



ੴ ਵਾਹਿਗੁਰੂ ਜੀ ਕੀ ਫਤਹ ॥

ਪਹਿਲਾ ਅਗਮੁਨਿਗਮੁ ਨਾਨਕ ਆਖਿ ਸੁਣਾਇ ॥
ਪੂਰੇ ਗੁਰੂ ਕਾ ਬਚਨੁ ਉਪਰਿ ਆਇਆ ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥
ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮੁ ਖਲੋਆ ॥

ਆਗਮ ਨਿਗਮ ਸਤਿਗੁਰੂ ਦਿਖਾਇਆ ॥

ਪ੍ਰਭ ਬਾਣੀ ਸਬਦ ਸੁਭਾਖਿਆ ॥

# ਸ੍ਰੀ ਗੁਰੂ ਵਿਆਕਰਨ ਪੰਚਾਇਨ

ਅਰਥਾਤ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ

# ਸਿਰੋਮਣੀ ਵਿਆਕਰਨ

ਜਿਸ ਨੂੰ

ਪਰਮ ਪੁਰਖ ਸ੍ਰੀ ਜਗਤ ਗੁਰੂ ਸਤਿਗੁਰ ਨਾਨਕ ਦੇਵ ਜੀ
ਮਹਾਰਾਜ ਨੇ ਸ੍ਰੀ ਮੁਖ ਵਾਕ ਪ੍ਰਯੋਗ ਦੁਆਰਾ
ਨਿਗਮ, ਆਗਮ-ਆਮਨਾਯ ਦੇ
ਰੂਪ ਵਿਚ ਪ੍ਰਗਟ ਕੀਤਾ।

ਅਤੇ

ਜਾਗਦੀ ਜੋਤਿ ਪ੍ਰਤੱਖ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਦੀਖਿਤ, ਪਰਮ
ਰਸਕ ਵੈਰਾਗੀ ਪੁਰਖ ਦੇ ਅਨੰਨ ਬੰਦੀ ਜਨ ਤਥਾ ਪਰਮ ਆਸਤਿਕ ਤੇ
ਪਰਉਪਕਾਰੀ ਗੁਰੂ ਖਾਲਸਾ ਪੰਥ ਦੀ ਸਾਂਪ੍ਰਦਾਇਕ ਸਿਖ੍ਯਾ ਦੇ
ਪ੍ਰਾਇਣ ਲਘੁਤਮ ਸੇਵਕ ਪੰ: ਕਰਤਾਰ ਸਿੰਘ (ਦਾਖਾ)
ਨੇ ਤਤੁਵੇਤਿਆਂ ਦੇ ਵਿਨੋਦ ਹਿਤ ਅਤੇ ਭੂਲੇ ਭਟਕੇ
ਵਾਦੀਆਂ ਦੇ ਉਧਾਰ ਹਿਤ ਸੰਗ੍ਰਹਿ ਕੀਤਾ।

# ਤਤਕਰਾ




ਪ੍ਰਿੰਟਰ—
ਸ: ਸੰਤੋਖ ਸਿੰਘ ਜੀ 'ਗਜਾਨੀ ਪ੍ਰੈਸ'
ਅੰਮ੍ਰਿਤਸਰ

ਪ੍ਰਕਾਸ਼ਕ—
ਪੰਡਿਤ ਕਰਤਾਰ ਸਿੰਘ ਜੀ
(ਦਾਖਾ)

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਅਨੁਬੰਧ[1]

(੧) ਜਿਨ੍ਹਾਂ ਅਵਸ਼ੱਕ ਪਦਾਰਥਾਂ ਦੇ ਅਨੁਸਾਰ ਗ੍ਰੰਥ ਦੀ ਰਚਨਾ ਹੁੰਦੀ ਹੈ ਓਨ੍ਹਾਂ ਨੂੰ 'ਅਨੁਬੰਧ' ਕਿਹਾ ਜਾਂਦਾ ਹੈ । ਉਹ ਵਿਸ਼ਯ, ਪ੍ਰਯੋਜਨ, ਅਧਿਕਾਰੀ, ਸੰਬੰਧ ਅਤੇ ਨਿਮਿਤ ਆਦਿ ਭੇਦ ਕਰਕੇ ਅਨੇਕ ਪ੍ਰਕਾਰ ਦੇ ਹੁੰਦੇ ਹਨ · ਸੋ ਸ੍ਰੀ ਗੁਰੂ ਵਿਆਕਰਣ ਪੰਚਾਇਣ ਦਾ ਵਿਸ਼ਯ ਸ਼ਬਦ ਸੰਸਕਾਰ ਦੀ ਵਿਦਿਆ ਹੈ । ਅਰਥਾਤ ਵਰਣਾ ਦਾ ਨਿਆਸ, ਅਸਥਾਨ-ਪ੍ਰਯਤਨ, ਉੱਦਾਤ ਆਦਿ ਸ੍ਵਰ ਅਤੇ ਲਘੂ-ਦੀਰਘ ਮਾਨ ਵਿਚ ਯਥਾ ਯੋਗ ਉਚਾਰਣ ਆਦਿ ਦਾ ਨਿਯਮ ਤਥਾ ਧਾਤੂ-ਪ੍ਰਤਯਯ ਦਾ ਸੰਜੋਗ ਆਦਿ ਵਿਆਪਾਰ "ਸ਼ਬਦ ਦਾ ਸੰਸਕਾਰ" ਕਹਾਉਂਦਾ ਹੈ । ਇਸ ਨੂੰ "ਵਿਆਕਰਣ ਵਿਦਿਆ" ਆਖਦੇ ਹਨ ਸੋਈ ਇਸ ਗ੍ਰੰਥ ਦਾ ਵਿਸ਼ੇ ਹੈ ।

## ਅਨੁਬੰਧਾਂ ਦੇ ਭੇਦ

(੨) ਇਸ ਦਾ ਪ੍ਰਯੋਜਨ (ਮੰਤਵਜ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਅਤੇ ਅਰਥ ਦੀ ਸੁੱਧ ਬੋਧ ਹੈ । ਜਿਸ ਦੇ ਅਧਿਕਾਰੀ ਭ੍ਰਮ ਗਿਆਨੀ ਅਤੇ ਤੱਤ ਵੇਤੇ ਸੱਜਣ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਗਮ, ਨਿਘੰਟੂ ਰੂਪ ਆਮਨਾਯ (ਮ੍ਰਯਾਦਾ) ਨਾਲ ਇਸ ਵਿਦਿਆ ਦਾ ਜਨਜ-ਜਨਕ ਭਾਵ ਸੰਬੰਧ ਹੈ । ਅਰਥਾਤ ਸ੍ਰੀ ਗੁਰੂ ਬਾਣੀ ਵਿਚ ਦ੍ਰਿੜਾਈ ਗਈ ਸ਼ਬਦ-ਸ਼ਾਸਤ੍ਰ ਦੀ ਮ੍ਰਯਾਦਾ ਤੋਂ ਉਤਪੰਨ ਹੋਈ ਵਿਚਾਰ ਅਨੁਸਾਰ ਇਸ ਦੀ ਰਚਨਾ ਹੋਣ ਕਰਕੇ ਇਸ ਦੀ ਮੂਲ ਕਾਰਣ ਸ੍ਰੀ ਗੁਰੂ ਬਾਣੀ ਦੀ 'ਆਮਨਾਯ' ਹੈ । ਅਤੇ ਇਹ ਉਸ ਤੋਂ ਜਨਜ ਹੈ । ਯਥਾ–

## ਵਿਆਕਰਣ ਦਾ ਨਿਮਿੱਤ

(੩) ਮਾਨਵੀ ਸਭ੍ਯਤਾ ਦੇ ਪ੍ਰਿਥਮ ਵਿਕਾਸ ਨੂੰ 'ਭਾਸ਼ਾ' ਆਖਿਆ ਜਾਂਦਾ ਹੈ । ਅਤੇ ਉਸਦਾ ਅਨੇਕ ਪ੍ਰਕਾਰ ਤੇ ਛੰਦ ਅਤੇ ਵਾਰਤਿਕ ਰੂਪ ਸਾਹਿਤਕ ਬੇਸ ਵਿਚ ਆਉਣਾ ਉੱਨਤ ਹੋਣ ਦਾ ਚਿੰਨ੍ਹ ਹੈ । ਕਾਲਾਂਤਰ ਵਿਚ ਭਿੰਨ ੨ ਭਾਸ਼ਾਵਾਂ ਦੇ ਸੰਬੰਧ ਅਤੇ ਵਿਲੱਖਣ ਸ਼ਬਦਾਂ ਦਾ ਰੂਪਾਂਤਰ ਤਥਾ ਅਡੰਬਰ ਉਸਦੀ ਸੁੱਧੀ-ਅਸੁੱਧੀ ਵਿਸ਼ਯਕ ਸ਼ੰਕਾ ਉਤਪੰਨ ਕਰਨ ਦਾ ਨਿਮਿਤ ਬਣ ਜਾਂਦਾ ਹੈ । ਅਤੇ ਸਮਾ ਪਾਕੇ ਚਲਦੀ ਬੋਲੀ ਵਿਚ ਪਹਿਲਾਂ ਨਾਲੋਂ ਅਸਾਧਾਰਣ ਪਰਿਣਾਮ ਹੋ ਜਾਣ ਦੇ ਕਾਰਣ ਸਾਧਾਰਣ ਜਨਤਾ ਆਪਣੀ ਪੁਰਾਣੀ ਬੋਲੀ ਨੂੰ ਉੱਕਾ ਹੀ ਭੁੱਲ ਜਾਂਦੀ ਹੈ । ਇਸ ਕਰਕੇ ਪੁਰਾਤਨ ਭਾਸ਼ਾ ਸੰਬੰਧੀ ਅਸਾਧਾਰਣ ਅਰਥਾਂ ਦਾ ਕੋਰਾ ਅਗਿਆਨ ਅਤੇ ਉਨ੍ਹਾਂ ਦੀ ਪ੍ਰਚਲਿਤ ਭਾਸ਼ਾ ਸੰਬੰਧੀ ਨਿਯਮਾਂ ਦਾ ਸੰਸੇ ਗਿਆਨ ਤਥਾ ਵਿਦ੍ਵਾਨਾਂ ਦਾ ਭੀ ਨਿਜ ਭਾਸ਼ਾ ਸੰਬੰਧੀ ਸੁੱਧੀ-ਅਸੁੱਧੀ ਰੂਪ ਤੇ ਸੰਸੇ-ਵਿਪ੍ਰਯ ਗਿਆਨ ਸ਼ਬਦ ਸ਼ਾਸਤ੍ਰ ਆਦਿ

---

[1] ਭੂਮਿਕਾ ਅਥਵਾ ਉਪੋਦਘਾਤ ।

ਲੱਛਣ ਗ੍ਰੰਥਾਂ ਦੀ ਰਚਨਾ ਦਾ ਨਿਮਿਤ ਬਣ ਜਾਂਦਾ ਹੈ। ਜੋ ਆਉਣ ਵਾਲੀ 'ਜਨਪਰੰਪਰਾ' (ਅਗਿਆਤ ਜਨਤਾ) ਦੀ ਭਾਸ਼ਾ ਸੰਬੰਧੀ ਨਿਰੋਲਤਾ ਅਤੇ ਸ਼ੁੱਧ ਬੋਧ ਪ੍ਰਗਟ ਕਰਦੇ ਹਨ। ਭਾਵ ਭਾਸ਼ਾ ਅਥਵਾ ਮੂਲ ਗ੍ਰੰਥਾਂ ਦੀ ਬੋਲੀ ਪਹਿਲੋਂ ਹੁੰਦੀ ਹੈ ਅਤੇ ਵਿਆਕਰਣ ਆਦਿ ਸ਼ਬਦ ਸ਼ਾਸਤ੍ਰ ਉਸਦੇ ਪਿੱਛੇ ਲਗਕੇ ਅਣ-ਜਾਣਾਂ ਦੀ ਅਗਵਾਈ ਕਰਦੇ ਹਨ। ਤਾਂਤੇ ਕਿਸੇ ਭਾਸ਼ਾ ਸੰਬੰਧੀ ਨਿਯਮਕ ਰੂਪ ਤੇ ਜਨਤਾ ਦਾ ਅਗਿਆਤ ਹੋਣਾ ਵਿਆਕਰਣ ਆਦਿ ਸ਼ਬਦ ਸ਼ਾਸਤ੍ਰਾਂ ਦੀ ਰਚਨਾ ਦਾ ਕਾਰਣ ਹੈ।

# ਸ੍ਰੀ ਗੁਰੂ ਬਾਣੀ ਦੇ ਨਿਗਮ-ਆਗਮ

(੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਧਿਆਤਮਿਕ ਗਿਆਨ ਦਾ ਨਿਰਬਹਣ ਅਨੰਤ ਰਸ ਭਿੰਨੀ ਵਿਦਿਆਵਾਂ ਵਿਚ ਕੀਤਾ ਗਿਆ ਹੈ ਜੋ ਉਸ ਗਿਆਨ ਦਾ ਅੰਗ ਹੋਣ ਕਰਕੇ ਸ੍ਰੀ ਗੁਰੂਬਾਣੀ ਹੀ ਅਪਣੇ ਸੁਤੰਤ੍ਰ ਨਿਗਮ-ਨਿਘੰਟੂ ਰੂਪ ਤੇ ਉਨ੍ਹਾਂ ਦਾ ਮੂਲ ਹੈ।

ਅਰਥਾਤ ਸ੍ਰੀ ਗੁਰਬਾਣੀ ਵਿਚ ਦਰਸਾਏ ਗਏ ਜੋ ਵਿਸ਼ੇਸ਼ ਪਦਾਰਥਾਂ ਦੇ ਬੋਧਕ ਵਿਸ਼ੇਸ਼ ਪਦ ਯਾ ਸੰਕੇਤ ਹਨ ਉਹਨਾਂ ਨੂੰ 'ਨਿਗਮ' ਆਖਿਆ ਜਾਂਦਾ ਹੈ ਅਤੇ ਉਨ੍ਹਾਂ ਦਾ ਅਰਥ ਖੋਲਣ ਵਾਲੇ ਸ੍ਰੀ ਗੁਰਬਾਣੀ ਦੇ ਹੀ ਵਾਕਿ 'ਨਿਘੰਟੂ' ਹਨ। ਜੈਸੇ "ਕ੍ਰਿਤ ਕਰਮ ਕੇ ਵੀਛੁੜੇ" ਆਦਿ ਵਾਕਾਂ ਵਿਚ 'ਕ੍ਰਿਤ ਕਰਮ' ਆਦਿ ਪਦ 'ਨਿਗਮ' ਹਨ ਅਤੇ "ਸਾਈਕਾਰ ਕਮਾਵਣੀ ਧੁਰਿ ਛੋਡੀ ਤਿਨੈ ਪਾਇ" ਆਦਿ ਵਾਕ ਇਸ ਦੀ ਪਰਿਭਾਸ਼ਾ (ਸੰਕੇਤ) ਦੱਸਣ ਵਾਲੇ ਹੋਣ ਕਰਕੇ 'ਨਿਘੰਟੂ' ਹਨ। ਧੁਰੋ ਫਰਮਾਈ ਕਾਰ ਕਮਾਉਣੀ ਅਤੇ "ਕਰਿ ਕਿਰਪਾ ਮੇਲਹੁ ਰਾਮ" ਤਥਾ-"ਤਾ ਮਿਲੀਐ ਜਾ ਲਏ ਮਿਲਾਇ" ਆਦਿ ਵਾਕ ਛੁਟਕਾਰਾ ਅਥਵਾ ਫਲ ਭੋਗ ਦੀ ਅਵਧੀ ਜਾਂ ਸਿੱਧੀ ਹਾਰੇ ਹੋਣ ਕਰਕੇ 'ਆਗਮ' ਰੂਪ ਹਨ। ਸੋ "ਅਗਮ ਨਿਗਮੁ ਸਤਿਗੁਰੂ ਦਿਖਾਇਆ" ਆਦਿ ਮਹਾ ਵਾਕਾਂ ਅਨੁਸਾਰ 'ਦਰਸ਼ਨ' ਆਦਿ ਅਰਥ ਸ਼ਾਸਤ੍ਰ ਅਤੇ ਵਿਆਕਰਣ, ਨਿਰੁਕਤ, ਕਾਵਯ, ਸੰਗੀਤ, ਸਾਹਿਤਯ ਆਦਿ ਸ਼ਬਦ ਸ਼ਾਸਤ੍ਰ ਦਾ ਮੂਲ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੀ ਹੈ।

(੫) ਸ਼ਬਦ ਸ਼ਾਸਤ੍ਰਾਂ ਵਿਚੋਂ ੧ਮੁਖ ਅਤੇ ਹੋਰ ਸ਼ਾਸਤ੍ਰਾਂ ਵਿਚ ਭੀ ਗੰਮਤਾ ਪ੍ਰਾਪਤ ਕਰਾਉਣ ਵਾਲਾ ਹੋਣ ਕਰਕੇ ਵਿਆਕਰਣ ਹੀ ਮੂਲ ਸ਼ਾਸਤ੍ਰ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਸੁਤੰਤ੍ਰ, ਸੌਖੇ ਅਤੇ ਵਿਆਪਕ ਗੁਰਮੁਖੀ ਅੱਖਰ ਘੜਕੇ "ਸਸਾ ਸੋਇ ਸ੍ਰਿਸਟਿ ਜਿਨਿ ਸਾਜੀ" ਆਦਿ ਵਾਕਾਂ ਦੁਆਰਾ 'ਆਮਨਾਯ' ਦੇ ਰੂਪ ਵਿਚ ਲਛਿਤ ਕੀਤਾ। ਅਤੇ 'ਅ ੲ ੳ ਨ੍' ਆਦਿ ਸੂਤ੍ਰਾਂ ਦੇ ਵਿਅਤਿਰੇਕੀ "ਅਯੋ ਅੰਙੈ" ਆਦਿ ਸੂਤ੍ਰਾਂ ਦਾ ਪ੍ਰਯੋਗ ਕਰਕੇ ਸ੍ਰੀ ਗੁਰੂਬਾਣੀ ਦੇ ਲੱਛਣ (ਵਿਦਿਅਕ) ਗ੍ਰੰਥਾਂ ਦਾ ਮੁੱਢ ਬੰਨ੍ਹਿਆ। ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਉਨ੍ਹਾਂ ਦਾ ਇੰਨ ਬਿੰਨ ਉੱਚਾਰਨ, ਮਾਨ ਅਤੇ ਗੁਣ ਆਦਿ ਦੁਆਰਾ ਅਭਿਆਸ ਦਸਕੇ ਵਿਸ਼ੇਸ਼ ਵਰਤੋਂ ਵਿਚ ਲਿਆਂਦਾ ਜਿਸ ਤੋਂ ਸਾਫ ੨ ਜਾਣਿਆ ਜਾਂਦਾ ਹੈ ਕਿ ਸ੍ਰੀ ਗੁਰੂ ਬਾਣੀ ਵਿਚ ਲਿਖੀ ਗਈ ਅੱਖਰ ਮ੍ਰਯਾਦਾ ਰੂਪ ਆਮਨਾਯ ਹੀ ਉਸਦੇ ਵਿਆਕਰਣ ਦੀ ਮੂਲ ਅਤੇ ਪੂਰਨਤਾ ਦੀ ਅਵਧਿ ਹੈ। ਜਿਸਨੂੰ ਖੋਜੀ ਜਨ ਇੰਨ

---

੧ਨਿਗਮ-ਆਗਮ ਬੋਧ ਲਈ ਬਿਨਾ ਵਿਆਕਰਣ ਪੜ੍ਹਿਆਂ ਪ੍ਰਿਬ੍ਰਿਤ ਹੋਣਾ ਇਉਂ ਹੈ ਜਿਵੇਂ ਕੋਈ ਪਾਣੀ ਵਿਚਦੀਂ ਚਿਰੋਕਣੇ ਲੰਘੇ ਹੋਏ ਜਾਨਵਰ ਦੀ ਪੈੜ ਨੂੰ ਗਿਣਨ ਦਾ ਯਤਨ ਕਰੇ। ਇਸੇ ਲਈ ਕਿਸੇ ਪੰਡਿਤ ਨੇ ਆਪਣੇ ਪੁਤ੍ਰ ਨੂੰ ਕਿਹਾ ਸੀ-"ਯਦਿ ਬਹੁ ਨ ਪਠ ਪੁਤ੍ਰ ਵਿਆਕਰਣਮ੍" ਅਰਥਾਤ ਹੇ ਪੁਤ੍ਰ ਜੇ ਬਾਹਲਾ ਨਹੀਂ ਤਾਂ ਵਿਆਕਰਣ ਜ਼ਰੂਰ ਪੜ੍ਹ।

ਬਿੰਨ ਮੰਨਨ ਕਰਕੇ ਉਸਦੇ ਅਨੁਸਾਰ ਹੀ ਸ੍ਰੀ ਗੁਰਬਾਣੀ ਦੇ ਵਿਆਕਰਣਿਕ ਨਿਯਮ ਸਮਝ ਸਕਦਾ ਹੈ। ਅਤੇ ਨਵੇਂ ਨਿਗਮ ਆਗਮ ਜਾਂ ਸੰਕੇਤ ਬਣਾਕੇ ਨਵੀਂ ਬਾਣੀ ਰਚ ਨਹੀਂ ਸਕਦਾ। ਕਿਉਂਕਿ ਸ੍ਰੀ ਗੁਰ-ਬਾਣੀ ਦੀ ਰਚਨਾ ਅਤੇ ਭਾਸ਼ਾ ਵਿਗਿਆਨ ਪੂਰਨ ਅਵਧੀ ਅਤੇ ਉੱਚ ਕੋਟੀ ਤੇ ਚਿਟੇਕਣਾ ਪੁਜਕੇ ਅਚਲ-ਅਟਲ ਰੂਪ ਵਿਚ ਵਿਰਾਜਮਾਨ ਹੈ। ਅਤੇ ਜਿਸਨੂੰ ਪ੍ਰਾਕ੍ਰਿਤ ਤੇ ਸੰਸਕ੍ਰਿਤ ਭਾਸ਼ਾ ਦੇ ਬੜੇ ਬੜੇ ਵਿਆਕਰਣ ਭੀ ਸਾਧਣ ਤੋਂ ਅਸਮ੍ਰਥ ਹਨ ਕਈ ਮੂਰਖ ਪੰਡਿਤ ਇਸ ਗੱਲ ਦਾ ਜ਼ੋਰ ਨਾਲ ਪ੍ਰਚਾਰ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਆਕਰਣ ਬਣ ਹੀ ਨਹੀਂ ਸਕਦਾ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਗੁਰੂਬਾਣੀ ਬੇਨਿਯਮੀ ਕਿੰਤੂ ਆਪਣੇ ਸੁਤੰਤ੍ਰ ਨਿਯਮਾਂ ਵਿਚ ਹੈ। ਜਿਨ੍ਹਾਂ ਦੇ ਸਮੂਹ ਦਾ ਨਾਉਂ ਹੀ 'ਵਿਆਕਰਣ' ਹੈ।

ਤਾਂਤੇ ਸ੍ਰੀ ਗੁਰਬਾਣੀ ਦੇ ਨਿਗਮ-ਅਗਮ ਦੇ ਪਰਾਇਣ ਹੋਕੇ ਹੀ ਲਿਖਾਰੀ ਜਨ ੧ਦ੍ਰਿਸ਼ਟਾ ਦੇ ਅਧਿਕਾਰ ਵਿਚ ਇਸਦੇ ਵਿਆਕਰਣਿਕ ਨਿਯਮ ਸਮਝਣ ਅਤੇ ਸੰਗ੍ਰਹਿ ਕਰਨ ਦੇ ਯੋਗ੍ਯ ਹੋ ਸਕਦਾ ਹੈ, ਅਪਣੇ ਸੰਕੇਤਾਂ ਨਾਲ ਨਹੀਂ। "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਦਿਅਕ ਸੰਕੇਤ ਸਮਝ ਲੈਣ ਤੋਂ ਪਿਛੋਂ ਭੀ ਇਸਦਾ ਵਿਆਕਰਣ ਲਿਖਣ ਲਈ ਇਕ ਹੋਰ ਕਠਿਨਾਈ ਅੱਗੇ ਹੁੰਦੀ ਹੈ। ਉਹ ਹੈ ਸ੍ਰੀ ਗੁਰਬਾਣੀ ਦਾ ਅਨੇਕ ਬੋਲੀਆਂ ਵਿਚ ਪ੍ਰਗਟ ਹੋਣਾ। ਪਰ ਜੇਕਰ ਭਾਸ਼ਾ ਵਿਗ੍ਯਾਨ ਦੀ ਸੂਖਮ ਵਿਚਾਰ ਕਰੀਏ ਤਾਂ ਇਹ ਔਕੜ ਸਹਿਜੇ ਹੀ ਨਿਵਿਰਤ ਹੋ ਜਾਂਦੀ ਹੈ। ਯਥਾ- ਸ੍ਰੀ ਗੁਰੂ

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ

ਗ੍ਰੰਥ ਸਾਹਿਬ ਜੀ ਦੀ ਵਿਆਪਕ ਭਾਸ਼ਾ ਸੰਸਾਰ ਭਰ ਦੀ ਮੁਢਲੀ ਭਾਸ਼ਾ ਹੀ ਹੈ ਜਿਸ ਨੂੰ ਗੁਰੂ ਮਹਾਰਾਜ ਨੇ 'ਸਹਸਕ੍ਰਿਤੀ' ਕਰਕੇ ਲਿਖਿਆ ਹੈ। ਅਰਥਾਤ ਸਹਸਕ੍ਰਿਤੀ ਉਹ ਭਾਸ਼ਾ ਹੈ ਜੋ ਸੁਭਾਵ ਤੇ ਹੀ ਪ੍ਰਗਟ ਹੋਵੇ। ਓਸੇ ਤੋਂ ਪਹਿਲੀ (ਮੁਢਲੀ) ਪ੍ਰਾਕ੍ਰਿਤ ਹੋਈ ਜਿਸ ਵਿਚ ਸਮਾ ਪਾ ਕੇ ਰਿਗਵੇਦ ਲਿਖੀ ਗਈ ਅਤੇ ਜਿਸ ਦੇ ਰਿਗਵੇਦ ਵਿਚ ਆਏ ਹੋਏ ਸੈਂਕੜੇ ਹੀ ਸ਼ਬਦ ਅਸੀਂ ਠੇਠ ਪੰਜਾਬੀ ਦੇ ਰੂਪ ਵਿਚ ਅੱਜ ਜਿਉਂ ਕੇ ਤਿਉਂ ਵਰਤਦੇ ਹਾਂ। ਜੈਸੇ ਰਿਗਵੇਦ ੫-੮੫-੩ ਮੰਤ੍ਰ ਵਿਚ 'ਬਾਰ' ਸ਼ਬਦ ਦਰਵਾਜ਼ੇ ਦੇ ਅਰਥ ਵਿਚ ਆਇਆ ਹੈ। ਰਿਗ ੬।੫੬।੫ ਵਿਚ ਭੈ ਦਾ ਪ੍ਰਯਾਯ ਭੌ (ਭਉ) ਆਇਆ ਹੈ। ਪੁਨਾ ੧੦-੧੧-੬ ਵਿਚ ਲਿਪਿ ਦੇ ਥਾਂ 'ਲਿਵਿ' (ਲਿਵ) ਲਿਖਿਆ ਹੈ। ਫੇਰ ੧-੫੮-੩ 'ਕਰਾਣਾ' ਕਰਾਉਣਾ ਦਾ ਪ੍ਰਯਾਯ ਅਤੇ ੪. ੯. ੮ ਮੰਤ੍ਰ ਵਿਚ 'ਦੁਲਭ' ਸ਼ਬਦ ਦੁਰਲੱਭ ਅਰਥ ਵਿਚ ਵਰਤਿਆ ਗਿਆ ਹੈ। ਰਿ: ੧-੧੪-੨ ਵਿਚ 'ਨਦ' ਦਾ ਉਲਟ (ਵਿਅਤੇ) ਦਨ ਸ਼ਬਦ ਨਦੀ ਦੇ ਅਰਥ ਵਿਚ ਆਇਆ ਹੈ ਜਿਸ ਨੂੰ ਅਸੀਂ ਠੇਠ ਪੰਜਾਬੀ ਵਿਚ ਦਬਾਉ ਅਤੇ ਲੀਹ ਪੈ ਜਾਣ ਦੇ ਭਾਵ ਵਿਚ ਅੱਜ ਬੋਲਦੇ ਹਾਂ। ਇਨ੍ਹਾਂ ਸ਼ਬਦਾਂ ਨੂੰ ਅਸੀਂ ਅੱਜ ਭੀ ਵਰਤਦੇ ਹਾਂ ਅਤੇ ਇਨ੍ਹਾਂ ਨੂੰ ਅਸੀਂ ਰਿਗਵੇਦ ਦੇ ਰਾਹੀਂ ਨਹੀਂ ਸਿਖਿਆ, ਕਿੰਤੂ ਉਸ ਦੀ ਮੂਲ ਭਾਸ਼ਾ (ਸਹਸਕ੍ਰਿਤ) ਦੇ ਸਾਵੇਂ ਸ਼ਬਦ ਪਰੰਪਰਾ ਤੇ ਅਸਾਨੂੰ ਪ੍ਰਾਪਤ ਹਨ ਜੋ ਕਿ ਸੰਸਾਰ ਭਰ ਦੀ ਮਾਤ੍ਰੀ ਭਾਸ਼ਾ ਸੀ। ਇਨ੍ਹਾਂ ਸ਼ਬਦਾਂ ਤੋਂ ਬਿਨਾਂ ੨ਮੁਢਲੀ

---

੧ਜਿਸ ਜੋਤਿ ਵਿਚ 'ਪਰਾ ਪੂਰਬਲੀ' ਬਾਣੀ 'ਪ੍ਰਾ' ਬਾਣੀ ਦੇ ਰੂਪ ਵਿਚ ਪ੍ਰਗਟ ਹੋਵੇ ਉਹ ਜੋਤਿ ਉਸਦੀ 'ਰਚਣਹਾਰ' ਆਖੀ ਜਾਂਦੀ ਹੈ। ਜੋ ਉਸ ਨੂੰ ਸਮਝ ਲੱਭੇ ਯਾ ਦ੍ਰਿੜ੍ਹ ਸ੍ਰਵਣ, ਮਨਨ ਅਤੇ ਨਿਧ੍ਯਾਸਨ ਕਰੇ ਉਹ ਨੂੰ ਦ੍ਰਿਸ਼ਟਾ ਆਖਿਆ ਜਾਂਦਾ ਹੈ।

੨ਸਚਿ, ਕੰਮ, ਜੰਮ ਅਤੇ ਚੰਮ ਆਦਿ।

ਪ੍ਰਾਕ੍ਰਿਤ ਦੇ ਸ਼ਬਦ, ੧ਰਿਗ ਵੇਦ ਦੇ ਸ਼ਬਦ, ੨ਸੰਸਕ੍ਰਿਤ ਅਤੇ ੩ਉਸਤੋਂ ਬਣੇ ਹੋਏ। ਛੇ ਪ੍ਰਕਾਰ ਦੀਆਂ ਪ੍ਰਾਕ੍ਰਿਤਾਂ ਅਤੇ ਹੋਰ ਅਨੇਕਾਂ ਦੇਸੀ ਬੋਲੀਆਂ ਦੇ ਸ਼ਬਦ, ਨਵੀਂ ਪੰਜਾਬੀ ਦੇ ਸ਼ਬਦ ਅਤੇ ਯੂਨਾਨੀ–ਪਾਰਸੀ ਆਦਿ ੧੭੨ ਬੋਲੀਆਂ ਦੇ ਨਾਮ ਤੇ ਆਖਿਆਤ ਰੂਪ ਸ਼ਬਦ ਸਮੂਹ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਪਣੇ ਪ੍ਰਤਜਯ ਲਾਕੇ ਸੰਸਕ੍ਰਿਤ ਬਣਾ ਲਿਆ ਹੈ। ਉਹ ਇਕੋ ਅਧਿਆਤਮੀ ਯਾ ਗੁਰਮੁਖੀ ਭਾਸ਼ਾ ਬਣ ਗਈ ਜਿਵੇਂ ਉਹ ਕਦੇ ਆਪਣੇ ਪਹਿਲੇ 'ਸਹਸਕ੍ਰਿਤੀ' ਰੂਪ ਵਿਚ ਸੀ। ਅਤੇ ਹੁਣ ਸਭ ਦੇਸ਼ਾਂ ਦੀ ਮਾਤ੍ਰ ਬੋਲੀ ਬਣ ਜਾਣ ਕਰਕੇ ਵਿਆਪਕ ਅਤੇ ਇਕੋ ਬੋਲੀ ਦੇ ਸ੍ਵਰੂਪ ਵਿਚ ਹੀ ਪ੍ਰਗਟ ਹੈ। ਤਾਂਤੇ ਉਸ ਦੀ ਵਿਆਕਰਣਿਕ ਰੀਤੀ, ਪਰਿਸ਼ਕ੍ਰਿਤੀ (ਮਹੱਤਤਾ) ਪਰ ਇਸਥਿਤੀ (ਅਵਸਥਾ) ਭੀ ਇਕੋ ਹੈ। ਇਸ ਦੇ ਵਿਆਕਰਣ ਦੁਆਰਾ ਬ੍ਰਹਮੰਡੀ ਅਤੇ ਪਿੰਡੀ (ਮੂਲ) ਧੁਨੀਆਂ ਨੂੰ ਸਮਝ ਲੈਣ ਨਾਲ ਸਭ ਬੋਲੀਆਂ ਦਾ ਵਿਆਕਰਣ ਸਮਝ ਵਿਚ ਆ ਜਾਂਦਾ ਹੈ।

## ਵਿਆਕਰਣ ਦੀ ਉਤਪਤੀ

(੭) ਭਾਰਤ ਵਰਸ਼ ਵਿਚ ਸਭ ਤੋਂ ਪਰਾਚੀਨ ਸਾਹਿਤਕ ਰਚਨਾ ਰਿਗਵੇਦ ਹੈ। ਜੋ ਪੰਜਾਬ ਦੀਆਂ ਨਦੀਆਂ ਉਪਰ ਅਤੇ ਏਸੇ ਦੇਸ ਦੀ ਭਾਸ਼ਾ (ਪੁਰਾਣੀ ਪੰਜਾਬੀ) ਵਿਚ ਹੀ ਕੀਤੀ ਗਈ। ਪਰੰਤੂ ਇਹ ਅੱਜ ਤਾਂ ਹਜ਼ਾਰਾਂ ਵਰਹੇ ਪਹਿਲਾਂ ਪੰਜਾਬੀਆਂ ਨੂੰ ਭੀ ਉਦ ਬੁਧ ਅੰਸ ਵਿਚ ਭੁੱਲ ਗਈ ਸੀ। ਜਿਸ ਕਰਕੇ ਨਿਰੁਕਤ ਤੇ ਵਿਆਕਰਣ ਆਦਿ ੬ ਅੰਗ ਬਣਾਉਣੇ ਪਏ। ਏਵੇਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤ੍ਰਿਕਾਲ ਦਰਸ਼ਕਤਾ ਨਾਲ "ਗੁਰੁ ਸਾਗਰੁ ਰਤਨੀ ਭਰਪੂਰੇ" ਆਦਿ ਮਹਾ ਵਾਕਾਂ ਦੀ ਸਫਲਤਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਧਿਆਤਮਿਕ ਗਿਆਨ ਦੇ ਸਾਂਗੋ ਸਾਹਿਤ+ਸੰਗੀਤ ਅਤੇ ਵਿਆਕਰਣ ਆਦਿ ਅਨੰਤ ਵਿਦਿਆਵਾਂ ਦਾ ਪ੍ਰਕਾਸ਼ ਜਿਨ੍ਹਾਂ ਸ੍ਵਤੰਤ੍ਰ ਨਿਯਮਾਂ ਵਿਚ ਕੀਤਾ ਉਸਤੋਂ ਅਨ੍ਯਮਤੀ ਸਾਧਾਰਣ ਜਨਤਾ ਉੱਕੀ ਹੀ ਅਗਿਆਤ ਹੋਣ ਕਰਕੇ ਸ੍ਰੀ ਗੁਰਬਾਣੀ ਦੇ ਨਿਰੋਲ ਅਤੇ ਉੱਤਮ ਆਸ਼ੇ ਤੋਂ ੨੦ ਵੀਂ ਸ਼ਤਾਬਦੀ ਤਕ ਭੀ ਵਾਂਝੀ ਹੀ ਰਹੀ। ਭਾਵੇਂ ਉਹ ਦੇਸੀ ਪ੍ਰਚਲਿਤ ਬੋਲੀ ਵਿਚ ਹੀ ਸੀ। ਇਹੋ ਕਾਰਣ ਹੈ ਜੋ ਸਿਖ ਰਾਜ ਦੇ ਸਮੇਂ ਤੋਂ ਲੈਕੇ ਅਜ ਤਕ ਜੋ ਆਪ ਨੂੰ ਗੁਰਮਤ ਦੇ ਅਖਉਤੀ ਜਾਣੂ ਅਥਵਾ ਉਪਦੇਸ਼ਕ ਮੰਨਦੇ ਆਉਂਦੇ ਸਨ ਉਹ ਹਿੰਦੂ ਸ਼ਾਸਤ੍ਰਾਂ ਦੇ ਸੰਸਕਾਰੀ ਅਤੇ ਸਰਧਾਲੂ ਹੋਣ ਕਰਕੇ ਗੁਰਬਾਣੀ ਨੂੰ ਵੇਦ-ਸ਼ਾਸਤ੍ਰ ਅਨੁਸਾਰੀ ਸਮਝਣ ਅਤੇ ਉਪਦੇਸ਼ਣ ਦੀ ਕੁਫਰ ਕੁਫਾਰੀ ਦੇ ਇਤਨੇ ਆਧੀਨ ਹੋਏ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀਆਂ ਸਾਹਿਤਕ ਅਤੇ ਵਿਆਕਰਣ ਆਦਿ ਵਿਦਿਆਵਾਂ ਸੂਰਜ ਵਾਂਗ ਚਮਕਦੀਆਂ ਹੋਈਆਂ ਭੀ ਸ੍ਵਤੰਤ੍ਰ ਰੂਪ ਵਿਚ ਨਾ ਸੁਝੀਆਂ ਸਗੋਂ ਸ੍ਰੀ ਗੁਰਬਾਣੀ ਵਿਆਕਰਣ ਰਚਨਾ ਨੂੰ ਬੋਲੋੜੀ ਆਖਣ ਲਗ ਪਏ ਅਤੇ ਨਵੇਂ ਜੁਗ ਦੇ ਖੋਜੀ, ਜਿਨ੍ਹਾਂ ਨੂੰ ਪੱਛਮੀ ਅਵਿਦਿਆ ਨੇ ਇਸ ਭਾਸ਼ਾ ਦੇ ਤਤ-ਪਰਮਾਰਥ ਤੋਂ ਬੇਮੁਖ ਰਖਕੇ ਸ਼ਬਦ ਸ਼ਾਸਤ੍ਰਾਂ ਦੇ ਬੋਧ ਤੋਂ ਸਖਣਾ ਕਰਿ ਛਡਿਆ ਸੀ, ਅਪਣੀ ਕਪੋਲ ਕਲਪਣਾ ਦੇ ਆਸਰੇ ਹੀ ਸ੍ਰੀ ਗੁਰਬਾਣੀ ਦੇ ਸੁੱਧ ਬੋਧ ਅਤੇ ਅੰਗਾਂ ਦੀ ਰਚਨਾ ਦੇ ਹਫੇ ਬਣ ਬੈਠੇ ਹਨ ਪਰ ਨਿਗਰ ਵਿਦਿਆ ਦੇ ਨਾਉਂ ਮਾਤ੍ਰ ਤੋਂ ਭੀ ਘਬਰਾ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਇਹ ਪਤਾ ਨਹੀਂ ਕਿ ਸਮੁੰਦਰ ਦੀ ਹੇਠਲੀ ਤਹਿ ਤੋਂ ਮੋਤੀ ਲਿਆਉਣ ਲਈ ਮਰਜੀਉੜਾ ਬਣੇ ਬਿਨਾ ਸਫਲਤਾ ਨਹੀਂ ਹੁੰਦੀ ਅਤੇ ਜਿਨ੍ਹਾਂ ਦੇ ਮਗਜ਼ ਘੋੜ ਪੜ੍ਹਤ ਨੇ ਘਸਾ ਦਿਤੇ ਹੋਣ

---

੧ਅਗਨੀ, ਅਗਨਾਰ, ਅਗਨਾ, ਵਿਧਾਤਾ, ਰੁਦ੍ਰ ਆਦਿ। ੨ਮਨਸਾ, ਬਾਚਾ ਕਰਮਣਾ ਆਦਿ। ੩ਬੈਸੰਤਰ, ਜੋਗ, ਵਰਭੰਡਾ ਅਤੇ ਰਖੀਸਰ ਆਦਿ। ੪ਮਾਗਧੀ, ਸੋਰਸੇਨੀ ਅਤੇ ਪਾਲੀ ਆਦਿ। ਪਬ੍ਰਿਟਟ ਆਦਿ ਸਿੰਧੀ, ਮਹਰਾਜਰੀ, ਪਉੜਿਓ ਆਦਿ ਮਾਰਵਾੜੀ, ਗੋ ਆਦੀ ਬੰਗਾਲੀ।

ਕਰਕੇ ਵਿਦਿਅਕ ਗ੍ਰੰਥਾਂ ਵਿਚ ਭੀ ਸੋਖ ਨੂੰ ਮੁਖ ਰਖ ਕੇ ਪ੍ਰਵਿਰਤ ਹੋਣਾ ਚਾਹੁੰਦੇ ਹਨ ਓਹੀ ਇਸ ਦੀ ਉੱਨਤੀ ਦੇ ਸਭ ਤੋਂ ਵਡੇ ਵਿਰੋਧੀ ਹਨ। ਤਾਂਤੇ ਗੁਰ ਆਸ਼ੇ ਦੇ ਅਨੁਕੂਲ ਸ੍ਰੀ ਗੁਰਬਾਣੀ ਦੇ ਵਿਆਕਰਣ ਦੀ ਸ਼ੁੱਧ ਰਚਨਾ ਕਰਨ ਲਈ ਪੁਰਾਤਨ ਅਤੇ ਨਵੀਨ ਬੋਲੀਆਂ ਦੇ ਜਾਣੂ ਹੋਣ ਤੋਂ ਛੁੱਟ ਸ੍ਰੀ ਗੁਰੂ ਜੋਤਿ ਅਤੇ ਸ੍ਰੀ ਗੁਰਬਾਣੀ ਨੂੰ ਸਭ ਤੋਂ ਵਿਸ਼ੇਸ਼ ਅਤੇ ਅਭੁੱਲ ਮੰਨਣਹਾਰੇ ਅਨੰਨ (ਕੱਟਰ) ਸੇਵਕ ਦਲ ਦੀ ਲੋੜ ਸੀ। ਪਰ ਉਸਦੀ ਹੋਂਦ ਇਸ ਮਾਇਕ ਜੁਗ ਵਿਚ ਸਾਧਨ ਹੀਨਤਾ ਅਤੇ ਨਿਟੋਲ ਗੁਰਮਤ ਦੀ ਭ ਵਕਤ (ਸ਼ੌਕ) ਨ ਹੋਣ ਕਰਕੇ ਅਤਿ ਦੁਰਲਭ ਸੀ। ਇਸ ਅਸਹ ਅਤੇ ਮਹਾਨ ਕਸ਼ਟ ਨੂੰ ਨਾ ਸਹਾਰਕੇ

## ਸ੍ਰੀ ਗੁਰਬਾਣੀ ਦੇ ਹੋਰ ਵਿਆਕਰਣਾਂ ਦੀ ਅਸਫਲਤਾ

ਕਈਆਂ ਪ੍ਰੇਮੀਆਂ ਨੇ ਕੁਝ ਚਿਰ ਤੋਂ ਸ੍ਰੀ ਗੁਰਬਾਣੀ ਦੇ ਵਿਆਕਰਣ ਰਚਣ ਦਾ ਯਤਨ ਕੀਤਾ ਪਰੰਤੂ ਉਹ ਏਸ ਕਾਰਯ ਵਿਚ ਉੱਕੇ ਹੀ ਸਫਲ ਨ ਹੋਏ। ਕਿਉਂਕਿ ਭੱਟਾਚਾਰਯਾਂ ਨੂੰ ਸ਼ਬਦ ਦੇ ਪ੍ਰਾਤਿਪਦਿਕ (ਅਸਲ) ਦੀ ਭੀ ਸੁਝ ਨਹੀਂ, ਜਾਂ ਸੰਗ੍ਯਾ ਅਤੇ ਕ੍ਰਿਆ ਵਿਚ ਕੋਈ ਭੇਦ ਨਹੀਂ ਸਮਝਦੇ, ਅਥਵਾ ਜਿਨ੍ਹਾਂ ਨੂੰ ਸ੍ਵਰ ਅਤੇ ਵਿਅੰਜਨ ਦੇ ਸਰੂਪ ਵਿਚ ਭੀ ਵਿਪ੍ਰਯਯ ਗਿਆਨ ਹੈ। ਪੁਨਾ—ਜੋ ਉਪਸਰਗ ਨੂੰ ਆਦਿ ਮਾਤ੍ਰਾ ਜਾਂ ਅਗੇਤ੍ਰ ਅਤੇ ਪ੍ਰਤ੍ਯਯ ਨੂੰ ਅੰਤ ਮਾਤ੍ਰਾ ਜਾਂ ਪਿਛੇਤ੍ਰ ਆਖੀ ਜਾਣ ਵਿਚ ਗੌਰਵ ਸਮਝਦੇ ਹਨ। ਅਤੇ ਜੋ ਅੰਨ੍ਹੇਵਾਹ ਅੰਗਰੇਜ਼ੀ ਦੇ ਤੁਛ ਵਿਆਕਰਣ ਦੇ ਪਿਛੇ ਲਗਕੇ 'ਵਿਸ਼ੇਸ਼ਣ ਦੇ ਵਿਸ਼ੇਸ਼ਣ' ਨੂੰ ਭੀ "ਕ੍ਰਿਆ ਵਿਸ਼ੇਸ਼ਣ" ਹੀ ਲਿਖੀ ਜਾਂਦੇ ਹਨ। ਸੰਬੰਧ ਅਤੇ ਸੰਬੋਧਨ ਨੂੰ ਭੀ ਕਾਰਕ ਮੰਨੀ ਜਾਂਦੇ ਹਨ। ਏਥੋਂ ਤਕ ਕਿ ਜਿਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਧਾਤੂ ਤੇ ਅਵਯਯ ਦਾ ਭੀ ਪਤਾ ਨਹੀਂ ਉਸਦੇ ਵਿਆਕਰਣ ਦੇ "ਕਰਤਾ" ਹੋਣ ਦੀ ਡੀਂਗ ਮਾਰਕੇ ਉਨ੍ਹਾਂ ਵਿਆਕਰਣ ਵਿਦਿਆ ਦੇ ਗੌਰਵ ਨੂੰ ਹੀ ਘਟਾ ਦਿਤਾ ਹੈ।

## ਪੰਚਾਇਣ ਦੀ ਉਥਾਨਿਕਾ

(੮) ਸੰਨ ੧੯੧੪-੧੫ ਵਿਚ "ਸਿਖ ਸੇਵਕ ਜੱਥਾ ਜਿ: ਲੁਦਿਹਾਣਾ ਦੇ" ਸਭਾ ਸੱਦਾਂ (ਵਿਸ਼ੇਸ਼ ਕਰਕੇ ਗਿ: ਸੱਜਨ ਸਿੰਘ ਜੀ ਟੁਕੜਕਾ ਆਦਿ) ਦੀ ਵਿਚਾਰ ਪ੍ਰਨਾਲੀ ਅੰਦਰ ਕਈ ਵਾਰ ਸ੍ਰੀ ਗੁਰਬਾਣੀ ਦੇ ਵਿਆਕਰਣ ਲਿਖੇ ਜਾਣ ਦੀ ਆਵਸ਼ਯਕਤਾ ਪ੍ਰਤੀਤ ਹੋਈ ਪਰੰਤੂ ਲੇਖਕ ਉਸ ਸਮੇਂ ਪਿੰਗਲ ਸ਼ਾਸਤ੍ਰ ਦੀ ਰਚਨਾ ਕਰਨ ਲਗਿਆ ਹੋਇਆ ਸੀ ਅਤੇ ਸ੍ਰੀ ਗੁਰਬਾਣੀ ਦੇ ਨਿਗਮ-ਆਗਮ ਦਾ ਅਧਮ ਜਗਿਆਸੂ ਅਤੇ ਸਿਧਾਂਤ ਕੌਮੁਦੀ (ਸੰਸਕ੍ਰਿਤ ਵਿਆਕਰਣ) ਦਾ ਅਤਿ ਭਾਵੁਕ ਵਿਦਿਆਰਥੀ ਹੋਣ ਕਰਕੇ ਇਹ ਸੇਵਾ ਕਰਨ ਤੋਂ ਅਸਮ੍ਰਥ ਸੀ। ੧੯੩੧ ਦੇ ਅਪ੍ਰੈਲ ਮਹੀਨੇ ਵਿਚ ਸ: ਇਕਬਾਲ ਸਿੰਘ ਜੀ ਬੀ. ਏ. ਬੀ. ਟੀ. ਦੀ ਪ੍ਰੇਰਨਾ ਤੇ "ਸੰਤ ਸਮਾਚਾਰ" ਦੇ ਕੁਲੇਖ ਦੇ ਉੱਤਰ ਵਿਚ 'ਹਿੰਦੀ ਤੇ ਗੁਰਮੁਖੀ ਲਿੱਪੀ ਤੇ ਵਿਚਾਰ' ਨਾਮੇ ਟ੍ਰੈਕਟ ਲਿਖਿਆ। ਜਿਸ ਵਿਚ ਹਿੰਦੀ-ਸੰਸਕ੍ਰਿਤ ਅੱਖਰਾਂ ਦੀ ਅਯੋਗ੍ਯਤਾ ਅਤੇ ਗੁਰਮੁਖੀ ਅੱਖਰਾਂ ਦੀ ਵਿਆਪਕਤਾ ਸਿੱਧ ਕੀਤੀ ਸੀ। ਉਸਦੇ ਲਿਖਣ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਵਰਣ ਬੋਧ' ਦੀ ਸਾਮਗ੍ਰੀ ਸੁਤੇ ਹੀ ਪ੍ਰਾਪਤ ਹੋ ਗਈ ਤਾਂ ੧੫ ਦਸੰਬਰ ੧੯੩੧ ਤੋਂ ਇਸ ਦੀ ਰਚਨਾ ਦਾ ਅਰੰਭ ਫਗੁਵਾਲਾ ਰਿ: ਪਟਿਆਲਾ ਵਿਚ ਸ: ਸਾਧੂ ਸਿੰਘ ਜੀ ਪਾਸ ਰਹਕੇ ਸ੍ਰੀ ਗੁਰ ਚਰਨਾਂ ਦੀ ਕ੍ਰਿਪਾ ਨਾਲ ੧੨ ਬਰਸ ਵਿਚ ਪੂਰਣ ਕੀਤਾ ਤੇ ਦੋ ਸਾਲ ਵਿਚ ਲਗਾਤਾਰ ਸੋਧਕੇ ਪੂਰਬਾਰਧ ਪ੍ਰਕਾਸ਼ਤ ਕੀਤਾ।

## ਹੋਰਨਾਂ ਨਾਲੋਂ ਵਿਸ਼ੇਸ਼ਤਾ

(੯) ਸੰਸਾਰ ਭਰ ਦੀਆਂ ਬੋਲੀਆਂ ਵਿਚੋਂ ਸੰਸਕ੍ਰਿਤ ਦਾ ਵਿਆਕਰਣ ਸਭ ਤੋਂ ਬਹੁਤਾ ਸ਼ੁੱਧ ਅਤੇ ਪੂਰਣ ਮੰਨਿਆ ਗਿਆ ਹੈ ਅਤੇ ਉਸ ਵਿਚ ਭਾਵੇਂ ਵਿਆਕਰਣਿਕ ਪਦਾਰਥਾਂ ਦਾ ਬਹੁਤ ਵਿਸਥਾਰ ਸਹਿਤ ਵਰਣਨ ਭੀ ਹੈ ਪਰੰਤੂ ਉਹ ਬੋਲੋੜਾ ਕਠਿਨ ਅਤੇ ਅਸ਼ੁੱਧ ਭੀ ਹੈ। ਦੇਖੋ—ਸਭ ਤੋਂ ਵਡਾ ਅਤੇ ਪ੍ਰਮਾਣੀਕ ਵਿਆਕਰਣ ਪਾਣਿਨਿ ਕ੍ਰਿਤ 'ਅਸ਼ਟਾਧਿਆਈ' ਹੈ ਜੋ ਭਾਵੇਂ ਇੰਦ੍ਰ, ਚੰਦ੍ਰ, ਸ਼ਾਕਟਾਇਨ,

ਸਫੋਟਾਇਨ, ਸ਼ਾਕਲ੍ਯ ਗਾਲਬ, ਗਾਰਗ੍ਯ, ਚਾਕਰਵਰਮਣ, ਦੇ ਵਿਆਕਰਣਾਂ ਤੋਂ ਪਿਛੋਂ ਵਿਚਾਰਕੇ ਬਣਾ-ਇਆ ਗਿਆ ਹੈ, ਫੇਰ ਭੀ ਬਹੁਤੇ ਥਾਵਾਂ ਤੋਂ ਅਸਤ ਬਿਅਸਤ ਅਤੇ ਅਵਿਆਪਤੀ ਆਦੀ ਦੋਸ਼ ਗ੍ਰਸਤ ਅਤੇ ਵਿਆਕਰਣਿਕ ਵਿਗਿਆਨ ਤੋਂ ਭੀ ਵਿਰੁੱਧ ਹੈ । ਯਥਾ-ਪਹਿਲੀ ਅੱਖਰ ਆਮਨਾਯ ਵਾਲੀ ੧ਚੌਦਾਂ ਸੂਤ੍ਰੀ ਨੂੰ ਹੀ ਲਵੋ । 'ਅ ਏ ਉ ਣ੍ (ਸੂਤ੍ਰ ੧) ਵਿਚ ਧੁਨੀ ਕ੍ਰਮ ਦੇ ਵਿਰੁਧ ਅੱਖਰਾਂ ਦਾ ਨਿਆਸ ਹੈ । ਦੂਜੇ ਸ਼ਾਸਤ੍ਰ ਦੇ ਆਰੰਭ ਵਿਚ ਮੰਗਲ ਵਾਚੀ ਵਰਣ (ਓ) ਨ ਰੱਖਕੇ ਅਭਾਗਾ ਅੱਖਰ 'ਅ' ਰੱਖਿਆ ਹੈ । ਫੇਰ 'ਰ੍ਲ੍ਰਕ' (ਸੂਤ੍ਰ ੨) ਦੇ ਵਰਣ ਵਾਧੂ ਹੋਣ ਕਰਕੇ ਇਹ ਸੂਤ੍ਰ ਹੀ ਅਤਾਂਤ੍ਰਿਕ ਹੈ । ਨਾਲੇ ਇਨ੍ਹਾਂ ਦਾ ਉਚਾਰਣ ਵਿਅੰਜਨਾਂ ਵਾਂਗ ਹੋਣ ਕਰਕੇ ਇਨ੍ਹਾਂ ਨੂੰ ਸੁਰਾਂ ਮੰਨਣਾ ਠੀਕ ਨਹੀਂ । ਪੁਨਾ-'ਹਯਵਰਟ' ਵਿਚ 'ਹ' ਦਾ ਗ੍ਰਹਿਣ ਕਰਕੇ ਅੰਤਿਮ ਸੂਤ੍ਰ-'ਹਲ੍' ਵਿਚੋਂ ਫੇਰ 'ਹ' ਦਾ ਗ੍ਰਹਿਣ ਧੀਙੋ ਜੋਰੀ ਹੋ ਜਾਣ ਕਰਕੇ 'ਪੁਨਰੁਕਤੀ' ਦੋਸ਼ ਬਣ ਜਾਂਦਾ ਹੈ । ਹੋਰ ਦੇਖੋ 'ਹਯਵਰਟ੍ ਦੇ 'ਰ' ਅਤੇ 'ਲਣ੍' ਸੂਤ੍ਰ ਵਿਚਲੇ 'ਲ' ਦਾ ਮੁਕਤਾ ਮਿਲਾਕੇ 'ਰ' ਪ੍ਰਤਯਾਹਾਰ ਦਾ ਬਣਾਉਣ ਕਮਲੀ ਦੇ ਕਛੋਟੇ ਵਾਂਗ ਹੈ । ੜ ਆਦਿਕ ਕਈ ਅਖਰ ਹਨ ਹੀ ਨਹੀਂ । ਅਨੁਨਾਸਿਕ ਸੁਰਾਂ ਦੀ ਪਛਾਣ ਦਾ ਕੋਈ ਚਿੰਨ੍ਹ ਨਹੀਂ, ਕੇਵਲ ਪ੍ਰਤਿਗ੍ਯਾ ਦੇ ਆਸਰੇ ਅਟਕਲਪੱਚੂ ਹੀ ਮੰਨੀਦੇ ਹਨ । ਇਸ ਪ੍ਰਕਾਰ ਅਸ਼ੁੱਧੀਆਂ ਦੀ ਭਰਮਾਰ ਪਾਣਿਨਿ ਵਿਆਕਰਣ ਵਿਚ ਇਤਨੀ ਹੈ ਕਿ ੪੦੦੦ ਸੂਤ੍ਰਾਂ ਦੀ ਸੁਧਾਈ ਲਈ ੧੨੦੦੦ ਵਾਰਤਿਕ ਬਣਾਉਣੇ ਪਏ । ਫੇਰ ਭੀ ਇਹ ਤੰਦਲਤਾਣਾ ਸੂਤ ਨਹੀਂ ਆਉਂਦਾ ।(ਦੂਜੇ ਸੰਸਕਰਣ ਵਿਚ ਵਿਸਤਾਰ ਨਾਲ ਦਸਾਂਗੇ ।)

## ਅਸ਼੍ਟਾਧਯਾਯੀ ਦਾ ਖੰਡਨ

ਇਸ ਤੋਂ ਵਿਰੁੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਅੱਖਰ ਆਮਨਾਯ ਵਿਚ ਦੋਸ਼ ਦੀ ਗੰਧ ਭੀ ਨਹੀਂ । ਹਾਂ-ਜਿਥੇ ਲੇਖਕ ਨੇ ਕੋਈ ਨਿਯਮ ਨਹੀਂ ਸਮਝਿਆ ਉਸਦਾ ਅਸ਼ੁੱਧ ਹੋ ਜਾਣਾ ਮਾਨਵੀ ਬੁੱਧੀ ਦਾ ਸੁਭਾਵ ਹੀ ਹੈ । ਆਚਾਰਯ ਵਲੋਂ ਅਸ਼ੁੱਧੀ ਹੋਣ ਦੀ ਸੰਭਾਵਨਾ ਨਹੀਂ । ਸੋ ਪ੍ਰਾਕ੍ਰਿਤ ਅਤੇ ਸੰਸ-ਕ੍ਰਿਤ ਦੇ ਵਿਆਕਰਣਾਂ ਨਾਲੋਂ ਵਿਅਤਿਰੇਕ ਪੂਰਬਕ ਅਤਿਸ਼ਯਤਾ ਰੱਖਣ ਵਾਲੇ 'ਸ੍ਰੀ ਗੁਰੂ ਵਿਆਕਰਣ ਪੰਚਾਇਣ' ਦੀ ਦ੍ਰਿਸ਼ਟੀ ਵਿਚ ਹੋਰ ਬੋਲੀਆਂ ਦੇ ਵਿਆਕਰਣ ਤਾਂ ਉਕੇ ਹੀ ਅਸਿੱਧ ਹਨ ।

(੧੦) ਇਸ ਸ਼ਾਸ਼ਤ੍ਰ ਦੀ ਰਚਨਾ ਤੇ ਸੁਧਾਈ ਕਰਨ ਲਈ ਹੇਠ ਲਿਖੇ ਗ੍ਰੰਥਾਂ ਦਾ ਅਭਿਆਸ ਤੇ ਵਿਚਾਰ ਕੀਤਾ ਗਿਆ ਹੈ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਾਰ ਸਹਿਤ ੮੦ ਪਾਠ । ਸ਼ਾਕਟਾਇਨ ਪ੍ਰਕ੍ਰਿਆ ਸੰਗ੍ਰਹਿ, ਸਫੋਟ ਚੰਦ੍ਰਿਕਾ, ਚੰਦ੍ਰਿਕਾ ਸਮੇਤ ਸਾਰਸ੍ਵਤ ਵਿਆਕਰਣ, ਆਦਿ ਬੋਧ ਤੇ ਜੈਨ ਮਤ ਦੇ ਗ੍ਰੰਥ ਰਿਗਵੇਦ ਸਾਇਣ ਭਾਸ਼੍ਯ ਤਥਾ 'ਗੰਗਾ ਕਾਰਯਾਲਯ' ਦਾ ਰਿਗ ਭਾਸ਼ਾ ਭਾਸ਼੍ਯ । ਧੰਮ ਪਦ ਅਸ਼ਟਾਧਿਆਈ (ਕਾਸ਼ਿਕਾ ਬ੍ਰਿਤੀ ਸਹਿਤ) ਵੈਯਾਕਰਣ ਸਿੱਧਾਂਤ ਕੌਮੁਦੀ-ਤਤ੍ਵ ਬੋਧਨੀ ਸਹਿਤ । ਸੁਗਮ ਕੌਮੁਦੀ, ਆਸ਼ੂ ਬੋਧ ਵਿਆਕਰਣ, ਦੇਵਮ੍, ਪਾਣਿਨਿ ਸਿਖ੍ਯਾ, ਯਾਗ੍ਯ ਵਲਕਿਯਾ ਸਿਖ੍ਯਾ । ਵਿਟ੍ ਸੂਤ੍ਰ, ਖਟਭਾਸ਼ਾ ਚੰਦ੍ਰਿਕਾ, ਹੇਮ ਚੰਦ੍ਰ, ਪ੍ਰਾਕ੍ਰਿਤ ਮੰਜਰੀ, ਪ੍ਰਾਕ੍ਰਿਤ ਪ੍ਰਕਾਸ, ਅਮਰ ਕੋਸ਼, ਪਦਮ ਚੰਦ੍ਰ ਕੋਸ, ਸ਼ਬਦਾਰਥ ਚਿੰਤਾਮਣਿ ਕੋਸ਼, ਅਨੇਕਾਰਥ ਨਾਮ ਮਾਲਾ ਸ੍ਰੀ ਗੁਰੂ ਗ੍ਰੰਥ ਕੋਸ਼, (ਪੰ: ਤਾਰਾ ਸਿੰਘ) ਸ੍ਰੀ ਗੁਰੂ ਗਿਰਾਰਥ ਕੋਸ਼ (ਖਾ: ਟ੍ਰੈ: ਸੋਸਾਇਟੀ) ਪ੍ਰਯਾਇ (ਸੂਤ੍ਰਪ੍ਰਕਾਸ਼) ਪ੍ਰਯਾਯ (ਗਿ: ਹੀਰਾ ਸਿੰਘ) ਧਾਤੂ ਰੂਪਾਵਲੀ, ਸ਼ਬਦ ਰੂਪਾਵਲੀ, ਕਾਰਕ ਸਰੂਪ, ਕਾਰਕ ਵਾਦਾਰਥ, ਲਿੰਗਾਨੁਸ਼ਾਸਨ ਧਾਤੂ ਪਾਠ, ਹਿੰਦੀ ਭਾਸ਼ਾ ਦੇ ਪ ਅੰਗ੍ਰੇਜ਼ੀ ਦੇ ੪ ਉਰਦੂ-ਫਾਰਸੀ ਦੇ ੪ ਪੰਜਾਬੀ ਦੇ ਪ ਗੁਰਬਾਣੀ ਦੇ ੪ ਵਿਆਕਰਣ ।

(੧੧) ਇਸਦੀ ਰਚਨਾ ਅਤੇ ਸ਼ੈਲੀ ਹੇਠ ਲਿਖੇ ਅਨੁਸਾਰ ਹੈ- ਇਸਦੇ ਵਰਣ ਬੋਧ, ਸ਼ਬਦ ਬੋਧ, ਵਾਕਿਬੋਧ, ਸੁਰ ਬੋਧ ਅਤੇ ਸਫੋਟ ਬੋਧ ਇਹ ਪ ਭਾਗ ਹਨ । ਸੁਰ ਬੋਧ ਵਿਚ ਉੱਦਾਤ (ਉੱਚਾ)

---

੧ਅਸ਼ਟਾਧਯਾਯੀ ਦੇ ਮੁਢਲੇ ੧੪ ਸੂਤ੍ਰਾਂ ਨੂੰ ਸ਼ਿਵਜੀ ਦੇ ਡੌਰੂ ਡਮਕਾਉਣ ਤੋਂ ਪ੍ਰਗਟ ਹੋਏ ਮੰਨਿਆ ਜਾਂਦਾ ਹੈ । ਜਿਨ੍ਹਾਂ ਤੋਂ ਪਾਣਿਨੀ ਨੇ ਆਪਣੇ ਵਿਆਕਰਣ ਦੀ ਨਿਉਂ ਰੱਖੀ ।

ਅਨੁੱਦਾਤ .ਨੀਵਾਂ) ਅਤੇ ਸ੍ਵਰਿਤ (ਮਿਸ਼੍ਰਤ) ਸੁਰ ਦੀ ਰੀਤੀ ਨਾਲ ਗੁਰਬਾਣੀ ਦੇ ਅਰਥਾਂ ਦੀ ਬਦਲੀ ਆਦਿ ਦੇ ਨਿਯਮ ਹਨ । ਅਤੇ ਪੰਜਵੇਂ ਭਾਗ ਵਿਚ ਸਬਦ ਦੀ ਸ਼ਕਤੀ, ਵਿਉਤਪੱਤੀ ਦੇ ਪ੍ਰਕਾਰ ਅਰੁ ਨਿੱਤ (ਸਫੋਟ) ਸਬਦ ਦਾ ਵੈਖਰੀ ਰੂਪ ਵਿਚ ਪ੍ਰਗਟ ਹੋਣਾ ਤਥਾ ਵੈਖਰੀ ਤੋਂ ਸਫੋਟ ਰੂਪ ਨਿੱਤ ਸ਼ਬਦ ਨੂੰ ਪ੍ਰਾਪਤ ਕਰਨ ਦਾ ਕ੍ਰਮ ਕਥਨ ਕੀਤਾ ਗਿਆ ਹੈ । ਵਰਣ ਬਧ ਵਿਚ ਅੱਖਰਾਂ ਦੀ ਉਤਪੱਤੀ ਅਤੇ ਸੰਹਿਤਾ ਪ੍ਰਕਰਣ ਦੇਖਣ ਯੋਗ ਹੈ । ਸ਼ਬਦ ਬੋਧ ਵਿਚ ਕਾਰਕ ਅਤੇ ਸ਼ਬਦ ਬਣਤਰ ਦੇ ਨਿਯਮ ਅਪੂਰਬ ਹੀ ਹਨ । ਅਤੇ ਵਾਕਬੋਧ ਵਿਚ ਕਾਰਕ ਵਿਭਕਤੀਆਂ ਦੇ ਅਰਥ ਅਤੇ ਕਾਰਕਾਂ ਦੀ ਅਦਭੁਤ ਵਿਚਾਰ ਧਿਆਨ ਨਾਲ ਪੜ੍ਹਨ ਵਾਲੀ ਹੈ । ਸਾਰੇ ਗ੍ਰੰਥ ਵਿਚ ੫ ਅੰਗ ਨੂੰ [੧]ਮਾਤ੍ਰ ਮੰਨਕੇ ਹਰੇਕ ਪਦਾਰਥ ਦੀ ਵੰਡ ੫ ਅੰਸਾਂ ਵਿਚ ਕੀਤੀ ਗਈ ਹੈ । ਅਤੇ ਸਰਬ ਵਿਸ਼ਯ ਨੂੰ ਸ਼ਾਸਤ੍ਰੀਯ ਰੀਤੀ ਅਨੁਸਾਰ ਵਿਧੀ, ਨਿਯਮ, ਅਪਵਾਦ, ਵਿਕਲਪ ਤੇ ਨਿਸ਼ੇਧ ਸੂਤ੍ਰਾਂ ਦੇ ਕ੍ਰਮ ਨਾਲ ਲਿਖਿਆ ਹੈ । ਕਿਤੇ ੨ ਲੋੜ ਅਨੁਸਾਰ ਪਰਿਭਾਸ਼ਾ ਅਤੇ ਪ੍ਰਤਯਾਹਾਰ ਲਈ ਸੂਤ੍ਰ ਭੀ ਬਣਾਏ ਗਏ ਹਨ । ਪਰੰਤੂ ਬਹੁਤ ਕਰਕੇ ਸੌਖੀ ਸਮਝ ਆਉਣ ਲਈ ਨਵੀਨ ਰੀਤੀ ਦਾ ਹੀ ਨਿਰਵਾਹ ਕੀਤਾ ਗਿਆ ਹੈ । ਅੰਗ੍ਰੇਜ਼ੀ ਪੜ੍ਹਿਆਂ ਲਈ ਲੋੜੀ ਦੇ ਥਾਵੀਂ ਮੁਖ ਪਦਾਰਥਾਂ ਦੇ ਵਰਗੀਕਰਣ ਵਿਚ ਅੰਗ੍ਰੇਜ਼ੀ ਦੇ ਸੰਕੇਤੀ ਪਦ ਭੀ ਲਿਖ ਦਿਤੇ ਹਨ । ਹਰੇਕ ਪਦਾਰਥ ਦਾ ਲੱਛਣ ਕਰਕੇ ਇਕ ੨ ਭੇਦ ਉਤੇ ਕਈ ੨ ਸ੍ਰੀ ਗੁਰਬਾਣੀ ਦੇ ਉਦਾਹਰਣ ਦੇਕੇ ਉਨ੍ਹਾਂ ਦਾ ਲੱਛਣਾਂ ਨਾਲ ਯੋਗ੍ਯ ਸਮਨ੍ਵਯ (ਘਟਾਉ) ਕੀਤਾ ਗਿਆ ਹੈ । ਇਸਦੀ ਭਾਸ਼ਾ ਭਾਵੇਂ ਸਾਹਿਤਕ (ਸ਼ਾਸਤ੍ਰੀਯ) ਹੋਣ ਕਰਕੇ ਸ਼ਹਿਰੀ-ਹਟਬਾਣੀਏ, ਤਾਂਗੇਵਾਲੇ, ਬਾਜ਼ਾਰੀ ਆਦਮੀ ਸਕੂਲਾਂ ਦੇ ਅਲ੍ਹੜ ਮੁੰਡੇ ਅਤੇ ਵਿਦੇਸ਼ੀ ਭਾਸ਼ਾ ਦੇ ਟੁੱਕ ਟੇਰ ਨਹੀਂ ਸਮਝ ਸਕਣਗੇ ਪਰੰਤੂ ਉਹ ਇਸ ਵਿਦਿਆ ਦੇ ਉੱਕੇ ਹੀ ਅਧਿਕਾਰੀ ਨ ਹੋਣ ਕਰਕੇ ਇਹ ਗੱਲ ਕੋਈ ਹਾਨੀਕਾਰਕ ਨਹੀਂ । ਇਹ ਸ਼ਾਸਤ੍ਰ (ਸ੍ਰੀ ਗੁਰੂ ਵਿਆਕਰਣ ਪੰਚਾਇਣ) ਤੱਤ ਵੇਤਿਆਂ ਦੇ ਮਨੋ ਵਿਨੋਦ ਹਿਤ, ਅਨਮਤੀਏ ਸ਼ਾਸਤ੍ਰਗ੍ਰਹੀ ਵਿਦ੍ਵਾਨਾਂ ਦੀ ਪ੍ਰਸੰਨਤਾ ਲਈ ਤੇ ਸਾਕਤਾਂ ਨੂੰ ਜਯ ਕਰਨ ਲਈ ਰਚਿਆ ਹੈ । ਜੋ ਇਸਦੇ ਵਿਚਾਰਨ ਤੋਂ ਹੀ ਸਪਸ਼ਟ ਹੋਵੇਗਾ ।

(੧੨) ਏਸ ਸ਼ਾਸਤ੍ਰ ਵਿਚ ਵਿਆਕਰਣਕ ਪਦਾਰਥਾਂ ਦੀ ਬਾਹੁਲ੍ਯਤਾ, ਉਨ੍ਹਾਂ ਦਾ ਯਥਾ ਯੋਗ੍ਯ ਨਿਵਾਸ, ਲੱਖਣ-ਉਦਾਹਰਣ ਸੰਬੰਧੀ ਸ਼ੈਲੀ ਅਤੇ ਸਰਬਤੋਮੁਖੀ ਵਾਕ ਸਫੁਰਤੀ ਦਾ ਅਤੁਟ ਪਰਿਸ਼੍ਰਮ ਦੁਆਰਾ ਸਾਧ ਹੀਨ ਦਸ਼ਾ ਵਿਚ ਸਫਲ ਹੋਣਾ ਦੇਖਕੇ ਕੋਈ ਸੁਹ੍ਰਿਦ (ਦਿਲਵਾਲਾ) ਸੱਜਨ ਇਕ ਵਾਰ ਵੈਰਾਗ ਭਰੇ ਢੰਗ ਨਾਲ ਜ਼ਰੂਰ ਇਉਂ ਸਾਖੀ ਭਰੇਗਾ ।

ਕਬਿਤ–[੨]ਬਿਕ੍ਰਮ ਨਰਿੰਦ ਹੋਤੇ ਕਵਿ ਜੋ [੩]ਨਰਿੰਦ ਹੋਤੇ, ਹੋਤੇ [੪]ਜਗਦੇਵ ਆਜ ਸਾਰਦਾ ਉਦਾਰਤੇ । ਹੋਤੇ [੫]ਭਾਈ ਉਦੇ ਸਿੰਘ [੬]ਹੀਰਾ ਸਿੰਘ ਦੇਵ ਹੋਤੇ, ਹੋਵਤੇ [੭]ਭੁਪਿੰਦ੍ਰ ਸਿੰਘ ਵੇਰ ਨ ਵਿਚਾਰਤੇ । ਹੋਤੇ [੮]ਗੁਰੂ ਗੋਬਿੰਦ ਕੇ ਕਵਿਤਾ ਸਮਾਜ ਆਜ, ਸਿੰਘਨ ਕੋ ਰਾਜ ਹੋਤੇ [੯]ਦੀਂਦ ਭੀ ਪੁਕਾਰਤੇ । ਦਾਰਿਦ !

---

੧ ਏਕਾ ਅੰਗ ਵਿਆਪਕ ਪਾਂਜਾ ਮਾਤ੍ਰ ਤੇ ੯ ਪੂਰਨਾਂਕ ਹੈ । (ਬਾਕੀ ਵਿਚਾਰ ਦੂਜ ਸੰਸਕਰਣ ਵਿਚ ।)

੨ਨਵਰਤਨ-ਕਵਿ ਪੰਡਤਾਂ ਦਾ ਆਸ੍ਰਾ ਦਾਤਾ ਗੰਧਰਬ ਸੇਨ ਦਾ ਪੁਤ੍ਰ ਪਹਿਲਾ ਵਿਕ੍ਰਮਾਦਿਤ । ੩ਪਟਿਆਲਾ ਪਤੀ ਮਹਾਰਾਜਾ ਨਰਿੰਦ੍ਰ ਸਿੰਘ ਜੀ "ਨਰਿੰਦ ਕਵਿ" ਜਿਨ੍ਹਾਂ ਨੇ ਲੱਖਾਂ ਰੁਪੈਆ ਖਰਚ ਕੇ ਗੁਣੀਆਂ ਤੋਂ ਅਨੇਕ ਗ੍ਰੰਥ ਲਿਖਵਾਏ । ੪ਧਾਰਾਨਗਰੀ ਦੇ ਰਾਜਾ ਮਹਾਦਾਨੀ ਜਗਦੇਵ । ੫ਕੈਥਲ ਦੇ ਰਾਜਾ ਭਾ: ਉਦੇ ਸਿੰਘ ਜਿਨ੍ਹਾਂ ਕਵਿ ਸੰਤੋਖ ਸਿੰਘ ਨੂੰ ਅਧਿਆਤਮ ਰਾਮਾਇਣ ਦੇ ਟੀਕਾ ਕਰਨ ਤੇ 'ਮੋਰਥਲੀ' ਨਾਮੇ ਪਿੰਡ ਬਖਸ਼ਿਆ ਅਤੇ 'ਗੁਰਪ੍ਰਤਾਪ ਸੂਰਜ' ਆਦਿ ਗ੍ਰੰਥ ਬਣਵਾਏ । ੬ਨਾਭਾ ਪਤੀ, ਜਿਨ੍ਹਾਂ ਨੇ ਭਾ: ਪ੍ਰੇਮ ਸਿੰਘ ਨੂੰ ਇਕ ਨੀਤੀ ਗ੍ਰੰਥ ਦਾ ਟੀਕਾ ਕਰਨ ਤੇ ਸਵਾ ਲਖ ਰੁਪੱਇਆ ਬਖਸ਼ਿਆ ਸੀ । ੭ਪਿਛਲੇ ਮਹਾਰਾਜਾ ਸਾਹਿਬ ਪਟਿਆਲਾ ਜਿਨ੍ਹਾਂ ਨੇ ਭਾ: ਕਾਨ੍ਹ ਸਿੰਘ ਨਾਭਾ ਨੂੰ 'ਮਹਾਨ ਕੋਸ਼' ਰਚਨ ਤੇ ੭੦੦੦੦) ਰੁਪੱਇਆ ਦਿਤਾ ਸੀ । ੮ਸ੍ਰੀ ਗੁਰੂ ਦਸਮੇਸ਼ ਜੀ ਕਵਿ ਹੰਸਰਾਮ ਆਦਿ ਨੂੰ ਮਹਾਭਾਰਤ ਦੇ ਇਕ ੨ ਪਰਬ ਦਾ ਟੀਕਾ ਕਰਨ ਤੇ ਲੱਖਾਂ ਹੀ ਰੁਪੱਏ ਬਖਸ਼ਦੇ ਰਹਿੰਦੇ ਸਨ । ੯ਬਾਜੇ ।

[੧]ਦਰਾਜ਼ ਰਾਜਮਾਨ ਤੂੰ 'ਕੇਹਰਿ' ਕਵਿ ਹੋਤੇ [੨]ਭੋਜਰਾਜ ਤੇ ਹਜ਼ਾਰ ਲਾਤ ਮਾਰਤੇ।

(੧੩) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਅਗਮ ਅਗੋਚਰ ਪੂਰਨ ਪੁਰਖ ਦੀ ਨਿਰੰਤਰਿ ਜੋਤਿ ਵਿਚੋਂ ਪ੍ਰਗਟੀ ਕਰਕੇ ਮੇਰੇ ਜੈਸੀ ਬੇਸੂਝ ਅਤੇ ਪੁਰਖਾਰਥ ਹੀਨ ਹਸਤੀ ਵਲੋਂ ਉਸਦਾ ਵਿਆਕਰਣ ਸ਼ਾਸਤ੍ਰ ਲਿਖਿਆ ਜਾਣਾ ਗੁਰੂ ਮਹਾਰਾਜ ਜੀ ਦੀ ਅਚਿੰਤ ਦਾਤ ਰੂਪ ਕਰਾਮਾਤ ਹੀ ਹੈ। ਇਹ ਅਪਣੀ ਭਾਂਤ ਦੀ ਪਹਿਲੀ ਰਚਨਾ ਹੋਣ ਕਰਕੇ ਇਸ ਵਿਚ ਭੁੱਲ ਹੋ ਜਾਣਾ ਕੇਵਲ ਮਾਨਵੀ ਬੋਧ ਦੀ ਸੁਭਾਵਿਕ ਊਣਤਾ ਹੀ ਨਹੀਂ ਸਗੋਂ ਕਾਮਣੀ ਦੇ 'ਤਿਲ [੩]ਪ੍ਰਸੂਨ' ਰੂਪੀ ਸੀਗਾਰ ਵਾਂਗ ਇਹ ਰਚਨਾ ਖੋਜੀਆਂ ਨੂੰ ਉੱਨਤੀ ਦੇ ਸਿਖਰ ਪੁੱਜਣ ਦੀ ਤਾਂਘ ਲਈ ਰਹਿ ੨ ਕੇ ਉਭਾਰੇਗੀ ਅਤੇ ਉਨ੍ਹਾਂ ਨੂੰ ਪਰਮਾਰਥ ਮੰਡਲ ਵਿਚ ਪ੍ਰਵੇਸ਼ ਕਰਨ ਲਈ ਅਨੁਚਰੀ (ਦਾਸੀ) ਦੀ ਤਰ੍ਹਾਂ ਪਥ ਪ੍ਰਦਰਸ਼ਕ (ਰਾਹ ਦਸਣ ਵਾਲੀ) ਦਾ ਕੰਮ ਦੇਵੇਗੀ। ਘਟ ਤੋਂ ਘਟ ਜੇਕਰ ਇਸ ਦਾ ਨਿਆਇ ਪੂਰਿਤ ਟੀਕੇ ਵਾਲਾ ਅਗਲਾ ਸੰਸਕਰਣ ਪ੍ਰਗਟ ਹੋ ਗਿਆ ਤਾਂ ਅਸੀਂ ਡੰਕੇ ਦੀ ਚੋਟ ਇਹ ਘੋਸ਼ਣਾ ਕਰ ਦੇਣ ਦੇ ਸਚੇ ਅਧਿਕਾਰੀ ਹੋਵਾਂਗੇ:-

[੪]"समाराधते यं पाणिनि समो शंसते च कात्यायन सन्निभा: ।
इदं गुरु व्याकरणं पञ्चायनं यस्मै रोचते पतञ्जलि दश: ।

(੧੪) ਅੰਤ ਵਿਚ ਸ੍ਰੀ ਗੁਰੂ ਦੇਵ ਜੀ ਦਾ ਅਤਿ ਧੰਨ੍ਵਾਦ ਹੈ ਜਿਨ੍ਹਾਂ ਦੀ ਅਪਾਰ ਕ੍ਰਿਪਾ ਨਾਲ ਇਸ ਗ੍ਰੰਥ ਦੇ ਰਚਣ ਦੀ ਸੂਝ ਅਤੇ ਸ਼ਕਤੀ ਪ੍ਰਾਪਤ ਹੋਈ ਅਤੇ ਉਨ੍ਹਾਂ ਪਰੋਪਕਾਰੀ ਗੁਰਸਿਖਾਂ ਅਤੇ ਸਮੂਚੇ ਪੰਥ ਦਾ ਭੀ ਲੇਖਕ ਵਿਸ਼ੇਸ਼ ਕ੍ਰਿਤਗ੍ਯ ਹੈ, ਜਿਸ ਦੀ ਮਾਇਕ ਸਹਾਇਤਾ ਨਾਲ ਇਹ ਸ਼ਬਦ ਸ਼ਾਸਤ੍ਰ ਰਤਨ ਪ੍ਰਗਟ ਹੋਇਆ ਅਤੇ ਆਸ਼ਾ ਹੈ ਕਿ ਅਗੇ ਨੂੰ ਭੀ ਏਸੇ ਪ੍ਰਕਾਰ ਗੁਰੂ ਪੰਥ ਆਪਣੇ ਵਿਰਦ ਨੂੰ ਪਾਲਦਾ ਹੋਇਆ ਇਸ ਗ੍ਰੰਥ ਦੇ ਰਹਿੰਦੇ ਭਾਗਾਂ ਦੇ ਪ੍ਰਕਾਸ਼ ਕਰਨ ਵਿਚ ਉਦ ਬੁਧ ਸਹਾਈ ਹੋਵੇਗਾ।

ਇਸ ਸ਼ਾਸਤ੍ਰ ਦੇ ਮੂਲ ਪਾਠ ਛਾਪਣ ਦਾ ਹੋਰ ਕਿਸੇ ਨੂੰ ਅਧਿਕਾਰ ਨਹੀਂ, ਕਿੰਤੂ ਇਸ ਦਾ ਯੋਗ੍ਯ ਟੀਕਾ ਯਾ ਖੰਡਨ-ਮੰਡਨ ਰੂਪੀ ਆਲੋਚਨਾ ਦਾ ਅਧਿਕਾਰ ਹਰੇਕ ਸਜਣ ਨੂੰ ਦਿਤਾ ਜਾਂਦਾ ਹੈ। ਪਰੰਤੂ ਨਕਲ ਕਰਨ ਵਾਲਿਆਂ ਨੂੰ ਇਹ ਸੂਚਨ ਕਰਾਇਆ ਜਾਂਦਾ ਹੈ ਕਿ ਇਸ ਦੀ ਸਮਝ ਜਾਂ ਤਾਂ ਸਿੱਧਾਂਤ ਕੌਮੁਦੀ ਪੜ੍ਹਨ ਨਾਲ ਆਵੇਗੀ ਜਾਂ ਲੇਖਕ ਤੋਂ ਵਿਦਿਆਰਥੀ ਬਣਕੇ ਪੜ੍ਹਨਾ ਪਵੇਗਾ ਨਹੀਂ ਤਾਂ ਸ਼ੰਕਾ ਸਾਗਰ ਵਿਚ ਡੁਬਦੇ ਹੋਏ "ਅਲਪਾਧੀਤੰ ਪ੍ਰਤਿ ਰੋਦਤੀ ਸ਼ਾਸਤ੍ਰਮ੍" ਅਰਥਾਤ ਥੋੜੇ ਪੜ੍ਹੇ ਨੂੰ ਦੇਖਕੇ ਸ਼ਾਸਤ੍ਰ ਰੋਂਦਾ ਹੈ, ਇਸ ਵਾਕ ਨੂੰ ਸਫਲ ਕਰਕੇ ਅਨਰਥ ਨੂੰ ਹੀ ਪ੍ਰਾਪਤ ਹੋਣਾ ਪਵੇਗਾ। ਅਤੇ "ਵਿਦੁਖਾਮੇ ਵਾਭਰਣੰ ਸਰਸ੍ਵਤੀ" ਇਸ ਦੇ ਭਾਵਾਨੁਸਾਰ ਪੰਚਾਇਣ ਦੀ ਪੱਧਤਿ ਤੇ ਹੂਬਹੂ ਚਲਣ ਵਾਲਾ ਹੀ ਸਫੋਟ ਰੂਪ ਸ਼ਬਦ ਬ੍ਰਹਮ (ਪੰਚਾਇਣ) ਦੀ ਗਤਿ ਮਿਤ ਨੂੰ ਪ੍ਰਾਪਤ ਕਰ ਸਕੇਗਾ।

ਦਾਖਾ, ਲੁਧਿਆਣਾ

---

[੧]ਲੰਬਾ। [੨]ਮਾਲਵਾਧੀਸ਼ ਸਿੰਧੂਰਾਜ ਦੇ ਪੁਤ੍ਰ ਧਾਰਾ ਨਗਰੀ ਦੇ ਰਾਜਾ ਭੋਜਰਾਜ ਪ੍ਰਮਾਰ ਜੋ ਕਵਿ ਪੰਡਿਤਾਂ ਦੇ ਅੱਨਨ ਪ੍ਰਿਅ, ਸੰਸਕ੍ਰਿਤ ਦੇ ਅਦੁਤੀ ਵਿਦ੍ਵਾਨ ਅਤੇ ੧੮ ਗ੍ਰੰਥਾਂ ਦੇ ਆਪ ਰਚਨਹਾਰ ਸਨ।

[੩]ਨਾਯਕਾ ਦੇ ਗੁਪਤ ਅੰਗਾਂ ਦਾ ਤਿਲ ਧੱਬਾ ਨਹੀਂ ਹੁੰਦਾ ਕਿੰਤੂ ਉਸ ਦਾ ਸ਼ਿੰਗਾਰ ਬਣ ਕੇ ਦ੍ਰਿਸ਼ਟਾ ਦੀ ਬ੍ਰਿਤੀ ਨੂੰ ਖਿਚਣ ਦਾ ਕਾਰਣ ਹੁੰਦਾ ਹੈ।

[੪]ਇਹ ਉਹ ਵਿਆਕਰਣ ਹੈ ਜਿਸ ਨੂੰ ਪਾਣਿਨੀ ਆਰਾਧਨ ਕਰਦਾ ਸੀ, ਕਾਤ੍ਯਾਇਨ ਜਿਸ ੧ (ਵਾਰਤਿਕ ਬਣਾਕੇ) ਕਥਨ ਕਰਦਾ ਰਿਹਾ ਅਤੇ ਪਤੰਜਲੀ ਭੀ ਜਿਸ ਨੂੰ ਲੋਚਦਾ ਰਿਹਾ।

ੴ ਵਾਹਿਗੁਰੂ ਜੀ ਕੀ ਫ਼ਤਹ ॥

# ਸ੍ਰੀ ਗੁਰੂ ਵਿਆਕਰਨ ਪੰਚਾਇਣ

— ਅਰਥਾਤ —

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ

## (ਪੂਰਬਾਰਧ) ਮੰਗਲ

ਦੋਹਰਾ—ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਗੁਰਾਂ ਗੁਰਦੇਵ।
ਤਾਸ ਗਿਰਾ ਵਿਆਕਰਣ ਇਹ ਕਹੇ ਅਭੇਵਹਿ ਭੇਵ। ੧।

ਕਬਿੱਤ—ਧਾਵੈਂ ਇੰਦ੍ਰ ਲੋਕ ਬ੍ਰਹਮ ਲੋਕ ਦੇਵ ਲੋਕ ਸਭੈ,
ਧਾਵਹੀਂ ਗੰਧ੍ਰਬ ਜੱਖ ਕਿੰਨਰ ਆਠੋਂ ਜਾਮਸੋ।
ਜਾਂਕੇ ਭੁਗੁ ਮੁਕ੍ਰ ਸਾਰ ਭਰੇ ਅੰਮ੍ਰਿਤ ਭੰਡਾਰ,
ਤਰੇ ਜੋ ਲਗ ਸੰਸਾਰ ਪਾਵੈ ਪਰਮ ਧਾਮ ਸੋ।
ਮਾਯਾ ਤੇ ਅਸੰਗ ਨ ਉਮੰਗ ਨਵਰੰਗ ਦ੍ਵਾਰੇ,
ਕੀਰਤੀ ਅਭੰਗ ਜਾਂਕੇ ਔਰੇ ਨਹੀਂ ਕਾਮ ਸੋ।
ਹਰਿ ਗੁਰੂ ਨਾਨਕ ਪ੍ਰਤੱਖ ਹੈ 'ਕੇਹਰਿ' ਕਵਿ,
ਸੋਈ ਕਾਮ ਸੋਈ ਧਾਮ ਸੋਈ ਨਾਮ ਰਾਮ ਸੋ। ੨।

ਦੋਹਰਾ—ਸ੍ਰੀ ਗੁਰ ਨਾਨਕ ਅੰਗ ਤੇ 'ਗੁਰਗਮ' ਗਿਆਨ ਪ੍ਰਕਾਸ਼।
ਲੱਛਣ ਨਾਮ ਪ੍ਰਮਾਣ ਇਹ ਗੁਰ ਅੰਗਦ ਗੁਣ ਤਾਸ। ੩।

ਦੋਹਰਾ—ਅਮਰ ਕਰਨ ਜੜ੍ਹਤਾ ਹਰਨ ਤਾਰਨ ਤਰਨ ਸਮੁੱਥ।
ਅਮਰ ਦੇਵ ਗੁਰਦੇਵ ਜੀ ਕਾਰਣ ਕਰਨ ਅਕੱਥ। ੪।

ਦੋਹਰਾ—'ਰਾਮਦਾਸ ਗੁਰ' ਨਾਮ ਧਰਿ ਪ੍ਰਗਟ ਭਏ ਸੋ ਰਾਮ।
'ਹਰਿਹਰਿ ਗੁਰਗੁਰ' ਕਰਿ ਰਹੋਂ ਲਹੋਂ ਰਾਮਕੇ ਧਾਮ। ੫।

ਦੋਹਰਾ—ਸੁਖ ਸਾਗਰ ਅਰਜਣ ਗੁਰੂ ਬੋਹਿਥ ਅਨੁਭਵ ਰੂਪ।
੧ਵਜਾਸ ਮਤੀ ੨ਅਮਰਾ ਵਤੀ ਮਾਗਉ ਗਤੀ ਅਨੂਪ। ੬।

ਸ੍ਵੈਯਾ—ਜਾਸ ਕ੍ਰਿਪਾ ਤੇ ਸਜੇ ਹਮ ਹੈਂ, ਅਰ ਜਾਸ ਕ੍ਰਿਪਾ ਤੇ ਲਹੇ ਸੁਖ ਸਿੰਧੂ।
ਜਾਸ ਕ੍ਰਿਪਾ ਗੁਰ ਗ੍ਯਾਨ ਪਰਾਪਤਿ, ਜਾਸ ਕ੍ਰਿਪਾ ਤੇ ਟਰੇ ਦੁਖ ਦ੍ਵੰਦੂ।
ਰਿੱਧਿ ਪ੍ਰਸਿੱਧਿ ਸੁਬੁਧਿ ਦਿਓ ਅਰੁ, ਦਾਨ ਕਿਓ ਜਿਨਿ 'ਕੇਹਰਿ' ਜਿੰਦੂ।
ਸੋ ਹਰਿਗੋਬਿੰਦ ਦੇਵ ਗੁਰੂ, ਤਿਨਕੇ ਪਗ ਪੂਜ ਰਹੋਂ ਅਰਬਿੰਦੂ। ੭।

ਦੋਹਰਾ—ਧੰਨ ਧੰਨ ਹਰਿ ਰਾਇ ਗੁਰ ਪਰਮ ੩ਪਰਾਵਰ ਨਾਥ।

---

੧. ਨਿਯਮਾਂਨੁਸਾਰ ਕਥਨ ਕਰਨ ਵਾਲੀ। ੨. ਅਮਰਾਪਦ। ੩. ਉਤਮ, ਮਧਮ ਅਤੇ ਅਧਮ ਜੀਵ।

ਅਜਰ ਜਰਨ ਅਸ਼ਰਨ ਸ਼ਰਨ ਬੰਦੋਂ ਧਰ ਧਰਿ ਮਾਥ।੮।
ਦੋਹਰਾ—ਬਾਲ ਕ੍ਰਿਸ਼ਨ ਤੇ ਅਧਿਕ ਸੋ ਗੁਰ ਹਰਿਕ੍ਰਿਸ਼ਨ ਪਛਾਣ।
ਕਰੇ ਸਬੋਧ ਅਬੋਧ ਜਿਨਿ ਮਥਿ ਗੀਤਾ ਗੁਰ ਗ੍ਯਾਨ।੯।
ਦੋਹਰਾ—ਤੇਗ ਬਹਾਦਰ ਧਰਮ ਧੁਜ ਹਿੰਦ ਜਿੰਦ ਦਾਤਾਰ।
ਪਸੂ ਪਰੇਤਹੁ ਸੁਰ ਕਰੇ ਅਦਭੁਤ ਰੂਪ ਅਪਾਰ।੧੦।
ਦੋਹਰਾ—ਰਿਦੇ ਧਰੋਂ ਨਰਸਿੰਘ ਬਪੁ ਧਾਰਉਂ ਨਿਰਮਲ ਰੀਤਿ।
ਜਗਤ ਗੁਰੂ ਦਸਮੇਸ਼ ਦੇ ਪਰਸਉਂ ਪਾਦ ਪਵੀਤ।੧੧।
ਕਬਿਤ—ਚੁਗਿ ਚੁਗਿ ਫੂਲ ਮਾਲਾ ਸੀਸ ਧਰਾਂ ਚੂਮਿ ਚੂਮਿ,
ਚਿੱਤ ਦਾ ਪ੍ਰਵਾਹ ਸ਼ਿਰੀ ਚਰਨ ਪ੍ਰਸੰਗ ਮੇਂ।
ਬਾਰ ਬਾਰ ਆਵੈ ਨਿੱਤ ਚਿਤ ਮੇਂ ਵਿਚਾਰ ਇਹੁ,
ਅੰਗੀਆਂ ਰੰਗਾਵਾਂ ਲਾਲ ਰਾਵਰ ਸੇ ਰੰਗ ਮੇਂ।
ਕਹੇ ਕਵਿ 'ਕੇਹਰਿ' ਪਿਆਰੇ ਜਿਸ ਪੰਧ ਪਏ,
ਚੁਕਿ ਚੁਕਿ ਚਾਇ ਖਾਕ ਲਾਵਾਂ ਅੰਗ ਅੰਗ ਮੇਂ।
ਗੁਰੂ ਦਸਮੇਸ਼ ਕੀਤੀ ਜਿਨ੍ਹਾ ਤੇ ਮਿਹਰ ਆਪ,
ਸਦਾ ਹੀ ਵਿਰਾਜ ਰਹਾਂ ਤਿਨਾ ਸਤਿਸੰਗ ਮੇਂ।੧੨।
ਦੋਹਰਾ—ਸਿਮਰਉ ਗੁਰੂ ਦਸਮੇਸ਼ ਦੇ ਪਗ ਪੰਕਜ ਅਤਿ ਮਾਨੁ।
੧ਬਸੰਬਦਾ ਹੋ ੨ ਭਾਰਤੀ ਪਾਵਉਂ ਰੂਪ ੩ 'ਵਦਾਨੁ।੧੩।
ਦੋਹਰਾ—ਗ੍ਯਾਨ ਮੂਲ ਗੁਰ ਸ਼ਬਦ ਹੈ ਧ੍ਯਾਨ ਮੂਲ ਗੁਰ ਦਰਸ।
ਪ੍ਰਾਣ ਮੂਲ ਗੁਰ ਮਾਨਤਾ ਦਾਨ ਮੂਲ ਪਗ ਪਰਸ।੧੪।
ਦੋਹਰਾ—ਬੰਦੋ 'ਗੁਰੂ ਗਰੰਥ' ਗੁਰੁ ਪ੍ਰਗਟ ਗੁਰਾਂ ਦੇ ਰੂਪ।
ਜੋ ਸ਼ਬਦਾਤਮ ਰੂਪ ਧਰਿ ਪ੍ਰਗਟੇ ੪ ਪੰਚਨ ਭੂਪ।੧੫।
ਦੋਹਰਾ—'ਗੁਰ ਸਾਗਰ ੫ ਰਤਨਾਗਰੋ' ਨਿਗਮਾਗਮ ਆਧਾਰ।
'ਸਨਮੁਖ' ਨਰ ਮਰਜੀਵੜਾ ਲਹੇ ਅਮੁੱਲ ਵਿਚਾਰ।੧੬।
ਦੋਹਰਾ—ਆਪੇ ਜੀਅ ਉਪਾਇਕੇ ਆਪੇ ਕਾਰੇ ਲਾਇ।
ਆਪੇ ਬਖਸ਼ਿ ਉਮਾਹੜਾ ਸਿੱਧ ਕਾਜ ਕਰਵਾਇ।੧੭।
ਦੋਰਰਾ—ਆਪਹੁ ਕਛੂ ਨ ਜਾਣਦਾ ਗੁਰ ਲਘੁ ਚਾਰੁ ਬਿਚਾਰੁ।
ਨਦਰ ਕਰਮ ਕਰਿ ਮਰਮ ਦੀ ਦਾਤਿ ਕਰੇ ਦਾਤਾਰ।੧੮।
ਦੋਹਰਾ—ਕਿੰਚਤ ਪ੍ਰਾਪਤਿ ਬੂੰਦ ਤੇ ਉਮਗਿਓ ਸਾਗਰ ਚੀਤ।
ਪੂਰੇ ਸਤਿਗੁਰਿ ਜੋ ਕਥੀ ਕਵਿਜਨ ਮਥੀ ਸੁਰੀਤਿ।੧੯।

---

੧ ਆਧੀਨ ੨ ਸਰਸ੍ਵਤੀ ੩ ਮੂਹੋਂ ਮੰਗਿਆ ਦੇਣ ਵਾਲਾ ੪ ਤਖਤਿ ਬਹੈ ਤਖਤੈ ਕੀ ਲਾਇਕ। ਆਏ ਗੁਰਮਤਿ ਪਾਇਕ ੫ ਗੁਰੂ ਸਾਗਰੁ ਰਤਨੀ ਭਰਪੂਰੇ। ਅੰਮ੍ਰਿਤ ਸੰਤ ਚੁਗਹਿ ਨਹਿ ਦੂਰੇ।

## ਭਾਸ਼ਾ ਵਰਣਨ

ਦੋਹਰਾ—[1]ਖਟ ਬਿਧਿ ਭਾਸ਼ਾ ਆਦਿਲੀ ਸਿੱਧ ਅਸਿੱਧ ਵਿਕਾਰ।
ਏਕ ਕਰੀ ਅਧਿਆਤਮੀ ਸਤਿਗੁਰ ਅਨਿਕ ਪ੍ਰਕਾਰ। ੨੦।
ਦੋਹਰਾ—ਭਾਸ਼ਾ ਸ੍ਰੀ ਗੁਰੁ ਗ੍ਰੰਥ ਕੀ ਸਭ ਦੀ ਮਾਤ੍ਰ ਜਾਨ।
ਜਾਂਕੇ ਦ੍ਰਿੜ੍ਹੇ ਹੋਂਵਦਾ ਸਭ ਭਾਸ਼ਾ ਗੁਣ ਗਯਾਨ।
ਦੋਹਰਾ—ਸਭ ਭਾਸ਼ਾ ਦੇ ਏਕ ਬਿਧਿ ਜੋ ਵਯਾਕਰਣਿਕ ਨੇਮ।
ਪ੍ਰਗਟ ਭਏ ਗੁਰ ਮਿਹਰ ਤੇ ਭਈ ਕੁਸ਼ਲ ਅਤਿ ਖੇਮ। ੨੧।
ਦੋਹਰਾ—ਸਿੱਧ,[1] ਸਿੱਧਸਮ,[2] ਜਾਨੀਏ ਬਹੁਰੋ[3] ਸਾਧ੍ਯ,[4] ਵਿਕਾਰ।
ਕਛੁ ਨਿਪਾਤਨ[5] ਰੀਤਿ ਲੈ ਸਾਧੇ ਸਬਦ ਵਿਚਾਰਿ। ੨੨।

## ਨਿਜ ਬੰਸ ਵਰਨਣ

ਦੋਹਰਾ—[3]ਭੋਜਰਾਜ ਕੀ ਬੰਸ ਮੇਂ 'ਸ਼ੇਖ ਰਾਮ' ਪਰਮਾਰ।
ਜਿਸਨੇ ਕੀਤੀ ਦਿਗਬਿਜੈ 'ਰਾਜਸਥਾਨ ਮਝਾਰ। ੨੩।
ਦੋਹਰਾ—'ਸੇਖੋਂ' ਤਿਸਦਾ ਨਾਮ ਲਘੁ ਜਾਣੈ ਸਗਲ ਜਹਾਨ।
'ਜਾਟ' ਜਾਤਿ ਸੰਗ੍ਯਾ ਭਈ ਸੋਈ ਗੋਤ ਪਛਾਨ। ੨੪।
ਦੋਹਰਾ—[4]ਕਸਬਾ ਬੋੜਾਵਾਲ ਜੋ ਵਿਚ ਪਟਿਆਲੇ ਰਾਜ।
ਬਸੈ ਸਾਤ ਸੌ ਬਰਸ ਤੇ ਸਭ ਸੇਖਮ ਸਿਰਤਾਜ। ੨੫।
ਦੋਹਰਾ—[5] ਚੌਦਾਂ ਸੌ ਪੰਚਾਸ ਲਗਿ ਦਿੱਲੀ ਸੱਯਦ ਰਾਜ।
ਹਮਰੇ ਬਿਰਧ ਹਮੀਰ ਜੀ ਆਏ ਸਹਿਤ ਸਮਾਜ। ੨੬।

---

੧. ਪ੍ਰਾਕਿਤ,ਸੌਰਸੈਨੀ, ਮਾਘਧੀ, ਪੈਸ਼ਾਚੀ, ਚੂਲਿਕਾ, ਪੈਸ਼ਾਚੀ ਅਪਭ੍ਰੰਸ਼ (ਪ੍ਰਾਕ੍ਰਿਤ-ਪੁਰਾਣੀ ਪੰਜਾਬੀ)। ਗੰਗਾ ਜਮਨਾ ਦੇ ਵਿਚਕਾਰ ਅਤੇ ਉਨ੍ਹਾਂ ਦੀ ਵਖੀਆਂ ਦੇ ਦੇਸ ਦੀ ਭਾਸ਼ਾ ਸੌਰਸੇਨੀ। ਮਗਧ ਦੀ ਬੋਲੀ (ਪਾਲੀ) ਪੈਸ਼ਾਚੀ-ਬਲਖ, ਕਾਬਲ, ਕੰਧਾਰ, ਕਸ਼ਮੀਰ ਤੇ ਨੇਪਾਲੀ ਤਕ ਦੀ ਪਹਾੜੀ ਅਤੇ ਬਾਂਗਰੂ। ਚੂਲਕਾ-ਦਖਣੀ, ਅਪਭ੍ਰੰਸ-ਗੁਜਰਾਂ-ਗੁਆਲਿਆਂ ਅਤੇ ਅੰਤਿਜ (ਨੀਚ) ਜਾਤਾਂ ਦੀ ਬੋਲੀ। ਸਿੱਧ ਪਦ ਉਹ ਹਨ ਜੋ ਗੁਰਬਾਣੀ ਦੇ ਆਪਣੇ ਹਨ। 'ਅਸਿਧ' ਉਹ ਹਨ ਜੋ ਦੂਜੀਆਂ ਬੋਲੀਆਂ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਅਪਨਾਏ ਗਏ ਹਨ। ਅਤੇ ਪੰਚਾਇਣ ਦੁਆਰਾ ਸਿੱਧ ਕਰਨ ਯੋਗ ਹਨ। 'ਵਿਕਾਰ' ਉਹ ਹਨ ਜੋ ਪੁਰਾਤਨ ਪੰਜਾਬੀ ਵਿਚੋਂ ਬਿਗਾੜਕੇ ਤੇ ਫਾਰਸੀ ਆਦਿ ਵਿਚ ਲਏ ਗਏ ਸਨ। ਅਤੇ ਹੁਣ ਗੁਰਬਾਣੀ ਵਿਚ ਪੜ੍ਹੇ ਗਏ ਹਨ ੨. ਜੋ ਪੁਰਾਤਨ ਪੰਜਾਬੀ ਤੋਂ ਬਿਨਾ ਸੰਸਕ੍ਰਿਤ ਅਤੇ ਮਹਾਰਾਸ਼ਟ੍ਰੀ ਆਦਿ ਪ੍ਰਾਕਿਤ ਦੇ ਸਬਦ ਵਿਆਕਰਣਾ ਨਾਲ ਸਿਧ ਹਨ। ਉਹ 'ਪੰਚਾਇਣ' ਦੀ ਦ੍ਰਿਸ਼ਟੀ ਵਿਚ 'ਸਿੱਧਸਮ' ਹਨ।
੩. ਧਾਰਾ ਨਗਰੀ ਦੇ ਮਹਾਰਾਜਾ ਧਿਰਾਜ 'ਭੋਜਰਾਜ' ਪ੍ਰਮਾਰ ਜੋ ਸੰਸਕ੍ਰਿਤ ਦੇ ਅਦੁਤੀਯ ਵਿਦ੍ਵਾਨ ਅਤੇ ਕਵਿ-ਪੰਡਿਤਾਂ ਦੇ ਸੰਰਖ੍ਯਕ ਸਨ। ਇਨ੍ਹਾਂ ਦਾ ਸਮਾ ਸੰ:੧੦੧੦ ਤੋਂ ੧੦੮੦ ਈਸਵੀ (ਰਾਜਕਾਲ) ਦਾ ਹੈ।
੪. ਕਸਬਾ ਉਜੜਕੇ ਬੋੜਾਵਾਲ ਬਸਿਆ ਸੀ। ਇਸ ਲਈ ਬੋੜਾ ਵਾਲ 'ਕਸਬਈ' ਆਖਿਆ ਜਾਂਦਾ ਸੀ।
੫. ਸੰ: ੧੪੫੦ ਦੇ ਆਸ ਪਾਸ।

ਦੋਹਰਾ–"ਦਾਖਾਂ" ਗੇਹਣ ਤਾਸ ਕੀ ਬੜੀ ਚਤੁਰ ਗੁਣ ਧਾਮ।
ਕਾਰਣ ਬਸਿ ਤਿਸ ਨਾਮ ਤੇ ਰਚਿਓ 'ਦਾਖਾ' ਗ੍ਰਾਮ। ੨੭।
ਦੋਹਰਾ–੧ਗਾਹੀ ਆਠਵੀਂ ਤਿਨਹੁ ਕੇ ਪ੍ਰਗਟਜੇ "ਚੂਹੜ" ਬੀਰ।
ਵਰ ਗੁਰ ਹਰਿਗੋਬਿੰਦ ਕਰਿ ਜਿਹ ਕੁਲ ਗੁਣੀ ਗਹੀਰ। ੨੮।
ਦੋਹਰਾ–ਬਾਂਇ ਤਾਸ ਤੇ ਸਾਤਵੇਂ ਰਾਮ ਸਿੰਘ ਭੁਜ ਬੀਰ।
ਪਿਤਾ ਹਮਾਰੇ ਸੋ ਭਏ ਭਾਗਵਾਨ ਬਡ ਧੀਰ। ੨੯।
ਦੋਹਰਾ–ਸ੍ਰੀ ਗੁਰ ਨਾਨਕ ਦੇਵ ਕੋ ਨਿਰਮਲ ਪੰਥ ਇਕਾਂਤ੨।
ਕਵਿ ਸੁਭਾਗ ਤਿਹਿ ਜਨਮਿਓ ਮੇਟੀ ਜਾਤਿ੩ ਨਿਤਾਂਤ। ੩੦।
ਦੋਹਰਾ–ਪਰਮ ਪਿਤਾ ਦਸਮੇਸ਼ ਜੀ ਮਾਤਾ ਸਾਹਿਬ ਕੌਰ।
ਵਾਸੀ ਪੁਰ ਆਨੰਦ ਕੇ ਤਖਤ 'ਕੇਸ ਗੜ੍ਹ' ਠੌਰ। ੩੧।
ਦੋਹਰਾ–ਜਿਸ ਤੋਂ ਬੜੀ ਨ ਬੰਸ ਕੋ ਬੜੀ ਨਹੀਂ ਹੈ ਠੌਰ।
ਪੰਥ ਗੁਰੂ ਹੈ ਖ਼ਾਲਸਾ ਸਭ ਪੰਥਨ ਸਿਰ ਮੌਰ। ੩੨।
ਦੋਹਰਾ–ਜੋਤਿ ਰੂਪ ਦਸਮੇਸ਼ ਜੀ ਭਾਖਿਓ ਗੁਰਗਮ ਗ੍ਯਾਨ।
ਪ੍ਰਗਟ ਗੁਰੂ ਕਰਿ ਥਾਪਿਓ ਸ੍ਰੀ ਗੁਰੂ ਗ੍ਰੰਥ ਪ੍ਰਮਾਣ। ੩੩।
ਸੁੱਧ ਭਾਇ ਇਕ ਚਿਤ ਹੋ ਕਰੇ ਸਿਖ ਅਰਦਾਸ।
ਪਾਵੈ ਬਾਂਛਿਤ ਅਰਥ ਕੋ ਹੋਇ ਪ੍ਰਤੱਖ ਪ੍ਰਕਾਸ਼। ੩੪।
ਦੋਹਰਾ–੪ਤਾਂਕੀ ਸੇਵਾ ਲਗ ਰਹਉਂ ਦਾਸ ਦਿਵਾਨੀ ਰੀਤਿ।
ਅਨਿਕ ਤਰੰਗੀਂ ਸਬਦ ਗੁਰ ਦ੍ਰਿੜ੍ਹਹੁ ਸਦ ਹੀ ਮੀਤ। ੩੫।

## ਸਮਰਪਣ

ਦੋਹਰਾ–ਨਹੀਂ ਭੋਜ ਸ੍ਰੀ ਹਰਸ਼ ਨਹਿ ਬਿਕ੍ਰਮ ਨਹੀਂ 'ਨਰਿੰਦ'।
ਉਦੇ ਸਿੰਘ ਬਿਕ੍ਰਮ ਹਰੀ ਰਹੇ ਨਾ ਦਾਦ ਦਿਹੰਦ। ੩੬।
ਦੋਹਰਾ–ਕਿਸ ਨੂੰ ਅਰਪਉਂ ਰੰਕ ਸਭ ਡਿਠੇ ਠੋਕ ਬਜਾਇ।
ਸਾਕਤ ਬਿਰਹੀ ਡੈਣ ਨੂੰ ਬੈਠੇ ਸੀਸ ਝੁਕਾਇ। ੩੭।
ਚੌਪਈ–'ਵਡੇ ਵਡੇ ਜੋ ਦੁਨੀਆਂਦਾਰ। ਕਾਹੂ ਕਾਜਿ ਨਹੀਂ ਗਾਵਾਰ।
ਮਹਾਵਾਕ ਇਹ ਸਤਿਗੁਰ ਕੇਰ। ਸੱਤ ਕਹੋ ਸਭ ਵੇਰਾ ਵੇਰ। ੩੮।
ਦੋਹਰਾ–ਪੰਚ ਪ੍ਰਕਾਸ਼ੀ ਸਤਿਗੁਰੂ ਜਿਸ ਨੇ ਦਯੋ ਵਿਗਾਸ।
ਤਿਸ ਪ੫ੰਚਾਇਣ ਭੇਟ ਇਹ ਪੰਚਾਇਣ ਸੁਖ ਰਾਸ। ੩੯।
ਦੋਹਰਾ–ਪ੍ਰਗਟੇ ਪੰਚ ਪ੍ਰਵਾਣ ਹਿਤ ਪੰਚਾਇਣ ਨਿਜ ਆਪ।
ਪੰਚਾਇਣ ਵਿਆਕਰਣ ਦੇ ਰਾਖਹੁ ਮਸਤਕਿ ਹਾਥ। ੪੦।

---

੧. ਪੀੜ੍ਹੀ। ੨. ਅਦੁਤੀ। ੩. ਉੱਕਾ ਹੀ। ੪. ਗ੍ਰੰਥ ਪ੍ਰਯੋਜਨ। ੫. ਪੰਚਾਂ ਦਾ ਗਤੀ ਦਾ ਅਸਥਾਨ ਅਰਥਾਤ ਗੁਰੂ ਅਕਾਲ ਪੁਰਖ।

ਦੋਹਰਾ–ਤੁਹੀਂ ਦਈ ਗੁਰਦੇਵ ਤੂੰ ਤੁਹੀਂ ਪਿਤਾ ਸਹਿਕਾਰ।
ਪੁਰਖ [1]ਸੁਭਾਈ ਸਿਧ ਦਾ ਕਦਰ ਦਾਨ ਦਾਤਾਰ।੪੧।
ਸੋਰਠਾ–ਜੇ ਤੂੰ ਮੇਹਰਬਾਨ, ਭੱਸ ਪੁਣੇਂਦੇ ਸਭ ਰਹਿਣ।
ਧਰੋ ਜਾਨ ਮੋਂ ਜਾਨ, ਰਹੋ ਸਦਾ ਅਨੁਕੂਲ ਹੀ।੪੨।
ਦੋਹਰਾ–ਮਾਂਗਉਂ ਸਤਿਗੁਰ ਦੇਵ-ਜੀ ਪੂੰਜੀ ਸਾਸ ਵਿਸਾਸ।
ਸੂਰਤ ਮੂਰਤਿ ਆਦਿਲੀ ਲਾਹਾ ਭਗਤ ਵਿਗਾਸ।੪੩।

## ਨਾਮ ਕਰਣ

ਦੋਹਰਾ–ਪੰਚਾਂ ਨਿਸ਼ਠਾ ਜਾਸ ਮੈਂ ਪੰਚਾਂ ਨਿਸ਼ਠਾ ਜਾਸਿ।
ਪੰਚ ਪਰਾਇਣ ਜੋ ਰਹੇ ਪੰਚ ਪਰਾਇਣ ਤਾਸ।੪੪।
ਦੋਹਰਾ–ਪੰਚਾਂ ਮੋਂ ਗਤਿ ਜਾਸ ਕੀ ਪੰਚਾਂ ਕੀ ਗਤਿ ਜਾਸਿ।
ਪੰਚ ਸਿਰੋਮਣਿ ਜਾਨੀਏ ਪੰਚ ਖੰਡ ਜਿਹ ਬਾਸ।੪੫।

## ਮਹਾਤਮ

ਕਬਿੱਤ–ਵਿਦਿਆ ਭੰਡਾਰ ਕਹੋ ਨਿਗਮ ਵਿਚਾਰ ਕਹੋ,
ਸਾਰਦਾ ਕੋ ਸਾਰਦ ਵਿਸਾਰਦ ਪਤੀਜੀਏ।
ਵਰਣ ਬੋਧ, ਸਬਦ ਬੋਧ ਵਾਕ ਤੇ [2]ਸਫੋਟ ਬੋਧ,
ਭਾਸ਼ਾ ਪਾਰਵਾਰ ਕੇ ਅਪਾਰ ਰੰਗਿ ਭੀਜੀਏ।
ਤਤ ਕੋ ਸੁਬੋਧ ਕਵਿ ਕੋਵਿਦ ਕਲਾ ਵਿਨੋਦ,
ਗੁਰੂ ਜਸ ਬਸ ਰਸ ਅਮੀ ਪਾਨ ਕੀਜੀਏ।
ਰਤਨਾਂ ਦੀ ਖਾਣਿ ਏ ਮਹਾਨ ਹੈ 'ਕੇਹਰਿ' ਕਵਿ,
ਹੋਇ ਕੇ ਸੁਜਾਨ ਗੁਣ ਗਾਨ ਲੂਟ ਲੀਜੀਏ।੪੬।
ਦੋਹਰਾ–[3]ਪੰਚਾਇਣ ਇਹ ਕੰਠਧਰਿ ਪੰਚਾਇਣ ਰਿਦਿ ਬਾਸ।
ਹੋ ਪੰਚਾਇਣ ਮੋਂ ਗਤੀ ਰਹੇ ਸਾਰਦਾ ਦਾਸ।੪੭।
ਦੋਹਰਾ–[4]ਅਰਬੁਦ ਨਰਬੁਦ ਕਾਲ ਹੈ ਮਾਤਾ ਧਰਤਿ ਮਹਾਨ।
ਕੇਤਕ ਉਪਜਨਿ ਪਾਰਖੂ ਲੇਵਨਿ ਵਸਤੁ ਪਛਾਣ।੪੮।
ਦੋਹਰਾ–ਦੋ ਹਜ਼ਾਰ ਸੰਬਤ ਲਖੋ 'ਕੇਹਰਿ' ਜੇਠ ਸੰਕ੍ਰਾਂਤ।
ਪੂਰਨ ਕਰਾ ਸੁਗ੍ਰੰਥ ਇਹੁ ਭਏ ਬਿਘਨ ਸਭ ਸਾਂਤ।੪੯।

## [5]ਅਨੁਬੰਧ ਵਰਣਨ

ਵਿਆਕਰਣ (GRAMMAR) ਸਾਮਾਨ੍ ਲੱਛਣ

੧. ਸੂਰ ਸੰਸਕਾਰ ਅਰਥਾਤ ਸ਼ਬਦ ਦੇ ਉਚਾਰਣ ਆਦਿ ਮਰਯਾਦਾ ਦੇ ਨਿਯਮ

---

੧. ਅਨੁਕੂਲ। ੨. ਸਬਦ ਪ੍ਰਕਾਸ਼। ੩. ਪੰਚਾਂ ਦੇ ਜੋ ਪਰਾਇਣ ਹੋ। ੪. ਬੇਅੰਤ।
੫. ਜਿਨਾਂ ਦੇ ਆਧਾਰ ਤੇ ਗ੍ਰੰਥ ਦੀ ਰਚਨਾ ਹੋਵੇ।

ਕਰਨ ਦੀ ਵਿਦਿਆ 'ਵਿਆਕਰਣ' ਹੈ।

## ਅਥਵਾ ਵਿਸ਼ੇਸ਼ ਲੱਛਣ

੨. ੧ਵਿਆਕਰਣ ਉਹ ਵਿਦਿਆ ਹੈ, ਜਿਸ ਨਾਲ ਕਿਸੇ ਬੋਲ ਜਾਂ ਬਾਣੀ ਦੀ ਸ਼ੁੱਧ ਰਚਨਾ ਅਥਵਾ ਉਸ ਦੇ ਸਮਝਣ ਦਾ ਨਿਯਮ ਪੂਰਬਕ ਗਿਆਨ ਹੋਵੇ।

## ਬੋਲੀ ਅਥਵਾ ਬਾਣੀ ਦੇ ਲੱਛਣ

੩. ਅਰਥ ਦੀ ਪ੍ਰਕਾਸ਼ਕ (ਪ੍ਰਗਟ ਕਰਨਹਾਰੀ) ਜੋ ਸਬਦ ਧੁਨੀ (So nd) ਦਾ ਵਿਗਾਸ ਹੈ, ਉਹ ਬੋਲੀ ਅਥਵਾ ਬਾਣੀ ਹੈ।

## ਸਬਦ ਪ੍ਰਕਾਰ

੪ ਮੂਲ ਸਬਦ (ਸੁਸਬਦ) ਦੇ ਦੋ ਪ੍ਰਕਾਰ ਹਨ–ਸੂਖਮ ਅਤੇ ਅਸਥੂਲ। ਇਨ੍ਹਾਂ ਨੂੰ ਹੀ ਅਵਿਅਕਤ ਅਤੇ ਵਿਅਕਤ ਅਥਵਾ 'ਅਨਹਤ' ਅਤੇ 'ਆਹਤ' ਆਖੀਦਾ ਹੈ। ੨'ਆਹਤ' ਹੀ ਧੁਨੀ ਹੈ।

## ਆਹਤ ਦੇ ਪ੍ਰਕਾਰ–

੫. ਉਕਤ ਧੁਨੀ ਦੋ ਪ੍ਰਕਾਰ ਦੀ ਹੈ–(੧) ਬੇਦ ਅਰਥਾਤ ਗਿਆਨ ਅਤੇ ਗਿਆਨ ਦਾ ਨਿਮਿਤ ਵਰਣਾਤਮਕ ਸ਼ਬਦ। (੨) ਨਾਦ ਅਰਥਾਤ ਸੰਗੀਤ ਆਦਿ ਸੁੰਦਰਤਾ ਅਤੇ 'ਰੇਖਾ ਗਣਿਤ' ਆਦਿ 'ਆਕਾਰ' ਵਿਦਿਆ ਦਾ ਮੂਲ 'ਧੁਨੀ ਆਤਮਿਕ' ਸ਼ਬਦ ਹੈ।

੬. ਬੇਦ ਰੂਪ ਧੁਨੀ ਦਾ ਨਿਯਮਕ ਵਿਸਤਾਰ ਹੀ ਵਿਆਕਰਣ ਆਦਿ 'ਸ਼ਬਦ ਸ਼ਾਸਤ੍ਰ' ਅਤੇ 'ਗਣਿਤ' ਆਦਿ ਅਰਥ ਸ਼ਾਸਤ੍ਰ ਹਨ। ਨਾਦ ਰੂਪ ਧੁਨੀ ਦਾ ਨਿਯਮਕ-ਬੋਧ ੩ਸੰਗੀਤ ਆਦਿ ਰਸ ਸ਼ਾਸਤ੍ਰ ਹਨ।

੭. ੧ ੳ ਵਿਚ ੪ਕ੍ਰਮ ਤੇ ਬੀਜ ਗਣਿਤ (ਅੰਕ ਗਣਿਤ) ਅੱਖਰ ਗਣਿਤ ਅਤੇ

---

੧. ਪਹਿਲੇ ਵਾਕ ਵਿਚ ਦੇਸੀ ਬੋਲੀ ਦੇ ਵਿਆਕਰਣ ਦਾ ਲਛਣ ਹੈ। ਦੂਜੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਆਰਿਸ਼ ਬਾਣੀਆਂ ਦਾ ਹੈ। ਜੋ ਕੇਵਲ ਸਮਝਣ ਦੇ ਯੋਗ ਹੀ ਹਨ। ਰਚਨਾ ਗੋਚਰੀਆਂ ਨਹੀਂ। ੨. ਜੋ ਅਨੇਕ ਪ੍ਰਕਾਰ ਤੇ ਬਜਾਇਆ ਬਜੇ ਉਹ 'ਆਹਤ' ਹੈ ਅਰਥਾਤ 'ਆਹਤ' ਯਾ ਅਨਿਤ ਸਬਦ ਚਾਰ ਪ੍ਰਕਾਰ ਤੇ ਪ੍ਰਗਟ ਹੁੰਦਾ ਹੈ। (੧) ਸੰਜੋਗ ਤੇ ਜੈਸੇ : ਤਾੜੀ ਦਾ ਸਬਦ। (੨) ਵਿਜੋਗ ਤੇ : ਜੈਸੇ ਬਸਤ੍ਰਾਦਿ ਦੇ ਪਾਟਣ ਤੋਂ। (੩) ਪ੍ਰਤਿ ਧੁਨੀ ਅਰਥਾਤ ਮੁੜਵੀਂ ਆਵਾਜ : ਜੈਸੇ ਖੂਹ ਵਿਚ ਸਬਦ ਕਰਨ ਤੋਂ ਮੁੜ ਕੇ ਸਬਦ ਹੋਣਾ। (੪) ਪ੍ਰੇਰਨ ਯਾ ਘੁਟਣ ਆਦਿ ਤੋਂ। ਅਤੇ ਜੋ 'ਅਨਹਤ' ਹੈ ਉਹ ਕਿਸੇ ਨਿਮਿਤ ਤੋਂ ਪ੍ਰਗਟ ਨਹੀਂ ਹੁੰਦਾ, ਕਿੰਤੂ ਅਭਿਆਸੀਆਂ ਨੂੰ ਪ੍ਰਤੀਤ ਹੁੰਦਾ ਹੈ।

੩. ਸਾ. ਰੇ. ਗਾ. ਮਾ. ਪਾ. ਧਾ. ਨੀ.ਇਨ੍ਹਾਂ ੭ ਸੁਰਾਂ ਨੂੰ ਲਯ, ਤਾਲ ਅਤੇ ਮੂਰਛਨਾ ਆਦਿ ਦੇ ਨਿਯਮਾਂ ਵਿਚ ਆਲਾਪਣਾ 'ਸੰਗੀਤ' ਹੈ। ਅਤੇ ਉਸ ਨੂੰ ਬਾਜਿਆਂ ਵਿਚ ਨ੍ਰਿਤ ਨਾਲ ਗਾਉਣਾ 'ਸੰਗੀਤ' ਕਲਾ ਹੈ। ੪. ੧ ਤੋਂ ਅੰਕ ਯਾ ਬੀਜ ਗਣਿਤ (Airthmatic) (Algebra) ੳ ਤੋਂ ਅਖਰ ਗਣਿਤ (Gaan mai) ਅਤੇ ਕਾਰ ⌒ ਤੋਂ 'ਰੇਖਾ' ਗਣਿਤ (Geometry) ਦੀ ਉਤਪੱਤੀ ਸਮਝਣੀ। ਅਦ੍ਵਜ ਰੂਪ ਅਨੁਸ੍ਵਾਰ ਤੋਂ ਸੰਗੀਤ ਵਿਦਿਆ ਜਾਨਣੀ।

ਰੇਖਾ ਗਣਿਤ[1] ਆਦਿ ਸਭ ਵਿਦਿਆਵਾਂ ਸਮਾਹਿਤ (ਲੀਣ ਹੋਈਆਂ ਹੋਈਆਂ) ਹਨ। ਇਸ ਦਾ ਪ੍ਰਮਾਣ "ੴ" ਇਸ ਸੰਕੇਤ ਤੋਂ ਅਰਥਾਤ 'ਸਮੂਹ ਵਾਚਕ' ਪਦਾਂ ਦੇ ਇਕੱਤ੍ਰ (ਸਮਾਹਾਰ) ਕਰਿ ਦੇਣ ਤੋਂ ਜਾਣਿਆ ਜਾਂਦਾ ਹੈ।

## ਨਾਦ ਲੱਛਣ–

੮. ਜੋ ਵਰਣਾਤੀਤ (ਅੱਖਰਾਂ ਬਿਨਾਂ) ਸ਼ਬਦ ਬ੍ਰਹਮੰਡੀ ਅਤੇ ਪਿੰਡੀ ਬਾਣੀਆਂ ਦੇ ਰੂਪ ਵਿਚ ਪ੍ਰਗਟ ਹੋਵੇ, ਉਹ ਨਾਦ ਹੈ।

## ਨਾਦ ਦੀਆਂ ਧੁਨੀਆਂ–

੯. ਮੰਦ੍ਰਾ (ਚਿੱਤੇ ਦੀ ਗੂੰਜ) ਮੱਧਜਾ (ਪੇਤਲੀ) ਅਤੇ ਤੀਬ੍ਰਾ (ਤਿੱਖੀ) ਇਹ ੩ ਬ੍ਰਹਮੰਡੀ ਧੁਨੀਆਂ ਹਨ। (ਪਿੰਡ) ਸਰੀਰ ਵਿਚ ਆਕੇ ਨਾਭਿ, ਕੰਠ ਅਤੇ ਤਾਲੂ ਵਿਚ ਬੋਲਦੀਆਂ ਹਨ। ਅਤੇ ਕ੍ਰਮ ਤੇ ਨਾਭੇਯ, ਕੰਠੀ ਅਤੇ 'ਤਾਲਵਜ' ਕਰਕੇ ਆਖੀਆਂ ਜਾਂਦੀਆਂ ਹਨ।

੧੦. ਇਹੋ ਧੁਨੀਆਂ ਅਰਥ ਵਾਲੇ ਸ਼ਦਦ (ਵਰਣ, ਪਦ, ਵਾਕ) ਦੀ ਉਪਾਧੀ ਕਰਕੇ ਕ੍ਰਮ ਤੇ ਪ੍ਰਾ, ਪਸ਼ਜੰਤੀ, ਮੱਧਮਾ ਅਤੇ 'ਵੈਖਰੀ' ਨਾਮ ਕਰਕੇ ਆਖੀਆਂ ਜਾਂਦੀਆਂ ਹਨ।

੧੧. ਬੇਦ ਰੂਪ ਸ਼ਬਦ ਤਾਂ 'ਪ੍ਰਾ' ਆਦਿ ਸੂਖਮ ਅਤੇ ਵੈਖਰੀ ਅਸਥੂਲ ਵਿਚ ਭੀ ਪ੍ਰਗਟ ਹੁੰਦਾ ਹੈ, ਪਰੰਤੂ ਨਾਦ ਕੇਵਲ 'ਵੈਖਰੀ' ਵਿਚ ਹੀ ਬਜਦਾ ਹੈ।

## ਪਿੰਡੀ ਬਾਣੀਆਂ ਦਾ ਕ੍ਰਮ

੧੨. ਪਹਿਲੇ ਕਿਸੇ ਵਸਤੂ ਦੇ ਅਨੁਭਵ ਤੋਂ ਸੰਸਕਾਰਾਂ ਦੇ ਰੂਪ ਵਿਚ 'ਪ੍ਰਾ' ਪ੍ਰਗਟ ਹੁੰਦੀ ਹੈ। ਉਸਤੋਂ ਸਿੰਮ੍ਰਤੀ ਆਦਿ ਦੇ ਰੂਪ ਵਿਚ ਪਰਿਨੰਮਣ (ਬਦਲਣ) ਵਾਲੀ ਪਸ਼ਜੰਤੀ, ਵਾਕ ਕ੍ਰਮ ਵਿਚ ਹੋਕੇ ਕੰਠ ਤਕ ਆ ਜਾਣ ਵਾਲੀ ਮੱਧਮਾ ਅਤੇ ਵਰਣਾਤਮਕ ਰੂਪ ਤੇ ਬਾਹਰ ਪ੍ਰਗਟ ਹੋਣ ਵਾਲੀ 'ਵੈਖਰੀ' ਹੈ।

੧੩. ਬ੍ਰਹਮੰਡੀ (Un uersal) ਅਤੇ ਪਿੰਡੀ (Physi al) ਧੁਨੀਆਂ ੧ਨਾਦ ਬੇਦ ਰੂਪ ਧੁਨੀਆਂ ਤੋਂ ਪ੍ਰਗਟ ਹੋਣ ਕਰਕੇ'ਆਹਤ'ਅਤੇ ਇਸਦੀ ਮੂਲ ਧੁਨੀ ਨੂੰ'ਅਨਾਹਤ', ਸੁਸਬਦ, ਸਫੋਟ ਅਥਵਾ ੨'ਪਰਾਪਰਬਲਾ' ਸ਼ਬਦ ਆਖਿਆ ਜਾਂਦਾ ਹੈ।

੧੪. ਪਿੰਡ ਤੋਂ ਬਾਹਰ ਬੋਲਣ ਵਾਲੀ ਧੁਨੀ 'ਸੁਰ' ਅਤੇ ਅੰਦਰ ਰਹਿਣ ਵਾਲੀ ਸ਼ੁਤੀ ਹੈ। ਅਤੇ ਸੰਕੇਤ ਸੰਪੰਨ ਸਬਦ ਨੂੰ 'ਵੈਖਰੀ' ਬਾਣੀ ਕਹਿੰਦੇ ਹਨ।

## ਨਾਦ ਬੇਦ ਰੂਪ ਧੁਨੀ ਦੀਆਂ ਅਵਸਥਾਂ

੧੫. ੩ਸਪਤਕ ਭੇਦ ਤੇ ਬ੍ਰਹਮੰਡੀ ਧੁਨੀ (ਨਾਦ) ਦੀਆਂ ਉਕਤ ਮੰਦ੍ਰਾਂ ਆਦਿ ਤਿੰਨ

---

੧. ਸਭ ਨਾਦ ਬੇਦ ਗੁਰਬਾਣੀ। ੨. ਪਰਾਪੂਰ ਬਲੀ ਭਾਵਨੀ ਪ੍ਰਗਟ ਹੋਈ ਆਇ। ਪੁਨਾ– ਸਤਿਨਾਮੁ ਤੇਰਾ ਪੂਰਾ ਪੂਰਬਲਾ। ੩. 'ਖਰਜ' ਆਦਿ ੭ ਸੁਰ ਮੰਦ੍ਰ, ਮੱਧ ਅਤੇ ਤਾਰ ਕਰਕੇ ੩ ਧੁਨੀਆਂ ਵਿਚ ਹਨ। ਅਰਥਾਤ ਨੀਵੀਂ ਮਝਲੀ ਅਤੇ ਉੱਚੀ ਧੁਨੀ ਵਿਚ।

ਅਵਸਥਾਂ ਹਨ। ੧ਸੁਰ ਭੇਦ ਤੇ ਖਰਜ ਆਦਿ ੭ ਪ੍ਰਕਾਰ ਹਨ। ੨ਬਾਜੇ ਦੇ ਭੇਦ ਕਰਕੇ 'ਤਤ' ਅਤੇ 'ਵਿਤ' ਆਦਿ ੫ ਪ੍ਰਕਾਰ, ਗੁਣ ਅਥਵਾ 'ਮੁਦ੍ਰਾ' ਭੇਦ ਤੇ 'ਮਯੂਰ' ਆਦਿ ੨੨ ਸ਼ੁਤੀਆਂ, 'ਠਾ' ਤੇ 'ਦੁਗਣ' ਆਦਿ ਕਰਕੇ ੫ ਲਯਾਂ ਅਤੇ ੩ਮਾਨ (ਮਾਪ) ਭੇਦ ਤੋਂ ੧੭ ਤਾਲ ਇਹ ਸਭ ਨਾਦ ਦੀਆਂ ਅਵਸਥਾ ਹਨ।

੧੬. ਸੱਤ ਸੁਰ, ੩ ਗ੍ਰਾਮ, ੨੧ ਮੂਰਛਨਾ ੨੨ ਸ਼ੁਰਤੀਆਂ, ੫ ਲਯਾਂ ਅਤੇ ੧੭ ਤਾਲਾਂ ਦਾ ਸਾਜਾਂ ਸਹਿਤ ਸੰਮੇਲਨ 'ਸੰਗੀਤ' ਹੈ।

## ਬੇਦ ਲੱਛਣ

੧. ਬੇਦ ਉਹ ਵਰਣ ਰੂਪ ਧੁਨੀ ਹੈ ਜਿਸਤੋਂ ਅਰਥ ਦਾ ਗਿਆਨ ਹੋਵੇ। ਇਸਦੀਆਂ ੪ਸੰਕੇਤ, ਸਬਦ, ਅਰਥ, ਅਭਿਨਯ (ਰੂਪਕ) ਅਤੇ ਮੁਦ੍ਰਾ ਇਹ ੫ ਅਵਸਥਾਂ ਹਨ।

੨. ੪ਸੰਕੇਤ ਅਤੇ ਸ਼ਬਦ ਜਿਥੋਂ ਤਕ ਵਿਆਕਰਣ ਦੇ ਵਿਸ਼ੇ ਹਨ ਅਗੇ ਕਥਨ ਕੀਤੇ ਜਾਣਗੇ। ਅਰਥ (ਵਾਚਯ, ਲੱਛ ਆਦਿ) ਸਾਹਿਤਜ ਦੇ ਵਿਸ਼ੇ ਹਨ। ਅਭਿਨਯ (ਨਾਟਕ, ਰੂਪਕ, ਸ੍ਵਾਂਗ) ਅਤੇ ਈਂਗਤ–ਆਕਾਰ (ਇਸ਼ਾਰੇ) ਦਾ ਨਾਉਂ ਹੈ। ਮੁਦ੍ਰਾ ਉਹ ਮੰਡਲ ਯਾ ਸੂਖਮ ਘੇਰਾ ਹੈ ਜਿਸ ਵਿਚ ਬ੍ਰਿਤੀ ਰਹੇ। ਇਹ 'ਸਬਦ ਮੁਦ੍ਰਾ' ਅਰਥ ਮੁਦ੍ਰਾ, ਗਿਆਨ ਮੁਦ੍ਰਾ, ਜੋਗ ਮੁਦ੍ਰਾ ਅਤੇ 'ਸਹਜ ਮੁਦ੍ਰਾ' ਭੇਦ ਤੇ ੫ ਪ੍ਰਕਾਰ ਦੀ ਹੈ।

## ਨਾਦ ਬੇਦ ਦੀ ਸਾਮਾਨਾਧਿਕਰਣਤਾ

੩. ਜਿਥੇ ਵਰਣਾਤਮਕ ਸਬਦ ਹੈ ਓਥੇ ਹੀ 'ਮੰਦ੍ਰਾ' ਆਦਿ ਤ੍ਰਿਗੁਣਾਤਮਿਕ ਨਾਦ ਹੈ। ਅਤੇ ਜਿਥੇ ਨਾਦ ਹੈ ਓਥੇ ਹੀ ਵਰਣ ਦੀ ਕਲਪਣਾ ਕੀਤੀ ਜਾਂਦੀ ਹੈ। ਅਰਥਾਤ ਸ੍ਵਰੂਪ ਕਰਕੇ ਤਾਂ ਨਾਦ-ਬੇਦ ਇਕੋ ਪਦਾਰਥ ਹੈ; ਪਰੰਤੂ ਪ੍ਰਯੋਜਨ ਭੇਦ ਤੇ ਦੋ ਆਖੇ ਜਾਂਦੇ ਹਨ। ਕਿਉਂਕਿ ਸ਼ਬਦ ਰੂਪ ਇਕੋ ਵਿਸ਼ੇ ਦੇ ਆਸਰੇ ਰਹਿਕੇ ਉਸਦੇ ਅਸਥੂਲ ਰੂਪ ਨੂੰ ਪ੍ਰਕਾਸ਼ਣਾ 'ਧੁਨੀ' ਦਾ ਕੰਮ ਹੈ। ਅਤੇ ਸ਼ਕਤੀ ਸੰਪੰਨ ਹੋਕੇ ਅਰਥ ਨੂੰ ਪ੍ਰਕਾਸ਼ਣਾ ਬੇਦ ਦਾ ਕੰਮ ਹੈ।

ਇਸ ਲਈ ਇਕੋ ਸ਼ਬਦ ਵਿਚ 'ਬੇਦ' ਅਤੇ 'ਧੁਨੀ' ਪ੍ਰਸਪਰ ਪਸਮਾਨਾ-

---

੧. ਖਰਜ, ਰਿਖਭ, ਗੰਧਾਰ, ਮੱਧਮ, ਧ੍ਵੈਤ ਅਤੇ ਨਿਖਾਧ। ੨. ਤੱਤ ਖਿੱਤ ਅਰਚਰਮਕਾ ਘਨਕਾਂਸੀ ਕੋ ਜਾਨ। ਜਲ ਤਰੰਗ ਪੁਨ ਜਾਨੀਏ ਨਾਦ ਪੰਚ ਬਿਧਿ ਮਾਨ। ਤਤ–ਬੀਣ ਆਦਿ ਫੂਕ ਨਾਲ ਬੱਜਣ ਵਾਲੇ ਬਿਤ-ਤਾਰ ਨਾਲ ਬੱਜਣ ਵਾਲੇ। ਚਰਮਕਾ-ਧੌਂਸੇ ਆਦਿ ਤੋਂ ਹੋਣ ਵਾਲੇ। ਘਨਕਾਂਸੀ-ਘੜਿਆਲ ਅਤੇ ਕੈਂਸੀਆਂ ਤੋਂ ਹੋਣ ਵਾਲੇ। ਜਲ ਤਰੰਗ–ਜਲ ਦੀ ਸੱਟ ਨਾਲ ਬੱਜਣ ਵਾਲੇ। ੩. ਮਾਤ੍ਰਾ ਦੀ ਮਿਣਤੀ ਨੂੰ ਢਾਈਆ, ਤਿੰਨ ਤਾਰ ਅਤੇ ੪ ਤਾਰ ਆਦਿਕ ਕਹਿੰਦੇ ਹਨ। ਗੁਰਬਾਣੀ ਵਿਚ ਇਸ ਨੂੰ 'ਘਰ' ਆਖਿਆ ਹੈ। ੪. ਰੂਢੀ ਅਤੇ ਲੱਛਣਾਂ ਆਦਿ ਸ਼ਕਤੀ। ੫. ਜਿਨ੍ਹਾਂ ਵਸਤਾਂ ਦਾ ਸਾਂਝਾ ਆਸਰਾ (ਅਧਿਕਰਣ) ਹੋਵੇ, ਉਹ ਸਭ (ਸਮਹੈ ਅਧਿਕਰਣ ਜਿਨ੍ਹਾਂ ਦਾ) ਪਰਸਪਰ 'ਸਮਾਨਾਧਿਕਰਣ' ਹਨ।

ਧਿਕਰਣ ਹੋਕੇ ਰਹਿੰਦੇ ਹਨ। 'ਬੇਦ' ਅਵਿਅਕਤ ਰੂਪ ਅਤੇ ਧੁਨੀ ਕੇਵਲ ਵਿਅਕਤ (ਅਸਥੂਲ) ਰੂਪ ਹੋਣ ਕਰਕੇ ਬੇਦ ੧'ਵਿਆਪਕ' ਅਤੇ ਧੁਨੀ ਉਸ ਦੀ ਵਿਆਪ (ਇਕ ਹਿੱਸਾ) ਹੈ। ਕਿੰਤੂ ਦੋਵੇਂ ਇਕੋ ਹੀ ਸਬਦ ਵਿਚ ਸਹਜੋਗੀ ਹੋ ਕੇ ਰਹਿੰਦੇ ਹਨ, ਇਸ ਲਈ ਸਮਾਨਾਧਿਕਰਣ ਹਨ।

੪. ਨਾਦ ਦੀ ਮੁਖਤਾ ਤੋਂ 'ਸੰਗੀਤ' ਆਦਿ ਅਤੇ ਬੇਦ ਦੀ ਮੁੱਖਤਾ ਤੋਂ ਵਿਆਕਰਣਾਦਿ ਸ਼ਬਦ ਸ਼ਾਸਤ੍ਰਾਂ ਦੀ ਪ੍ਰਵਿਰਤੀ ਹੁੰਦੀ ਹੈ। ਅਰਥਾਤ ਜੇ ਸ਼ਬਦ ਤੋਂ ਅਰਥ-ਗਿਆਨ ਦਾ ਪ੍ਰਯੋਜਨ ਹੋਵੇ, ਤਾਂ ਵਿਆਕਰਣ ਆਦਿ ਦੀ, ਜੇਕਰ ਸ਼ਬਦ ਦੀ ਰਮਣੀਯਤਾ (ਸੁੰਦਰਤਾ) ਇਸ਼ਟ ਹੋਵੇ, ਤਾਂ 'ਸੰਗੀਤ' ਸ਼ਾਸਤ੍ਰ ਦੀ ਪ੍ਰਵਿਰਤੀ ਹੁੰਦੀ ਹੈ।

੫. ਅਰਥ ਵਾਲੇ ਸ਼ਬਦ ਦਾ ਮੂਲ (ਅਖੰਡ ਧੁਨੀ ਦਾ ਪ੍ਰਤਿਨਿਧਿ) ਅੱਖਰ ਅਤੇ ਦ੍ਰਵਣਤਾ ਦਾ ਮੂਲ 'ਨਾਦ' ਹੈ। ਤਾਂਤੇ ਬੇਦ ਰੂਪ ਸ਼ਬਦ ਦਾ ਆਦਿ ਪ੍ਰਤਿਨਿਧਿ ੨ਅੱਖਰ (ਵਰਣ) ਅਤੇ ਨਾਦ ਦਾ ਮੁਢਲਾ ਪ੍ਰਕਾਸ਼ 'ਮੰਦ੍ਰ' ਧੁਨਿ ਹੈ।

੬. 'ੳ' ਆਦਿ ਅੱਖਰ ੩'ਅਵਛੇਦਕਤਾ' ਸੰਬੰਧ ਕਰਕੇ 'ਮੰਦ੍ਰ' ਆਦਿ ਧੁਨੀਆਂ ਦੇ ਨਾਲ ਸ਼ਬਦ ਵਿਚ ਰਹਿੰਦੇ ਹਨ। ਅਰਥਾਤ ਉਨ੍ਹਾਂ ਦਾ ਆਸ੍ਰਾ 'ਆਹਤ' ਧੁਨੀ ਯਾ ਅਸਥੂਲ ਸ਼ਬਦ ਹੈ ਅਤੇ ਵਿਸ਼ੇ ਕੋਈ ਸ੍ਵਰ ਯਾ ਅਰਥ ਹੈ। ਉਨ੍ਹਾਂ ਨੂੰ ਪ੍ਰਗਟ ਕਰਨ ਲਈ ਅੱਖਰ ਬੋਕ ਦਾ ਕੰਮ ਦਿੰਦੇ ਹਨ ਅਤੇ ਧੁਨੀਆਂ ਸ਼ੁਰਤੀਆਂ ਦਾ ਕੰਮ ਦਿੰਦੀਆਂ ਹਨ। ਤਾਂਤੇ ਅੱਖਰ ਅਤੇ ਧੁਨੀਆਂ ਦਾ ਵਿਸ਼ਯ ਭੀ ਸਮਾਨ ਹੀ ਹੈ।

੭. ਨਾਦ-ਬੇਦ ਰੂਪ ਸਬਦ ਦੇ ਵਿਸ਼ਯ ਵਰਣ (Letter), ਪਦ (Word) ਅਤੇ ਵਾਕ (Sentence) (੩) ਹੋਣ ਕਰਕੇ ਬੋਲੀ ਜਾਂ ਬਾਣੀ ਦੇ ਉਕਤ ੩ ਭਾਗ ਹਨ।

੮. ਅੱਖਰਾਂ ਤੋਂ ਪਦ, ਪਦਾਂ ਤੋਂ ਵਾਕ ਅਤੇ ਵਾਕਾਂ ਤੋਂ ਬੋਲੀ ਯਾ ਬਾਣੀ ਬਣਦੀ ਹੈ।

੯. ਨਿਯਮਾਨੁਸਾਰ 'ਗੁਰਮੁਖੀ' ਬੋਲੀ ਯਾ ਬਾਣੀ ਦੀ ਰਚਨਾ ਅਥਵਾ ਸਮਝਣ ਦੀ ਵਿਦਿਆ ਹੀ 'ਗੁਰਬਾਣੀ' ਦਾ ਵਿਆਕਰਣ ਹੈ।

---

੧ਬੇਦ ਰੂਪ ਸ਼ਬਦ ਤਾਂ 'ਪ੍ਰਾ' ਆਦਿ ਸੂਖਮ ਰੂਪ ਭੀ ਧਾਰਦਾ ਹੈ, ਪਰੰਤੂ ਧੁਨੀ ਕੇਵਲ 'ਵੈਖਰੀ' ਅਵਸਥਾ ਵਿਚ ਹੀ ਹੁੰਦੀ ਹੈ; ਇਸ ਲਈ ਬੇਦ 'ਵਿਆਪਕ' ਅਤੇ ਧੁਨੀ ਉਸ ਦਾ 'ਵਿਆਪ' ਹੈ।

੨'ਅੱਖਰ' ਦਾ ਅਰਥ ਹੈ—ਅਖੰਡ। ਵਰਣ ਦਾ ਅਰਥ ਹੈ- ਰੂਪ-ਰੰਗ (ਬੰਨ) ਇਹ ਸ਼ਬਦ ਦਾ ਰੂਪਯਾਆਕਾਰ ਹੈ।

੩ਜੋ ਵਸਤਾਂ ਇੱਕੋ ਜਿੰਨੇ ਥਾਂ ਵਿਚ ਰਹਿਣ, ਓਹ ਅਵਛੇਦਕ ਯਾ ਵਿਆਬ੍ਰਤਕ ਹਨ। ਜੈਸੇ ਦੀਵੇ ਵਿਚ ਦੀਪਤ੍ਰ ਅਤੇ ਪ੍ਰਕਾਸ਼ਕਤਾ ਪਰਸਪਰ ਅਵਛੇਦਕ ਹਨ।

## ਗੁਰਬਾਣੀ ਦਾ ਲੱਛਣ ਤੇ ਸ੍ਰਰੂਪ-

੧. ਸਭਨਾਂ ਦੇ ਸਿਰ ੧"ਵੁੜੀ ਕਲਾਮ" ਹੀ ਗੁਰਬਾਣੀ ਹੈ। ਉਸ ਦੇ ਸ੍ਰਰੂਪ ਦਾ ਉਦਾਹਰਣ ਵੈਖਰੀ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਣ ਬਾਣੀ ਹੈ।

---

੧ਜੀਅ ਜੰਤ ਸਭ ਤੁਧਿ ਉਪਾਏ । ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ। ਪੁਨਾ-'ਅਖਰਾ ਸਿਰਿ ਸੰਜੋਗ ਵਖਾਣ ।' ਅਤੇ "ਹੁਕਮਿ ਅੰਦਰ ਸਭ ਕੋ ਬਾਹਰਿ ਹੁਕਮਿ ਨ ਕੋਇ ।" ਤਥਾ-"ਜੀਅ ਜਾਤਿ ਰੰਗਾ ਕੇ ਨਾਵ। ਸਭਨਾ ਲਿਖਿਆ ਵੁੜੀ ਕਲਾਮ।" ਇਤਿਆਦਿ ਅਨੁਸਾਰ ਸਭ ਜੀਅ-ਜੰਤੁ (ਜਗਿਆਸੂਆਂ ਤੋਂ ਲੈ ਕੇ ਸਿਧ ਪੁਰਸ਼ਾਂ ਅਤੇ ਦੇਵਾ ਦੇਵੀ ਨੂੰ ਆਦੇਸ਼ ਕਰਕੇ ਗਿਆਨ ਦੇਣ ਵਾਲਾ ਜੋ ਗੁਰਗਮ ਗਿਆਨ ਦਾ ਪ੍ਰਕਾਸ਼ ਰੂਪ ਬਾਣੀ ਹੈ, ਉਹੋ 'ਸ੍ਰੀ ਗੁਰਬਾਣੀ' ਹੈ।

ਜੇਕਰ 'ਗੁਰਾਂ ਦੀ ਬਾਣੀ ਹੀ ਗੁਰਬਾਣੀ ਹੈ' ਇਹ ਲਛਣ ਕਰਦੇ, ਤਾਂ ਠੀਕ ਨਹੀਂ ਸੀ। ਕਿਉਂਕਿ ਇਹ ਤਾਂ ਉਕਤ ਵਾਕ ਦਾ ਅਰਥ ਹੈ। ਜੇ 'ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਗੁਰਬਾਣੀ ਹੈ', ਇਉਂ ਆਖਦੇ, ਤਾਂ "ਸਭ ਜੁਗ ਮਹਿ ਤਾਕੀ ਗਤਿ ਹੋਇ" ਅਨੁਸਾਰ ਪੂਰਬਲੇ ਜੁਗਾਂ ਵਿਚ ਇਸ ਦੀ 'ਅਵਿਆਪਤੀ' ਹੁੰਦੀ। ਜੇ ਗੁਰੂ ਨਾਨਕ ਦੇਵ ਆਦਿ ਪਾਤਸ਼ਾਹੀਆਂ ਦੀ ਬਾਣੀ ਨੂੰ 'ਗੁਰਬਾਣੀ' ਆਖਦੇ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਭੱਟ ਬਾਣੀ, ਭਗਤ ਬਾਣੀ ਅਤੇ ਹੋਰ ਸੁਰਤੇ ਸਿੱਖਾਂ ਦੀ ਬਾਣੀ ਵਿਚ ਅਵਿਆਪਤੀ ਹੁੰਦੀ। ਜੇ ਭਗਤ ਬਾਣੀ ਆਦਿ ਇਕ ਇਕ ਬਾਣੀ ਨੂੰ 'ਗੁਰਬਾਣੀ' ਆਖਦੇ, ਤਾਂ ਉਨ੍ਹਾਂ ਦੀ ਪਹਿਲੀ (ਕੱਚੀ) ਬਾਣੀ ਵਿਚ ਅਤਿਵਿਆਪਤੀ ਹੁੰਦੀ। ਨਾਲੇ ਇਸ ਪ੍ਰਕਾਰ ਸਭ ਬਾਣੀਆਂ ਨੂੰ ਅੱਡ ਅੱਡ ਗਿਣਨ ਨਾਲ ਮਹਾਨ 'ਗੌਰਵ' ਦੋਸ਼ ਹੁੰਦਾ। ਜੇ ਮਹੱਲਿਆਂ ਦੀ ਬਾਣੀ ਨਾਲ ਸਮੁਚੇ ਕਰ ਕੇ ਕਹਿੰਦੇ, ਤਾਂ ਸਭ ਦਾ ਸੰਕਰ ਹੋਣ ਕਰਕੇ ਕੋਈ ਗੁਰੂ ਹੀ ਸਿੱਧ ਨਾ ਹੁੰਦਾ ਅਥਵਾ ਸਭ ਹੀ 'ਗੁਰੂ' ਮੰਨਣੇ ਪੈਂਦੇ, ਇਸ ਵਿਚ 'ਅਸੰਭਵ' ਦੋਸ਼ ਭੀ ਹੁੰਦਾ।

ਜੇ "ਪਰਮ ਪੁਰਖ ਨੂੰ ਵਰਣਨ ਕਰਨ ਵਾਲੀ ਗੁਰਬਾਣੀ ਹੈ" ਯਾ "ਸੱਤ ਗਿਆਨ ਦੀ ਪ੍ਰਕਾਸ਼ਕ ਗੁਰਬਾਣੀ ਹੈ" ਇਉਂ ਕਹਿੰਦੇ, ਤਾਂ ਦੂਜੇ ਮੱਤਾਂ ਦੀ ਮਨਉਤ ਵਿਚ ਅਤਿਵਿਆਪਤੀ ਹੁੰਦੀ। ਜੇ ਕੇਵਲ "ਵੁੜੀ ਕਲਾਮ" ਹੀ ਆਖਦੇ, ਤਾਂ ਹਰੇਕ ਕਲਾਮ ਵਿਚ ਅਤਿ ਵਿਆਪਤੀ ਹੁੰਦੀ। ਜੇ "ਸਭਨਾ ਦੇ ਸਿਰ ਤੇ" ਨਾ ਆਖਦੇ, ਤਾਂ ਹੋਰਨਾਂ ਆਚਾਰਯਾਂ ਤੇ ਪੈਗੰਬਰਾਂ ਦੇ ਕਲਾਮ ਵਿਚ ਅਤਿ-ਵਿਆਪਤੀ ਹੁੰਦੀ। ਜੇ "ਵੈਖਰੀ ਰੂਪ ਵਿਚ" ਨਾ ਕਹਿੰਦੇ, ਤਾਂ ਮੁੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੂਖਮ ਬਾਣੀ ਵਿਚ ਅਵਿਆਪਤੀ ਹੁੰਦੀ। ਜੇ 'ਉਦਾਹਰਣ' ਪਦ ਨਾ ਦਿੰਦੇ, ਤਾਂ ਪੂਰਬਲੇ ਜੁਗਾਂ ਵਿਚ ਪ੍ਰਗਟ ਹੋਣ ਵਾਲੀ ਗੁਰਬਾਣੀ ਵਿਚ ਮੁੜ 'ਅਵਿਆਪਤੀ' ਹੁੰਦੀ, ਅਰਥਾਤ ਪਿਛਲੇ ਜੁਗਾਂ ਵਿਚ ਹੋਣ ਵਾਲੀ ਅਨਾਦਿ ਗੁਰੂ ਬਾਣੀ ਦੇ ਸ੍ਰਰੂਪ ਦਾ ਨਿਸਚਾ ਭੀ ਨਾ ਹੁੰਦਾ। ਤਾਂਤੇ "ਅੰਮ੍ਰਿਤ ਬਾਣੀ ਤਤ ਵਖਾਣੀ ਗਿਆਨ ਧਿਆਨ ਵਿਚ ਆਈ। ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥" ਅਨੁਸਾਰ "ਹਰਿ ਅੰਮ੍ਰਿਤ ਸਜਨ" (ਵਾਹਿਗੁਰੂ) ਦੀ ਬਾਣੀ ਤੱਤ ਕਥਨਹਾਰੀ, ਗਿਆਨ-ਧਿਆਨ ਸ੍ਰਰੂਪ ਅਕਾਲ ਪੁਰਖ ਦੀ ਆਪੇ (ਗੁਰੂ ਰੂਪ ਦੁਆਰਾ) ਕਥੀ ਹੋਈ, ਜੋ ਪੂਰਨ ਗੁਰਸਿਖ ਗੁਰੂ ਅੰਗਦ ਦੇਵ ਜੀ ਨੇ ਇੰਨ ਬਿੰਨ ਜਾਣੀ ਅਤੇ ਪੂਰਨ ਸੁਰਤਿਆਂ (ਭਗਤਾਂ ਆਦਿ) ਦੁਆਰਾ ਬਖਸ਼ਿਸ਼ ਨਾਲ ਧਿਆਈ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਵੁੜੀ ਹੋਈ ਬਾਣੀ ਹੀ 'ਗੁਰਬਾਣੀ' ਹੈ।

## ਲੱਛਣ ਦੀ ਪਦ-ਕ੍ਰਿਤਤਾ (Wording)

੨. ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਗੁਰੂ ਬਾਣੀ ਦੀ ਅਨੰਨ ਰੂਪਤਾ (ਏਕਤਾ) ਹੋਣ ਕਰਕੇ 'ਸ੍ਰੀ ਗੁਰੂ ਵਿਆਕਰਣ ਪੰਚਾਇਣ' ਵਿਚਲੇ 'ਸ੍ਰੀ ਗੁਰੂ' ਪਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਮਝਣਾ। ਤਾਂਤੇ 'ਸ੍ਰੀ ਗੁਰੂ ਵਿਆਕਰਣ' ਦਾ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ ਜਾਣਨਾ। 'ਪੰਚਾਇਣ' ਦਾ ਭਾਵ 'ਸਗਲ ਮਤਾਂਤ ਕੇਵਲ ਹਰਿ ਨਾਮ' ਅਨੁਸਾਰ 'ਅਕਾਲ ਪੁਰਖ ਪਰਾਇਣ' ਆਦਿ ਹੈ। ਇਸੇ ਨੂੰ ਗੁਰਬਾਣੀ ਦੀ ਆਮਨਾਯ, ਅਥਵਾ 'ਆਗਮ' ਆਖਿਆ ਜਾਂਦਾ ਹੈ।

## ਗੁਰਬਾਣੀ ਦੇ ਨਿਯਮ, ਆਮਨਾਯ (ਆਗਮ) ਅਤੇ ਸ਼ਿੰਮ੍ਰਤੀ ਰੂਪ ਦਾ ਵਰਣਨ

੧. ਪੂਰਬੋਕਤ 'ਵੁੜੀ ਕਲਾਮ' ਦਾ ਲੌਕਿਕ ਨਾਉਂ 'ਗੁਰਮੁਖੀ ਭਾਸ਼ਾ' ਯਾ 'ਗੁਰਬਾਣੀ' ਹੈ।

### (ਨਿਗਮ ਲੱਛਣ)

੨. ਗੁਰਬਾਣੀ ਦਾ ਸੰਕੇਤਕ ਸ਼ਬਦ ਭੰਡਾਰ (ਜੋ ਅਨੰਤ ਭਾਸ਼ਾ ਮਯ ਹੈ) ਇਹੋ ਸਰਬ ਵਿਦਿਆਵਾਂ (ਪਦ, ਵਾਕ, ਪ੍ਰਮਾਣ, ਪ੍ਰਮੇਯ ਅਤੇ ਅਧਿਆਤਮ) ਦੀ ਵਿਧਿ ਅਰਥਾਤ [1]ਉਪਦੇਸ਼ ਰੂਪ ਹੈ। ਇਹੋ ਲੱਛਣ ਗ੍ਰੰਥਾਂ ਦੀ ਸਾਮਗ੍ਰੀ ਹੈ।

ਇਸ ਦੇ ਹੋਰ ਪ੍ਰਯਾਯ ਸ਼ਬਦ [2]ਆਗਮ, ਸ਼ਾਸਤ੍ਰ, ਵਿਆਕਰਣ, ਨਿਰੁਕਤ, ਨਿਘੰਟੂ, ਉਪਦੇਸ਼, ਮ੍ਰਯਾਦਾ ਅਤੇ 'ਸੰਪ੍ਰਦਾਯ' ਆਦਿ ਹਨ।

### (ਆਮਨਾਯ ਲੱਛਣ)

੩. ਜੋ ਨਿਯਮਾਂ ਦੀ ਪਰੰਪਰਾ (ਲੜੀ) ਗੁਰਬਾਣੀ ਦੇ ਸੰਕੇਤੀ ਪਦਾਂ ਅਤੇ ਵਾਕ ਸ਼ੈਲੀ ਦੁਆਰਾ ਇੰਨ ਬਿੰਨ ਮੰਨਣ ਅਤੇ ਦ੍ਰਿੜ੍ਹ ਕੀਤੀ ਜਾਵੇ, ਉਹ [3]'ਆਮਨਾਯ' ਹੈ।

੪. ਇਸ ਦੀ ਰਚਨਾ ਦਾ ਅਧਿਕਾਰ ਅਤੇ ਸਮਰੱਥਾ ਪੌਰਖੇਯ (ਮਾਨਵੀ) ਬੁੱਧੀ ਨੂੰ ਨਹੀਂ। ਕੇਵਲ ਸ੍ਰੀ ਗੁਰੂ ਬਾਣੀ ਦੀ ਵਿਚਾਰ ਹੀ ਉਕਤ 'ਆਮਨਾਯ' ਦਾ

---

੧ਇਸ ਨੂੰ ਗੁਰਬਾਣੀ ਰੂਪ ਹੋਣ ਕਰਕੇ 'ਵੇਦ' ਭੀ ਆਖਿਆ ਜਾਂਦਾ ਹੈ।

੨ਜਿਸ ਦੇ ਨਿਯਮਾਂ ਕਰਕੇ ਕੋਈ ਵਸਤੂ ਜਾਣੀ ਜਾਵੇ। ਇਸ ਨੂੰ ਕਦੇ ਕਦੇ ਉਪਚਾਰ ਸੰਬੰਧ ਤੇ ਨਿਗਮ' ਭੀ ਆਖ ਦਿੰਦੇ ਹਨ।

੩ਮਨਾ—ਅਭਿਆਸ ਅਟਥਕ ਧਾਤੂ ਤੋਂ (ਆਮਨਾਯਤੇ—ਅਭ੍ਯਸਯਤੇ ਇਤਿ) ਆਮਨਾਯ ਪਦ ਬਣਿਆ ਹੈ, ਅਰਥਾਤ ਜੋ ਅਭਿਆਸ ਦੇ ਵਿਸ਼ੇ ਹੋ।

ਪ੍ਰਯੋਜਨ ਹੈ। ਨਵਤਨ ਭਾਸ਼ਾ ਦਾ ਵਿਕਾਸ ਇਸ ਦਾ ਪ੍ਰਯੋਜਨ ਨਹੀਂ।

੫. ਗੁਰਬਾਣੀ ਦੇ ੧ਵਿਧੀ ਵਾਕ ਤਾਂ 'ਵੇਦ' ਰੂਪ ਹਨ। ਵਿਆਕਰਣ ਆਦਿ ਰੀਤੀ ਗ੍ਰੰਥਾਂ ਦੀ ਸਾਮਗ੍ਰੀ 'ਨਿਗਮ' ਹੈ। ਰੀਤੀ ਯਾ ਨਿਯਮ ਸਮੂਹ 'ਆਮਨਾਯ' (ਆਗਮ) ਹੈ ਅਤੇ ਆਮਨਾਯ ਦੀ ਵਿਚਾਰ (Philosophy) ਗ੍ਰੰਥਾਂ ਨੂੰ 'ਸਿੰਮ੍ਰਤੀ' ਆਖਿਆ ਜਾਂਦਾ ਹੈ।

੬. 'ਨਿਗਮਾਂ' ਦੀ ਪਰਿਭਾਸ਼ਾ ਆਦਿ ਦੱਸਣ ਵਾਲੇ ਸ਼ਾਸਤ੍ਰਾਂ ਨੂੰ ਯੋਗ ਰੀਤੀ ਨਾਲ ਨਿਘੰਟੂ ਕਹਿ ਸਕਦੇ ਹਾਂ। ਮਗਰ ਯੋਗਰੂਢੀ ਦੁਆਰਾ ਹੁਣ ਨਿਘੰਟੂ ਦਾ ਅਰਥ 'ਕੋਸ਼' ਹੀ ਹੈ। ਅਮਕੇ ਪਦ ਦਾ ਅਮਕਾ ਅਰਥ ਕਿਉਂ ਹੈ ? ਇਸ ਪ੍ਰਕਾਰ ਨਿਰਬਚਨ ਕਰਨਹਾਰਾ ਸ਼ਾਸਤ੍ਰ 'ਨਿਰੁਕਤ' ਕਹਾਉਂਦਾ ਹੈ। ਸਭ ਲੱਛਣ ਮੂਲ ਸ਼ਾਸਤ੍ਰਾਂ ਦੀ ਸਾਧਾਰਣ ਸੰਗ੍ਯਾ 'ਆਗਮ' ਅਤੇ 'ਆਮਨਾਯ' ਹੈ। ਲੱਛ ਪਦਾਰਥ 'ਨਿਗਮ' ਅਤੇ ਉਪਦੇਸ਼ ਰੂਪ ਵਿਧ ਵਾਕ ੨ਵੇਦ ਰੂਪ ਹਨ।

੭. 'ਵੇਦ' ਯਾ ਵਿਧਿ ਵਾਕ ਭਾਵੇਂ ਸਭ ਉਪਦੇਸ਼ਾਂ ਨਾਲੋਂ ਪ੍ਰਧਾਨ ਹਨ ਅਤੇ ਉਸ ਦਾ ਅਰਥ ਖੋਲ੍ਹਣ ਵਾਲੀ ਨਿਯਮ ਪ੍ਰਣਾਲੀ ਵੀ ਓਸੇ ਗੁਰਜੋਤਿ ਨੇ ਹੀ ਪ੍ਰਕਾਸ਼ਿਤ ਕੀਤੀ ਹੈ, ਇਸ ਲਈ ਉਨ੍ਹਾਂ ਦੀ ਪ੍ਰਮਾਣਤਾ ਵਿਚ ਕੋਈ ਭੇਦ ਨਹੀਂ। ਪਰੰਤੂ ਸੰਹਿਤਾ (ਛੰਦ) ਦੇ ਅੱਡ ਅੱਡ ਸੰਕੇਤੀ ਪਦ ਸਮੂਹ 'ਨਿਗਮ' ਅਤੇ ਉਨ੍ਹਾਂ ਦੀ ਲੱਛਣ-ਪਰਿਭਾਸ਼ਾ ਦੱਸਣ ਵਾਲੇ ਵਾਕ 'ਆਗਮ' ਅਥਵਾ ਸ਼ਾਸਤ੍ਰ ਹਨ। ਜੈਸੇ—"ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪੁਨਾ ਜੀਉ ॥" ਇਤਿਆਦਿ ਵਿਚ ਸਾਧੂ ਦੀ ਪੂਜਾ-ਪ੍ਰਤਿਸ਼ਠਾ ਕਰਨ ਦਾ ਉਪਦੇਸ਼ (ਵਿਧਿ) ਹੈ। ਤਾਂਤੇ 'ਸਾਧੂ' ਲੱਛ ਅਥਵਾ ਜਾਣਨ ਯੋਗ ਹੋਣ ਕਰਕੇ 'ਨਿਗਮ' ਹੈ ਅਤੇ ਸਾਧੂ ਦਾ ਲੱਛਣ "ਇਹ ਨੀਸਾਣੀ ਸਾਧ ਕੀ ਜਿਸ ਭੇਟਤ ਤਰੀਐ॥ ਜਮ ਕੰਕਰ ਨੇੜਿ ਨ ਆਵਈ ਫਿਰਿ ਬਹੁੜ ਨ ਮਰੀਐ॥" ਦੁਆਰਾ ਗੁਰੂ ਸਾਹਿਬ ਨੇ ਆਪ ਹੀ ਕਥਨ ਕੀਤਾ ਹੈ। ਇਸੇ ਪ੍ਰਕਾਰ "ਮਿਠਾ ਸੋ ਜੋ ਭਾਵਦਾ ਸਜਨ ਸੋ ਜਿ ਰਾਸਿ" ਆਦਿ ਵਿਚ ਵੀ ਪਦਾਰਥਾਂ ਦੇ ਲੱਛਣ ਅਤੇ ਉਪਦੇਸ਼ ਦੀ ਪਰਿਭਾਸ਼ਾ ਕਥਨ ਕੀਤੀ ਹੈ। ਇਸ ਨੂੰ 'ਸ਼ਾਸਤ੍ਰ' ਅਤੇ 'ਸਿਮ੍ਰਤੀ' ਕਿਹਾ ਜਾਂਦਾ ਹੈ। ਤਾਂਤੇ ਇਕੋ ਗੁਰੂ ਬਾਣੀ ਸਭ ਲੱਛਣ ਗ੍ਰੰਥਾਂ ਦਾ ਭੀ ਮੂਲ ਹੋਣ ਕਰਕੇ ਵੇਦ, ਨਿਗਮ, ਆਗਮ ਅਤੇ ਆਮਨਾਯ ਆਦਿ ਹੈ। ਇਸੇ ਭਾਵ ਨੂੰ ਲੈ ਕੇ "ਸਿੰਮ੍ਰਿਤਿ ਸਾਸਤ੍ਰ ਬੇਦ

---

੧ਗੁਣ ਗੋਬਿੰਦ ਨਾਮ ਧੁਨਿ ਬਾਣੀ॥ ਸਿੰਮ੍ਰਿਤਿ ਸਾਸਤ੍ਰ ਬੇਦ ਬਖਾਣੀ॥ ਅਰਥਾਤ ਸ੍ਰੀ ਗੁਰਬਾਣੀ ਹੀ ਸਿੰਮ੍ਰਿਤਿ ਸਾਸਤ੍ਰ ਅਤੇ ਬੇਦ ਰੂਪ ਤੇ ਕਥਨ ਕੀਤੀ ਗਈ ਹੈ।

੨ਵੇਦ ਦਾ ਭਾਵ ਮੂਲ ਅਤੇ ਸੰਪੂਰਨ ਗੁਰਬਾਣੀ ਹੈ, ਰਿਗਵੇਦ ਆਦਿ ਨਹੀਂ।

# ਵਰਣ ਨਿਆਸ

ਅੱਖਰ ਯਾ ਵਰਣ (The Letter) ਲੱਛਣ–

੧. ਸ਼ਬਦ ਦੀ ਅਖੰਡ ਧੁਨੀ ਦਾ ਪ੍ਰਤਿਨਿਧ ਯਾ ਰੂਪ 'ਅਖਰ' ਅਥਵਾ 'ਵਰਣ' ਕਹਾਉਂਦਾ ਹੈ।

ਵਰਣ ਮਾਲ਼ਾ–(The Alphabet)

ਸੁਤੰਤ੍ਰ ਅੱਖਰ (Absolute)

| | | | | | |
|---|---|---|---|---|---|
| ੨. | ੳ | ਅ | ੲ | ਸ | ਹ |
| | ਕ | ਖ | ਗ | ਘ | ਙ |
| | ਚ | ਛ | ਜ | ਝ | ਞ |
| | ਟ | ਠ | ਡ | ਢ | ਣ |
| | ਤ | ਥ | ਦ | ਧ | ਨ |
| | ਪ | ਫ | ਬ | ਭ | ਮ |
| | ਯ | ਰ | ਲ | ਵ | ੜ |

ਪ੍ਰਤੰਤ੍ਰ ਅਖਰ*(Subordinate Letter)

੩. ੦ ਾ ਿ ੀ ੁ ੂ ੇ ੈ ੋ ੌ

ਇਹਨਾਂ ਨੂੰ ਕ੍ਰਮ ਤੇ ਮੁਕਤਾ (ਸੁੰਨ) ਕੰਨਾ ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੇ, ਲਾਂ ਦੁਲਾਈਆਂ, ਹੋੜਾ ਅਤੇ ਕਨੌੜਾ ਆਖਿਆ ਜਾਂਦਾ ਹੈ।

੪. ੰ ਂ ੱ ੍ਰ ਃ। ਇਹਨਾਂ ਨੂੰ ਕ੍ਰਮ ਤੇ ਟਿੱਪੀ, ਬਿੰਦੀ, ਅੱਧਕ, ਉਪਧ (ਰੇਫ) ਅਤੇ ਵਿਸਰਗ ਆਖਦੇ ਹਨ।

੫. – ' ੍ ˎ ੦ = ੫। ਇਹਨਾਂ ਨੂੰ ਕ੍ਰਮ ਤੇ ਯ-ਕ੍ਸ਼ ਚਿੰਨ੍ਹ ਹ ਚਿੰਨ੍ਹ ਮਾਨ ਚਿੰਨ੍ਹ ਉਦਾਤ ਚਿੰਨ੍ਹ ਅਤੇ ਮੁਖ ਚਿੰਨ੍ਹ ਆਖਿਆ ਜਾਂਦਾ ਹੈ।

੬. ਪਰਤੰਤ੍ਰ ਅੱਖਰ ਗੁਰਬਾਣੀ ਦੇ ਨਿਗਮ ਵਿਚ ਸਪਸ਼ਟ ਲਿਖੇ ਦਿਸਦੇ ਹਨ। ਵਿਆਕਰਣ ਰੀਤਿ ਦੇ ਨਿਰਵਾਰ ਰੂਪ ਪ੍ਰਯੋਜਨ ਨੂੰ ਲੈਕੇ ਇਨ੍ਹਾਂ ਦੇ ਨਾਉਂ ਕ੍ਰਮ ਤੇ ਸੁਪ, ਵਿਪ, ਧੁਪ ਰਖੇ ਗਏ ਹਨ ਅਤੇ ਕ੍ਸ਼ ਦੇ ਲਈ ਖ੍ਹ ਹੈ।

(ਵਰਗ ਕ੍ਰਮ ਵਿਚਾਰ)

੭. ਮੂਲ ੩੫ ਅੱਖਰਾਂ ਨੂੰ ਵਰਗਾਂ ਵਿਚ ਇਉਂ ਵੰਡਿਆ ਕਿ 'ੳ' ਤੋਂ 'ਹ' ਤਕ

*ਇਹ ਸੂਰਾਂ ਦੀਆਂ ਮਾਤ੍ਰਾਂ ਭੀ ਹਨ। ਇਸ ਲਈ ਪਰਤੰਤ੍ਰ ਹਨ। ਪਰੰਤੂ ਸੂਰਾਂ ਤੋਂ ਬਿਨਾਂ ਭੀ ਇਹਨਾਂ ਦੀ ਇਸਥਤੀ ਹੈ। ਸੋ ਵਿਸ਼ੇਸ਼ ਸੂਰ ਹੋਣ ਕਰਕੇ ਗੋਵਰਦ ਨਿਆਇਤੇ ਇਨ੍ਹਾਂ ਦੀ ਅੱਡ ਗਿਣਤੀ ਕਰਕੇ 'ਸੁਪ' ਕਰਕੇ ਥਾਪੇ ਗਏ। ਇਸੇ ਕਾਰਣ ਟਿਪੀ ਆਦਿ ਵਿਅੰਜਨ ਵਿਸ਼ੇਸ਼ 'ਵਿਪ' ਕਹੇ ਅਤੇ ਵਿਸ਼ੇਸ਼ ਧੁਨੀਆਂ ਲਈ 'ਧੁਪ' ਮੰਨੇ ਗਏ। ਮੁਕਤੇ ਦਾ ਕੋਈ ਚਿੰਨ੍ਹ ਨ ਹੋਣ ਕਰਕੇ ਸੁੰਨ ਲਿਖਿਆ ਹੈ।

'ਸ੍ਵਾਰਦਿਗਣ' ਕੀਤਾ। ਕਿਉਂਕਿ ਇਸਦੇ ਆਦਿ ਵਿਚ 'ਸ੍ਵਰ' ਹੈ। 'ਕਵਰਗ' ਆਦਿ ਪੰਜਾਂ ਪਾਲਾਂ ਨੂੰ 'ਕਵਰਗ' ਆਦਿ ਆਖਿਆ। ਕਿਉਂਕਿ ਇਹ ਆਪੋ ਵਿਚੀਂ ਬਹੁਤ ਮਿਲਦੇ (ਵਰਗੇ) ਹਨ। ਸੋ 'ਕ' ਆਦਿ ਮੁਢ ਵਿਚ ਹੋਣ ਕਰਕੇ ਇਹ ਕ੍ਰਮ ਤੇ ਕਵਰਗ, ਚਵਰਗ, ਟਵਰਗ, ਤਵਰਗ ਅਤੇ ਪਵਰਗ ਸੰਗ੍ਯਾ ਵਾਲੇ ਹਨ। 'ਯ' ਆਦਿ ਵਾਲੀ ਪਾਲ ਦੀ 'ਯਾਦਿਗਣ' ਸੰਗ੍ਯਾ ਹੈ। 'ਵਰਗੀ' ਅੱਖਰ ਅਸਥਾਨ ਆਦਿ ਕਰਕੇ ਆਪੋ ਵਿਚੀਂ ਬਹੁਤ ਨੇੜੇ ਹਨ। ਤਾਂਤੇ ਉਹ 'ਵਰਗੀ' ਹਨ। ਅਤੇ ਗਣਾ ਵਿਚਲੇ ਅੱਖਰ ਗੁਣ ਸੁਭਾਵ ਕਰਕੇ ਭਿੰਨ ੨ ਹਨ। ਇਸ ਲਈ ਉਹਨਾਂ ਦੇ ਇਕੱਠ ਨੂੰ 'ਗਣ' ਕਿਹਾ ਗਿਆ।

੮. ਸ੍ਵਰਾਂ ਨਾਲ ਸ-ਹ ਇਸ ਲਈ ਰਖੇ ਗਏ ਕਿ ਇਹਨਾਂ ਦਾ ਸ੍ਵਰਾਂ ਨਾਲ ਵਿਅੰ-ਜਨਾ ਨਾਲੋਂ ਅਸਥਾਨ ੧ਪ੍ਰਯਤਨ ਕਰਕੇ ਬਹੁਤਾ ਨੇੜ ਹੈ।

੯. ਪੰਜ ੨ ਅੱਖਰਾਂ ਵਾਲੇ ੫ ਵਰਗਾਂ ਦੇ ੨੫ ਵਰਣ 'ਸਪਰਸ਼ੀ' ਹੋਣ ਕਰਕੇ ਵਰਗ (ਪਰਸਪਰ ਤੁੱਲ) ਕਹਾਏ।

੧੦. 'ਯ' ਆਦਿ ੫ ਅੱਖਰ ਕ੍ਰਮ ਤੇ ਵਰਗੀਆਂ ਦੇ ਅੰਤ ਵਿਚ ਬੋਲਦੇ ਹਨ। ਇਸ ਕਰਕੇ ਉਹ 'ਅੰਤਸਥ' ਜਾਂ 'ਅੱਧ ਸਪਰਸੀ ਅਥਵਾ ਅੱਧ ਸ੍ਵਰ ਹਨ।

੧੧. 'ੜ' ਭਾਵੇਂ ਮਸਤਕ ਵਿਚ ਬੋਲਦਾ ਹੈ। ਪਰੰਤੂ 'ਅੱਧ ਸਪਰਸ਼' ਗੁਣ ਵਾਲਾ ਹੋਣ ਕਰਕੇ 'ਟਵਰਗ' ਨੂੰ ਛਡਕੇ 'ਯਾਦਿਗਣ' ਵਿਚ ਰਖਿਆ ਗਿਆ।

### ਸੰਗਿਆ ਅਤੇ ਪਰਿਭਾਸ਼ਾ (Terminology) ਪ੍ਰਕਰਣ

੧. ਪਹਿਲੇ ੩੫ ਅੱਖਰ 'ਸ੍ਵਤੰਤ੍ਰ' ਅਤੇ 'ਮੂਲ' ਵਰਣ ਹਨ। ਹੋਰ 'ਪਰਤੰਤ੍ਰ' ਹਨ।

੨. 'ੳ' ਸਭ ਅੱਖਰਾਂ ਦੇ ਮੁਢ ਹੋਣ ਕਰਕੇ 'ਮੁਖ' ਵਰਣ ਹੈ।

੩. ਸਭ ਅੱਖਰਾਂ ਦੀ ਸੰਗਿਆ ਵਰਣਮਾਲਾ ਹੈ ਅਤੇ ਆਕਾਰ ਭੇਦ ਤੇ ਇਸ ਦਾ ਨਾਉਂ 'ਲਿੱਪੀ' ਹੈ।

੪. 'ਮੂਲ' ਵਰਣ ਗਿਣਤੀ ਵਿਚ ੩੫ ਹੋਣ ਕਰਕੇ ੨ਉਪਲਛਣ ਕਰਕੇ ਇਨ੍ਹਾਂ ਦੀ ਸੰਗ੍ਯਾ 'ਪੈਂਤੀ' ਹੈ।

੫. ਮੁਕਤਾ (੦) ਆਦਿ ਸ੍ਵਰਾਂ ਦੇ ਅਧੀਨ ਹੋਣ ਕਰਕੇ 'ਸੁਪ' ਸੰਗ੍ਯਾ ਵਾਲੇ ਹਨ ਅਤੇ ਪਹਿਲੇ ਦਾ ਕੋਈ ਚਿੰਨ੍ਹ ਨ ਹੋਣ ਕਰਕੇ 'ਮੁਕਤਾ' ਯਾ 'ਸੁੰਨ' ਸੰਗ੍ਯਾ ਵਾਲਾ ਹੈ।

---

੧ਕੰਠ ਆਦਿ ਅਸਥਾਨ ਅਤੇ ਸਪ੍ਰਿਸ਼ਟ ਆਦਿ ਪ੍ਰਯਤਨ ਅਗੇ ਆਉਣਗੇ।

੨ਜੋ ਪ੍ਰਧਾਨ ਹੋਵੇ ਉਹ ਉਪਲਛਣ ਹੁੰਦਾ ਹੈ। ਉਸ ਨੂੰ ਅਸਥਾਪਨ ਕਰਕੇ ਉਸ ਜਾਤੀ ਦੇ ਸਭ ਪਦਾਰਥਾਂ ਦਾ (ਅਧਕ ਅਰਥ) ਗ੍ਰਹਿਣ ਕੀਤਾ ਜਾਂਦਾ ਹੈ। ਸੋ ਮੂਲ ਅਖਰ ੩੫ ਅਖਰ ਹਨ। ਇਨ੍ਹਾਂ ਨੂੰ ਪ੍ਰਧਾਨ ਰਖਕੇ ਹੋਰਨਾਂ ਪਰਤੰਤ੍ਰ ਅਖਰਾਂ ਦਾ ਭੀ ਗ੍ਰਹਿਣ ਹੋ ਜਾਂਦਾ ਹੈ।

ਬਖਾਣੀ" ਦੁਆਰਾ ਸ੍ਰੀ ਗੁਰਬਾਣੀ ਨੂੰ ਉਪਚਾਰ ਕਰਕੇ ਨਿਗਮਾਗਮ ਰੂਪ 'ਆਮਨਾਯ' ਕਥਨ ਕੀਤਾ ਗਿਆ ਹੈ।

ਇਸੇ ਪ੍ਰਕਾਰ ਗੁਰਬਾਣੀ ਦੇ ਸਾਹਿਤ੍ ਅਤੇ ਵਿਆਕਰਣ ਆਦਿ ਸ਼ਬਦ ਸਾਸਤ੍ਰਾਂ ਦੀ ਨੀਂਹ ਗੁਰਬਾਣੀ ਦੀ ਲਿਖਤ ਅਤੇ ਉਚਾਰਣ ਉਤੇ ਹੀ ਰਖੀ ਜਾ ਸਕਦੀ ਹੈ। ਕਿਉਂਕਿ ਉਹੀ ਇਹਨਾਂ ਦੀ ਸਾਮਗ੍ਰੀ ਹੋਣ ਕਰਕੇ 'ਨਿਗਮ' ਹੈ ਅਤੇ ਕਥਨਹਾਰ ਨੂੰ ਇੰਨ ਬਿੰਨ ਗੁਰਬਾਣੀ ਦੀ ਲਿਖਤ ਅਤੇ ਉਚਾਰਣ ਦੇ ਨਿਯਮ ਰੂਪ 'ਆਮਨਾਯ' ਤੇ ਤੁਰਨਾ ਪਏਗਾ। ਜੈਸੇ—

"ਆਸਾ ਮ: ੧ ਪੱਟੀ ਲਿਖੀ" ਵਿਚ ਗੁਰਮੁਖੀ ਅਖਰਾਂ ਦੀ ਗਿਣਤੀ ੩੫ ਜਣਾਈ ਹੈ। ਅਤੇ ਹੋਰਥੇ ਅਨ੍ਭਾਸ਼ਾਂ ਦੇ ੫੨ ਅੱਖਰ (ਬਾਵਨ ਅਖਰੀ ਆਦਿ ਵਿਚ) ਭੀ ਇਨ੍ਹਾਂ ੩੫ ਅਖਰਾਂ ਦੇ ਅੰਤਿਰਭੂਤ ਹਨ। ਇਸ ਲਈ ਉਕਤ ਆਮਨਾਯ ਤੋਂ ਗੁਰਮੁਖੀ ਦੇ ੩੫ ਅੱਖਰ ਅਤੇ ਇਹਨਾਂ ਵਿਚ ਹੀ ਸਭ ਬੋਲੀਆਂ ਦੇ ਅੱਖਰਾਂ ਦਾ ਅੰਤਿਰਭਾਵ ਸਿੱਧ ਹੁੰਦਾ ਹੈ। ਇਸੇ ਪ੍ਰਕਾਰ ਗੁਰਬਾਣੀ ਦੀ ਲਿਖਤ ਵਿਚ ਰਹਉ ਅਤੇ ਰਹੌ ਅਥਵਾ "ਗਾਵੈ" ਯਾ "ਗਾਵਹਿ" ਆਦਿ ਸਮਲਿੰਗੀ ਅਤੇ ਸਮਬਚਨੀ ਕ੍ਰਿਆ ਪਦਾਂ ਨੂੰ ਦੇਖਕੇ ਇਹ ਤਾਂ ਸਮਝਿਆ ਜਾਵੇਗਾ ਕਿ ਇਹਨਾਂ ਦੇ ਪਾਠਾਂਤਰ (ਪਾਠ ਭੇਦ) ਹੋਣ ਵਿਚ ਕਿਹੜਾ ਨਿਯਮ ਲਗਦਾ ਹੈ ? ਪਰੰਤੂ ਜੇ ਕੋਈ ਇਹਨਾਂ ਹੀ ਨਿਯਮਾਂ ਦਾ ਧਿਆਨ ਰਖਕੇ ਉਕਤ ਪਦਾਂ ਨੂੰ ਕੰਠ ਤੋਂ ਲਿਖਣਾ ਲੋੜੇ ਤਾਂ ਉਹ ਨਿਯਮਤ (ਸਾਮੇ) ਪਦ ਨਹੀਂ ਲਿਖ ਸਕੇਗਾ। ਕਿੰਤੂ ਨਿਯਮ ਜਾਣਦਾ ਹੋਇਆ ਭੀ ਵਿਕਲਪੀ ਪਾਠ ਹੀ ਲਿਖੇਗਾ। ਪਰ, ਲਿਖੇ ਪਾਠ ਦਾ ਨਿਯਮ ਅਵੱਸ਼ ਹੀ ਸਮਝ ਲਏਗਾ। ਇਸ ਤੋਂ ਜਾਣਿਆ ਜਾਂਦਾ ਹੈ ਕਿ ਗੁਰਬਾਣੀ ਦੀ ਉਕਤ ਲਿਖਤ ਆਮਨਾਯ ਰੂਪ ਹੋਣ ਤੇ ਸਮਝਣ ਅਤੇ ਮਨਨ ਕਰਨ ਯੋਗ ਹੈ। ਰਚਣ ਯੋਗ ਨਹੀਂ। ਤਾਂਤੇ ਜਿਸ ਆਮਨਾਯ (ਨਿਯਮ ਪਰੰਪਰਾ) ਦੁਆਰਾ ਸ੍ਰੀ ਗੁਰੂਬਾਣੀ ਧੁਰੋਂ ਅਵਤਰੀ ਹੈ। ਇੰਨ ਬਿੰਨ ਉਸੇ ਹੀ ਰੂਪ ਅਰਥਾਤ ਵਾਕ ਵਿਚ ਪਦਾਂ ਦੀ ਆਨੁ ਪੂਰਬੀ (ਅਗੇ ਪਿਛੇ ਦਾ ਕ੍ਰਮ) ਅਖਰਾਂ ਦੀ ਸੰਨਿਧੀ, ਤੇ ਸੰਧੀ (ਮੇਲ) ਰੂਪ ਜੋੜ, ਲਘੂ-ਦੀਰਘ ਅਥਵਾ ਪ੍ਰਯਤਨਾ ਅਨੁਸਾਰ ਵਰਣ ਉਚਾਰਣ ਅਤੇ ਸਾਮੇ ਹੀ ਪਾਠ ਉਚਾਰਣ ਦੇ ਨਿਯਮਾਂ ਵਿਚ ਪੜ੍ਹੀ ਅਤੇ ਲਿਖੀ ਜਾਣੀ ਸਾਧੂ (ਸਫਲਤਾ ਦਾ ਕਾਰਣ) ਹੈ। ਭਾਵ ਇਹ ਹੈ ਕਿ ਸ੍ਰੀ ਗੁਰੂਬਾਣੀ ਦੇ ਆਗਮ (ਮੂਲ ਨਿਯਮ ਸ਼ਾਸਤ੍ਰ) ਵਿਚ ਤਾਂ ਇਕੋ ਅਤੇ ਅਖੰਡ ਨਿਯਮ ਦਾ ਨਿਰਵਾਹ ਕੀਤਾ ਗਿਆ ਹੈ। ਪਰੰਤੂ ਦ੍ਰਿਸ਼ਟਾ ਦੀ ਬੁਧੀ ਅਤੇ ਭਾਸ਼ਾ ਸੰਸਾਰੀ ਹੋਣ ਕਰਕੇ ਵਿਕਲਪ ਅਤੇ ਨਿੱਤ ਅਨਿੱਤ ਆਦਿ ਅਨੇਕ ਬਿਧੀਆਂ ਦਾ ਆਸਰਾ ਲੈਕੇ ਹੀ ਉਸਨੂੰ ਗ੍ਰਹਿਣ ਕਰੇਗੀ। ਤਾਂਤੇ ਹੋਰ ਵਿਆਕਰਣਾਂ ਦੀ ਤਾਂ ਇਸ ਵਿਚ

ਗਤੀ ਹੀ ਨਹੀਂ। ਉਕਤ ਨਿਗਮ ਆਗਮ ਅਨੁਸਾਰੀ ਵਿਆਕਰਣ ਦਾ ਵਡੇ ਤੋਂ ਵਡਾ ਪੰਡਤਿ ਭੀ ਅਪਣੀ ਪ੍ਰਾਪਤ ਵਿਉਤਪੱਤੀ (ਯੋਗਤਾ) ਦਾ ਅਭਿਮਾਨ ਕਰਕੇ ਗੁਰਬਾਣੀ ਦਾ ਪਾਠ ਇਨ ਬਿੰਨ ਨਹੀਂ ਕਰ ਸਕਦਾ। ਅਤੇ ਨਾ ਹੀ ਨਿਜ ਮਤਿ ਨਾਲ ਗੁਰਬਾਣੀ ਦਾ ਨਵਾਂ [1]ਪਦ ਛੇਦ ਤਥਾ ਨਵੇਂ ਮੂਲ ਦੀ ਰਚਨਾ ਦਾ ਅਧਿਕਾਰੀ ਹੋ ਸਕਦਾ ਹੈ।

ਪ੍ਰਕ੍ਰਿਆ (System) ਭੇਦ ਦੇ ਆਮਨਾਯ ਦੇ [2]ਪ੍ਰਕਾਰ–

੧. ਸੰਗ੍ਯਾ, [3]ਪਰਿਭਾਸ਼; [4]ਅਤਿਦੇਸ਼; ਵਿਧੀ ਅਤੇ ਨਿਯਮ ਸੂਤ੍ਰ ਭੇਦ ਤੇ ਪ੍ਰਕ੍ਰਿਆ ਪੰਜ ਪ੍ਰਕਾਰ ਦੀ ਹੈ।

ਪ੍ਰਯੋਗ ( Usage ) ਭੇਦ ਤੇ–

੨. ਵਰਣਬੋਧ, ਪਦਬੋਧ, ਵਾਕਬੋਧ, ਸੂਤ੍ਰਬੋਧ ਅਤੇ ਪਰਹਸ੍ਯ ਬੋਧ (ਉਪਨਿਸ਼ਧ) ਭੇਦ ਤੇ ੫ ਪ੍ਰਕਾਰ ਦੀ ਹੈ। ਸੋ ਵਿਆਕਰਣ ਪੰਚਾਇਣ ਦੇ ਭੀ ਉਕਤ ੫ ਵਿਭਾਗ ਹਨ। ਜਿਨ੍ਹਾਂ ਵਿਚੋਂ ਪਹਿਲੇ ੩ ਵਿਭਾਗ ਉਕਤ ਗ੍ਰੰਥ ਦਾ ਵਿਸ਼ਯ ਹਨ। ਰਹਿੰਦੇ ਦੋ ਵਿਭਾਗ ਇਸ ਦੇ ਪਰਿਸਿਸ਼ਟ ਹੋਣ ਕਰਕੇ ਫੇਰ ਤੇ ਛਡੇ ਜਾਂਦੇ ਹਨ। ਕਿਉਂਕਿ ਇਨ੍ਹਾਂ ਦਾ ਪੂਰਾ ੨ ਬੋਧ ਹੋਏ ਬਿਨਾਂ ਉਹਨਾਂ ਦਾ ਸਮਝਣਾ ਅਤਿ ਕਠਿਨ ਹੈ।

(ਇਤਿ ਅਨੁਬੰਧ)

## ਵਰਣ-ਬੋਧ (Orthography)

ਇਸ ਵਿਚ ੫ ਪ੍ਰਕਰਣ ਹਨ–(੧) ਵਰਣ ਨਿਆਸ (ਵਰਗੀ ਕਰਣ ਅਤੇ ਸੰਗ੍ਯ-ਪਰਿਭਾਸ਼ਾ ਸਹਿਤ) (੨) ਵਰਣ ਪ੍ਰਕਾਰ (ਸਾਮਾਨ-ਵਿਸ਼ੇਸ਼ ਭਾਵ ਅਤੇ ਉਤਪਤੀ ਕ੍ਰਮ ਸਹਿਤ) (੩) ਅਸਥਾਨ-ਪ੍ਰਯਤਨ (ਸਵਰਣਤਾ ਸਹਿਤ) (੪) ਵਰਣ ਸੰਧੀ (ਸੰਜੋਗ ਸਹਿਤ) (੫) ਵਰਣ ਪ੍ਰਯੋਗ (ਉਚਾਰਣ ਸਹਿਤ)।

---

[1]ਇਸਤੋਂ ਪਦ-ਛੇਦ ਕਰਨਾ, ਉਪਰਦੀ ਧਾਰਨਾ, ਕਈ ਪਾਠ ਦੁਬਾਰਾ ਕਰਨੇ ਅਤੇ 'ਸੰਪੁਟ' ਆਦਿ ਮਨਮਤਿ ਦੇ ਪਾਠ ਕਰਨੇ ਭੀ ਖੰਡਿਤ ਹੋ ਗਏ।

[2]ਸੰਸਕ੍ਰਿਤ ਵਿਆਕਰਣ ਵਿਚ ਅਧਿਕਾਰ, ਅਨੁਵਾਦ, ਨਿਖੇਧ, ਵਿਕਲਪ, ਅਤੇ ਨਿਪਾਤਨ ਭੇਦ ਤੇ ੫ ਪਰਕਾਰ ਦੇ ਹੋਰ ਸੂਤ੍ਰ ਵਰਤੀਦੇ ਹਨ। ਪਰੰਤੂ ਇਸ ਸ਼ਾਸਤ੍ਰ ਵਿਚ ਅਧਿਕਾਰ ਤਾਂ ਅਤਿ-ਦੇਸ਼ ਵਿਚ ਨਿਪਾਤਨ 'ਵਿਧਿ' ਵਿਚ ਅਤੇ ਨਿਖੇਧ ਵਿਕਲਪ 'ਨਿਯਮ ਸੂਤ੍ਰਾਂ' ਵਿਚ ਆ ਗਏ ਹਨ।

[3]ਰੀਤੀ (Stile)

[4]ਸ਼ਾਸਤ੍ਰਰਥ ਲਈ ਉਪਰੋਂ ਆਉਣ ਵਾਲਾ ਪ੍ਰਾਸੰਗਿਕ ਕਥਨ 'ਅਤਿਦੇਸ਼' ਹੈ।

[5]ਪਹਿਲੇ ੪ ਭਾਗ 'ਪ੍ਰਕ੍ਰਿਆ ਮੁਖ' ਅਤੇ ਪੰਜਵਾਂ ਭਾਗ 'ਪ੍ਰਯੋਗ ਪ੍ਰਧਾਨ' ਹੈ।

੬. 'ਸੁਪ' ਸੂਰਾਂ ਦੇ ਨਾਲ ਲਗਣ ਕਰਕੇ 'ਲਗ' ਸੰਗ੍ਯਾ ਵਾਲੇ ਅਤੇ ਸੂਰਾਂ ਦਾ ਮਾਨ (ਮਾਪ) ਦਸਣ ਵਾਲੇ ਹੋਣ ਤੇ 'ਮਾਤ੍ਰਾ' ਭੀ ਕਹਾਉਂਦੇ ਹਨ।

੭. ਸੁਪਾਂ ਵਿਚੋਂ ਪਿਛਲੇ ੪ ਅੱਖਰ ਸੂਰਾਂ ਦੇ 'ਵਿਸ਼ੇਸ਼' ਅਤੇ 'ਮਿਸ੍ਰਤ' ਸੂਰ ਆਖੇ ਜਾਂਦੇ ਹਨ।

੮. ਟਿੱਪੀ ਆਦਿ ੫ ਅੱਖਰ ਵਿਅੰਜਨਾਂ ਤੋਂ ਬਣੇ ਹੋਣ ਕਰਕੇ 'ਵਿਅੰਜਨ ਵਿਸ਼ੇਸ਼' ਜਾਂ 'ਵਿਪ' ਹਨ।

੯. ੍ ਇਤਿਅਦਿ 'ਚਿੰਨ੍' 'ਹ' ਆਦਿ ਦੀਆਂ ਵਿਸ਼ੇਸ਼ ਧੁਨੀਆਂ ਹੋਣ ਕਰਕੇ 'ਧੁਪ' (ਧੁਨੀਪਰਤੰਤ੍ਰ) ਹਨ।

੧੦. 'ਖ੍ਯ' ਆਦਿ ਖ-ਯ (ਕ੍ਸ਼) ਆਦਿ ਤੋਂ ਬਣਕੇ ੧'ਸਿੱਧਸਮ' ਸਬਦਾਂ ਲਈ ਗੁਰਬਾਣੀ ਵਿਚ ਆਉਂਦੇ ਹਨ। ਇਸ ਲਈ ਇਹ ੨'ਮਿਸ੍ਰਤ' ਹਨ।

੧੧. 'ਊੜਾ' ਆਦਿਕ ਉਚਾਰਣ ਤੋਂ ੳ ਅ ੲ ਦਾ ਹੀ ਗ੍ਰਹਿਣ ਹੈ 'ੜਾ' ਅਤੇ 'ੜੀ' ਅੰਸ਼ ਉਚਾਰਣ ਲਈ ਹੈ।

੧੨. ੩ਸੱਸਾ ਕੱਕਾ ਆਦਿ ਵਿਚ ਭੀ ਪਿਛਲੀ ਦੁਹਰੀ ਧੁਨੀ ਕੇਵਲ ਉਚਾਰਣ ਲਈ ਹੈ। ਇਨ੍ਹਾਂ ਤੋਂ ਕੇਵਲ 'ਸ'--'ਕ' ਦਾ ਹੀ ਗ੍ਰਹਿਣ ਹੈ।

੧੩. 'ਟ' ਦਾ ਉਚਾਰਣ ਅਜ ਕਲ ਦੀ ਪ੍ਰਸ਼ਸਤ (ਸਭਯ) ਧੁਨੀ ਵਿਚ 'ਟੈਂਕਾ' ਹੈ। ਇਸ ਤੋਂ 'ਟ' ਦਾ ਹੀ ਗ੍ਰਹਿਣ ਹੈ।

੧੪. ੳ ਅ ੲ (ਭੇਦਾਂ ਸਣੇ) 'ਸੂਰ' ਅਤੇ ਰਹਿੰਦੇ ੩੨ ਅੱਖਰਾਂ ਦੀ 'ਵਿਅੰਜਨ' (Consonant)ਸੰਗਿਆ ਹੈ।

(੪ਪ੍ਰਤ੍ਯਾਹਾਰ ਸੰਗ੍ਯਾ)

੧੫. 'ੳ' ਤੋਂ 'ੲ' ਤਕ ਦੀ 'ਵੀ' ਸੰਗਿਆ ਹੈ।

੧੬. 'ੳ' ਤੋਂ 'ੜ' ਤਕ ਸਭ ਵਰਣਾਂ ਦੀ 'ਊੜਾ' ਸੰਗ੍ਯਾ ਹੈ। ਇਸ ਤੋਂ ਸਭ ਅਖਰਾਂ

---

੧ਗੁਰਬਾਣੀ ਵਿਚ ਜੋ ਸੰਸਕ੍ਰਿਤ ਅਤੇ ਫਾਰਸੀ ਆਦਿ ਦੇ ਸ਼ੁੱਧ ਸ਼ਬਦ ਆਏ ਹਨ ਉਨ੍ਹਾਂ ਦੀ 'ਸਿੱਧਸਮ' ਸੰਗ੍ਯਾ ਹੈ।

੨ਸੰਸਕ੍ਰਿਤ ਵਿਚ ਕ+ਖ ਦੇ ਮੇਲ ਤੋਂ 'ਕ੍ਸ਼' ਅਤੇ ਤ+ਰ੍ ਦੇ ਮੇਲ ਤੋਂ 'ਤ੍ਰ' ਅੱਖਰ ਬਣਦੇ ਹਨ। ਏਥੇ 'ਖ' ਹੇਠ ਇਹ ੍ਯ ਚਿੰਨ੍ (ਅੱਧਾ ਯ) ਲਾਇਆਂ 'ਕ੍ਸ਼' ਬਣ ਜਾਂਦਾ ਹੈ।

੩ਗੁਰਬਾਣੀ ਦੇ ਨਿਗਮ ਵਿਚ ਸਪਸ਼ਟ ਹੀ 'ਸ' ਆਦਿ ਲਈ "ਸਸਾ ਸੋਇ ਸ੍ਰਿਸਟਿ ਜਿਨਿ ਸਾਜੀ।" ਦੁਆਰਾ 'ਸਸਾ' ਆਦਿ ਲਿਖਿਆ ਹੈ। ਉਸ ਤੋਂ ਕੇਵਲ ਇਕੋ ਅੱਖਰ (ਆਦਿ ਲੇ) 'ਸ' ਦਾ ਹੀ ਗ੍ਰਹਿਣ ਹੈ।

੪ਵਰਣਾਂ ਦੀ ਲੜੀ ਦੇ ਆਦਿਲਾ ਅਤੇ ਅੰਤਲਾ ਅੱਖਰ ਜੋੜਕੇ ਜੋ ਪਾਠ ਬਣੇ ਉਹਨੂੰ'ਪ੍ਰਤ੍ਯਾਹਾਰ' ਕਿਹਾ ਜਾਂਦਾ ਹੈ। ਥੋੜੇ ਅੱਖਰਾਂ ਵਿਚ ਬਹੁਤਾ ਪਾਠ ਲਿਆਉਣਾ ਇਸ ਦਾ ਪ੍ਰਯੋਜਨ ਹੁੰਦਾ ਹੈ। ਨਾਲੇ ਕੰਠ ਕਰਨ ਵਿਚ ਭੀ ਸੁਭੀਤਾ ਹੁੰਦਾ ਹੈ। ਜੈਸੇ 'ਕਪ' ਆਦਿ ਤੋਂ ਕਵਰਗ ਆਦਿ ਦੇ ਆਦਿਲੇ ਸਣੇ ਸਭ ਵਰਣਾਂ ਦਾ ਬੋਧ ਹੁੰਦਾ ਹੈ।

ਦਾ ਬੋਧ ਜਾਨਣਾ। ਅਤੇ ਨੰ: ੧੧ ਵਿਚ ਲਿਖੀ ਸੰਗ੍ਯਾ (ਊੜਾ) ਪ੍ਰਤ੍ਯਾਹਾਰ ਨਹੀਂ ਕਿੰਤੂ ਓਥੇ ੜਾ ਅਤੇ ੜੀ ਦਾ ਉਪਲੱਛਣ 'ਊੜਾ' ਸ਼ਬਦ ਹੈ। ਇਸ ਲਈ ਐੜਾ ਅਤੇ ਈੜੀ ਦਾ ਲਖਾਇਕ ਹੈ।

੧੭. 'ਸ' ਤੋਂ 'ੜ' ਤਕ ਦੀ 'ਸੂੜ' ਸੰਗ੍ਯਾ ਅਤੇ ੳ ਤੋਂ ਵ ਤਕ 'ਵਿਸ੍ਵ' (ੳ + ਅ + ੲ = ਵਿ + ਸ੍ + ਵ) ਸੰਗ੍ਯਾ ਹੈ।

੧੮. ਪਹਿਲੀ ਪਾਲ ਦੇ ਅਖਰਾਂ ਦੀ 'ਸ੍ਵਰਾਦਿਗਣ' ਅਤੇ ਪਿਛਲੀ (੭ਵੀਂ) ਪਾਲ਼ਦੀ 'ਯਾਦਿਗਣ' ਤਥਾ 'ਸ੍ਵਰਵਤ' ਸੰਗਿਆ ਹੈ।

੧੯. ਵਿਚਕਾਰਲੀ ਪੰਜ ਪਾਲ਼ੀ ਦੀ 'ਵਰਗ' ਸੰਗ੍ਯਾ ਅਤੇ ਅੱਡ ੨ ਪਾਲੀ ਦੀ ਕ੍ਰਮ ਤੇ ਕ੍ਵ, ਚ੍ਵ, ਟ੍ਵ, ਤ੍ਵ ਅਤੇ ਪ੍ਵ (Gutturals, Platals, Linguals, Dentals & Labials) ਸੰਗ੍ਯਾ ਹੈ।

੨੦. ਵਰਗੀਆਂ ਦੇ ਕ੍ਰਮਕ ਅੱਖਰਾਂ ਦੀ ਅਨੁਲੋਮ ਤੇ (ਉਪਰੋਂ ਹੇਠ ਵਲ ਨੂੰ) ਕਪ, ਖਫ, ਗਬ, ਘਭ ਅਤੇ ਙਮ ਸੰਗ੍ਯਾ ਹੈ।

੨੧. ਵਰਗਾਂ ਦੇ ਅੰਤਲਿਆਂ ਦੀ 'ਅਨੁਨਾਸਿਕ' (Nasal) ਸੰਗ੍ਯਾ ਅਤੇ 'ਨ' 'ਮ' ਛਡਕੇ 'ਙਾਵਣੜਾ' ਸੰਗ੍ਯਾ ਹੈ। ਨ-ਮਦੀ 'ਨੁਮ' ਸੰਗ੍ਯਾ ਹੈ।

੨੨. ਵਰਗਾਂ ਦੇ ਹਰ ਚੌਥੇ ਵਰਣ ਦੀ 'ਉਪਧਾ' (Penultimate) ਸੰਗ੍ਯਾ ਹੈ।

੨੩. ਸ੍ਵਰ ਤੋਂ ਅੰਤਲੇ ਅਤੇ ਵਿਅੰਜਨ ਤੋਂ ਆਦਿਲੇ ਰ੍ ਦੀ ਰੇਫ ਅਤੇ'ਉਪਧ' ਸੰਗ੍ਯਾ ਹੈ ਇਸ ਪ੍ਰਕਾਰ ਦੇ ਹ-ਸ ਦੀ ਭੀ 'ਉਪਧ' ਸੰਗ੍ਯਾ ਹੈ।

੨੪. ਸ੍ਵਰ ਤੋਂ ਪਿਛੋਂ ਆਉਣ ਵਾਲੇ ਅੱਧੇ 'ਹ' ਦੀ 'ਵਿਸਰਗ' ਸੰਗ੍ਯਾ ਹੈ!

੨੫. ਸਭ ਭੇਦਾਂ ਸਣੇ ਗੁਰਮੁਖੀ ਅੱਖਰਾਂ ਦੀ ੫੨ ਸੰਖਿਆ ਹੋਣ ਕਰਕੇ ਗੁਰਮੁਖੀ ਵਰਣਮਾਲਾ ਦੀ ਵਿਕਲਪ ਕਰਕੇ ੧'ਬਾਵਨੀ' ਅਤੇ 'ਬਾਵਨ ਅੱਖਰੀ' ਸੰਗ੍ਯਾ ਹੈ॥

੨੬. ਟਿੱਪੀ ਆਦਿ ਵਿਪਾਂ ਦੀ ਵਿਕੱਲਪ ਕਰਕੇ ਅਤੇ ਟਿੱਪੀ-ਬਿੰਦੀ ਦੀ ਨਿੱਤ 'ਅਨੁਸ੍ਵਾਰ' ਸੰਗ੍ਯਾ ਹੈ।

੨੭. ਸਭ ਵਿਪਾਂ ਦੀ 'ਅਯੋਗਵਾਹ' ਭੀ ਸੰਗ੍ਯਾ ਹੈ।

੨੮. ਧੁਪਾਂ ਦੀ 'ਚਿੰਨ੍ਹ (Signe) ਸੰਗ੍ਯਾ ਹੈ।

੨੯. ਕਿਸੇ ਵਰਣ ਤੋਂ ਪਰੇ 'ਕਾਰ' ਦਾ ਉਚਾਰਨ ਉਸ ਵਰਣ ਦੇ ਹੀ ਉਚਾਰਣ ਲਈ ਹੋ ਜੈਸੇ 'ਕ' ਲਈ 'ਕਕਾਰ' ਆਦਿ।

੩੦. ਸ੍ਵਰ, ਯ. ਵ ਅਤੇ ਵਰਗਾਂ ਦੇ ਪਹਿਲੇ, ਤੀਜੇ ਅਤੇ ਪੰਜਵੇਂ ਅੱਖਰ ਕੋਮਲ (Soft)

---

੧ਗੁਰਬਾਣੀ ਵਿਚ ਮੁੱਖਤਾ ਕਰਕੇ ੩੫ ਅਖਰ ਅਤੇ ਇਨ੍ਹਾਂ ਦੇ ਭੇਦਾਂ ਸਣੇ (ਹੋਰ ਭਾਸ਼ਾਂ ਵਿਚ ਮੰਨੇ ਗਏ) ੫੨ ਅੱਖਰ ਭੀ ਕਈ ਥਾਈਂ ਪੜ੍ਹੇ ਗਏ ਹਨ। ਜਿਨ੍ਹਾਂ ਦਾ ੩੫ ਵਿਚ ਅੰਤਿਰਭਾਵ ਭੀ ਹੈ। ਪਰੰਤੂ 'ਬਾਵਨੀ' ਅਤੇ ਬਾਵਨ ਅੱਖਰੀ (ਯੋਗ ਰੂਢ) ਸੰਗ੍ਯਾ ਭੀ ਹੈ। ਸੋ "ਬਾਵਨ ਅਛਰ ਲੋਕ ਤ੍ਰੈ ਸਭ ਕਿਛੁ ਇਨਹੀ ਮਾਹਿ" ਦੁਆਰਾ 'ਬਾਵਨੀ' ਆਦਿ ਵਿਕਲਪੀ (Alternative) ਸੰਗਿਆਵਾਂ ਹਨ।

ਵਰਗਾਂ ਦੇ ਦੂਜੇ ਚੌਥੇ 'ਓਜੀ' (Hard) ਅਤੇ ਸ, ਹ ਆਦਿ ਰਹਿੰਦੇ ਅੱਖਰ ਪ੍ਰਸਾਦੀ (Sibilants) ਹਨ। 'ਹ' ਨਾਦੀ (Aspirate) ਹੈ।

੩੧. ਣ, ੜ, ਅਤੇ ਲ਼ ਦੀ ੧'ਮੁੱਧ' ਸੰਗ੍ਯਾ ਹੇ।

੩੨. ਮੂਲ ਅੱਖਰ ਯਾ ਪਦ ਦੀ 'ਪ੍ਰਕ੍ਰਿਤੀ' ਅਤੇ ਉਸ ਦੇ ਵਿਕਾਰ ਦੀ 'ਵਿਕ੍ਰਿਤੀ' ਸੰਗ੍ਯਾ ਹੇ। ਜੈਸੇ 'ਓ' ਆਦਿ ਪ੍ਰਕ੍ਰਿਤੀ ਅਤੇ 'ਉ' ਆਦਿ 'ਵਿਕ੍ਰਿਤੀ' ਹਨ।

੩੩. ਜੋ ਅਨੇਕ ਵਰਣਾਂ ਦਾ ਵਿਕਾਰ ਹੋਵੇ ਉਹ 'ਮਿਸ੍ਰਤ' ਸੰਗ੍ਯਾ ਵਾਲਾ ਹੇ। ਜੈਸੇ ਅ + ੳ ਤੋਂ ਅਤੇ ੳ + ੋ ਤੋਂ ਓ ਆਦਿ।

੩੪. ਪਹਿਲਾਂ ਆਉਣ ਵਾਲਾ 'ਨਾਲ ਲਗਦਾ' ਅੱਖਰ 'ਅਗ੍ਰਜ' ਅਤੇ ਪਿਛੇ ਆਉਣ ਵਾਲਾ 'ਅਨੁਜ' ਸੰਗਿਅਕ ਹੇ।

੩੫. ਭਿੰਨ ਵਾਕ ਵਿਚ ਅੱਗੋਂ ਆਉਣ ਵਾਲਾ ਸ਼ਬਦ 'ਅਗ੍ਰਕ' ਅਤੇ ਪਿਛੋਂ ਆਉਣ ਵਾਲਾ 'ਅਨੁਗ' ਸੰਗ੍ਯਾ ਵਾਲਾ ਹੇ।

੪੬. ਸ੍ਵਤੰਤ੍ਰ ਵਰਣ 'ਨਾਇਕ' ਅਤੇ 'ਸੁਪ' ਆਦਿ 'ਅਨੁਜੀਵੀ' ਹਨ।

੩੭. ਇਕ ਅੱਖਰ ਨੂੰ ਸਪਸ਼ਟ ਕਰਨ ਲਈ ਉਸ ਨਾਲ ਆ ਜੁੜਨ ਵਾਲਾ ਅੱਖਰ 'ਮਿਤ੍ਰ' ਹੈ। ਜੈਸੇ 'ਅਸਥਾਨ' ਸ਼ਬਦ ਵਿਚ 'ਅ' ਹੈ।

੩੮. ਲੋਪਕ ਵਰਣ 'ਸ਼ਤ੍ਰੂ' ਹੈ। ਜੈਸੇ "ਮਨ ਦਸ ਨਾਜ ਟਕਾ ਚਾਰ ਗਾਂਠੀ ਐਡੋ ਟੇਢੋ ਜਾਤਿ।" ਇਸਦੇ = "ਨਾਜ" ਪਦ ਵਿਚ 'ਅ' ਦਾ ਲੋਪਕ ਉਰਲਾ 'ਸ' ਹੈ।

੩੯. ਇਕ ਦੇ ਥਾਂ ਦੂਜਾ ਅੱਖਰ ਆ ਜਾਣ ਵਾਲਾ 'ਅਸਥਾਨੀ ਅਥਵਾ ਪ੍ਰਤਿਨਿਧਿ ਹੈ। ਜੈਸੇ "ਪ੍ਰਤਿਪਾਰੇ" ਵਿਚ 'ਲ' ਦੇ ਥਾਂ 'ਰ' ਆਇਆ ਹੈ।

੪੦. 'ਓਜੀ' ਅਤੇ ੨ਉੱਦਾਤ ਵਰਣ 'ਬਲੀ', ਹਨ। ਸ੍ਵਰ, ਕੋਮਲ ਅਤੇ ਅਨੁੱਦਾਤ ਵਰਣ ਨਿਰਬਲ ਹਨ। 'ਪ੍ਰਸਾਦੀ' ਦੋਵੇਂ ਗੁਣ ਰਖਦੇ ਹਨ।

੪੧. ਇੱਕੋ ਵਿਅੰਜਨ ਅੱਖਰ ਵਿਜਾਤੀ ਨਾਲ ਜੁੜਕੇ 'ਸੰਜੋਗੀ' (Conjunct) ਅਤੇ ਸਜਾਤੀ ਨਾਲ਼ ਜੁੜ ਕੇ 'ਦ੍ਵਿੱਤ' (Double) ਸੰਗ੍ਯਾ ਵਾਲਾ ਹੈ।

੪੨. ਜੋ ਅਨੇਕ ਵਰਣ ਇਕੋ ਧੁਨੀ ਦੇ ਸਮਾਨ ਕਾਲ ਰਹਿਣ ਉਹ 'ਸਮਾਨਾਧਿਕਰਣ' ਹਨ। ਜੈਸੇ—ਬ + ਹ ਦੋਵੇਂ 'ਭ' ਦੀ ਧੁਨੀ ਵਿਚ, ਸ + ਤ = 'ਥ' ਦੀਧੁਨੀ ਵਿਚ ਪਰਸਸਰ ਸਮਾਨਾਧਿਕਰਣ ਹੋਕੇ ਰਹਿੰਦੇ ਹਨ।

੪੩. ਸੁਪ ਅੱਖਰਾਂ ਨੂੰ ਮਿਲਾਕੇ ਬੋਲਣ ਨੂੰ 'ਮੁਹਾਰਨੀ' ਅਤੇ ਉਨ੍ਹਾਂ ਦੀ ਪਾਲ਼ ਨੂੰ 'ਸਾਂਝੀਪਾਲ਼' ਅਥਵਾ ਟਿੱਪੀ-ਬਿੰਦੀ ਰਲਾਕੇ ੩'ਬਾਰਹਖੜੀ ਕਹਿੰਦੇ ਹਨ।

੪੪. ੳ, ਅ, ੲ (ਮੂਲ ਸ੍ਵਰਾਂ) ਦਾ ਸਪਸ਼ਟ ਉਚਾਰਣ ਕਰਨ ਲਈ ਇਨ੍ਹਾਂ ਦੀਆਂ ਮਾਤ੍ਰਾਂ

---

੧ਨਾਦੀ ਧੁਨੀਨਿਕਲਣ ਤੇ ਪੇਲਾ ਜਿਹਾ ਰਹਿ ਗਿਆ ਹੋਵੇ।

੨ਉੱਚਾ ਯਾ ਦੱਬਕੇ ਉਚਾਰਿਆ ਹੋਇਆ ਸ੍ਵਰ ਉੱਦਾਤ, ਨੀਵਾਂ ਅਨੁੱਦਾਤ ਹੈ।

੩"ਬਾਰਹ ਅਖਰੀ" ਤੋਂ ਬਿਗੜਕੇ 'ਬਾਰਾਖੜੀ' ਬਣਿਆ।

(ਔਂਕੜ ਆਦਿ) ਅਵੱਸ਼ ਹੀ ਲਾਈਆਂ ਜਾਂਦੀਆਂ ਹਨ। ਸੰਸਕ੍ਰਿਤ ਵਾਂਗ ਉਨ੍ਹਾਂ ਦੇ ਲੱਗਣ ਨਾਲ ਦੂਹਰੀ ਧੁਨੀ ਨਹੀਂ ਹੁੰਦੀ।

੪੫. ਗੁਰਮੁਖੀ ਅੱਖਰਾਂ ਹੇਠ ਬਿੰਦੀ ਲਾਕੇ ਵਿਦੇਸ਼ੀ ਧੁਨੀਆਂ ਲਈ ਬਣਾਏ ਗਏ ਅੱਖਰਾਂ ਦੀ 'ਵਿਧੁ' ਸੰਗ੍ਯਾ ਹੈ। ਜੈਸੇ ਸ ਤੋਂ ਸ਼, ਜ ਤੋਂ ਜ਼ ਅਤੇ ਗ ਤੋਂ ਗ਼ ਆਦਿ।

੪੬. 'ਘਭ' ਉਤੇ ਆਘਾਤ ਕਰਕੇ ਪੜ੍ਹਿਆਂ 'ਨਿਘਾਤ' ਸੰਗ੍ਯਕ ਸ੍ਵਰ ਉਤਪੰਨ ਹੁੰਦਾ ਹੈ।

੪੭. ਧੁਪਾਂ ਵਿਚਲੇ 'ਹ' ਅਤੇ ਰੇਫ ਦੀ 'ਕੇਵਲ' ਸੰਗ੍ਯਾ ਹੈ।

੪੮. ਏ, ਓ ਦੀ ਗੁਣ ਅਤੇ ਆ, ਐ, ਔ ਦੀ 'ਬ੍ਰਿਧੀ' ਸੰਗ੍ਯਾ ਹੈ।

੪੯. ਅਯ-ਅਵ ਅਤੇ ਆਯ-ਆਵ ਰੂਪ ਵਿਕਾਰ ਦੀ 'ਆਯਵ' ਸੰਗ੍ਯਾ ਹੈ।

੫੦. ਅੱਖਰ ਦੇ ਜਿਉਂਕਾ ਤਿਉਂ ਰਹਿਣ ਦੀ 'ਪ੍ਰਕ੍ਰਿਤੀ ਭਾਵ' ਸੰਗ੍ਯਾ ਹੈ।

੫੧. ਜਿਸ ਵਿਚ ਕਾਰਕ ਵਿਭਕਤੀ ਲਗਣ ਦਾ ਅਧਿਕਾਰ ਹੋਵੇ ਉਸ ਦੀ ਪ੍ਰਾਤਿਪਦਿਕ (SubstanTive) ਸੰਗ੍ਯਾ ਹੈ।

੫੨. ਪ੍ਰਤੇ ਲਗਣ ਤੋਂ ਪਹਿਲਾਂ ਸ਼ਬਦ ਦਾ ਉਹ ਅੰਤਿਮ ਅੰਸ਼ ਜੋ 'ਪ੍ਰਤੇ' ਦਾ ਆਧਾਰ ਹੋਵੇ ਉਹ ਅੰਗ (Base) ਸੰਗ੍ਯਾ ਵਾਲਾ ਹੈ।

੫੩. ਕਿਸੇ ਸਬਦ ਦੇ ਬਿਸ੍ਰਾਮ ਤਕ ਦੀ ਅੰਸ਼ 'ਪਦਾਂਸ' (Syllable) ਸੰਗ੍ਯਾ ਵਾਲੀ ਹੈ। ਜੈਸੇ—ਅਰਜ + ਦਾਸਤ ਤੋਂ 'ਅਰਦਾਸ' ਪਦ ਬਣਿਆ। ਇਸ ਵਿਚ 'ਅਰ' ਅਤੇ 'ਦਾਸ' ਇਹ ਦੋਵੇਂ ਅੰਸ ਇਸ ਉਕਤ ਪਦ ਦੇ 'ਪਦਾਂਸ਼' ਹਨ।

੫੪. ਨਾਮ ਦੇ ਮੁਹਰੇ ਲਗਣ ਵਾਲੇ ਅਵਜਯ ਦੀ 'ਗਤੀ' ਸੰਗਿਆ ਅਤੇ ਧਾਤੂ ਦੇ ਮੁਹਰੇ ਲਗਣ ਵਾਲੇ ਦੀ 'ਉਪਸਰਗ', ਅਤੇ 'ਗਤੀ' ਸੰਗਿਆ ਹੈ।

੫੫. ਅੱਲ ਮਾਤ੍ਰ ਦੀ 'ਨਾਮ' ਅਤੇ ਕ੍ਰਿਆ ਦੇ ਮੂਲ ਦੀ 'ਧਾਤੂ' ਸੰਗਿਆ ਹੈ।

੫੬. ਸ਼ਬਦ ਸੰਗਿਆ ਕੇਵਲ ਸ਼ਬਦ ਦੇ ਰੂਪ ਦੀ ਹੀ ਹੈ ਅਤੇ ਉਸ ਦੇ ਅਰਥ ਦੇ ਰੂਪ ਦੀ ਨਾ ਹੈ।

੫੭. ਸੰਗਿਆ ਦੁਆਰਾ ਬੋਧਿਤ ਅਰਥ ਦੇ ਵਾਚਕ ਸ਼ਬਦ ਮਾਤ੍ਰ ਦੀ ਹੀ ਸੰਗਿਆ ਹੈ। ਉਸ ਦੇ ਅਰਥ ਦੀ ਨਾ ਹੈ। ਅਰਥਾਤ ਸੰਗਿਆ ਵਾਚੀ ਸ਼ਬਦ ਨੂੰ ਛਡਕੇ ਹੋਰ ਸ਼ਬਦਾਂ ਲਈ ਹੀ ਸੰਗਿਆ ਕੀਤੀ ਜਾਂਦੀ ਹੈ ਅਤੇ ਉਹ ਸੰਗਿਆ 'ਸਬਦ' ਦੇ ਪ੍ਰਯਾਯ (ਅਰਥ) ਨੂੰ ਨਹੀਂ ਪੋਂਹਦੀ। ਕਵਿਤਾ ਸ਼ਬਦ ਦੇ ਕਵਿ ਅਤੇ ਕਾਵਯ ਦੋ ਅਰਥ ਹਨ। ਤਾਂ ਕਵਿਤਾ ਪਦ ਦੀ ਸੰਗ੍ਯਾ ਅਤੇ ਲਿੰਗ—ਬਚਨਤਾ ਦੇ ਨਿਯਮ ਦੋਹਾਂ ਵਿਚੋਂ ਇਕੋ ਸ਼ਬਦ (ਕਵਿਯਾਕਾਵ੍ਯ) ਦੇ ਰੂਪ ਨੂੰ ਸਾਧਣਗੇ। ਪ੍ਰਯਾਵਾਂ ਨੂੰ ਨਹੀਂ ਲਗਣਗੇ।

੫੮. ਅਅੱਦ੍ਵਾਰਥਕ ਸ਼ਬਦ ਦੀ 'ਅਵ੍ਯ', ਸੰਗਿਆ ਹੈ।

੫੯. 'ਸੁਪ' ਅਤੇ 'ਸੰਬੰਧਕ' ਅੱਵਿਆਂ ਦੀ ਵਿਕਲਪ ਕਰਕੇ 'ਪ੍ਰਤਯ' ਅਤੇ 'ਵਿਭਕਤੀ

ਸੰਗਿਆ ਹੈ।

੬੦. ਨਾਮ ਅਤੇ ਕ੍ਰਿਆ ਦੇ ਪਿਛੇ ਲਗਣ ਵਾਲੇ ਅੱਖਿਆਂ ਦੀ 'ਪ੍ਰਤਜਯ' ਸੰਗਿਆ ਹੈ।

੬੧. ਵਿਭਕਤੀ ਜਾਂ ਪ੍ਰਤਜਯ ਜਿਸ ਦੇ ਅੰਤ ਵਿਚ ਹੋਵੇ ਉਸ ਦੀ 'ਪਦ' (Word) ਸੰਗਿਆ ਹੈ।

੬੨. ੧ਅਦ੍ਵਾਰਥਕ ਸ਼ਬਦ ਦੀ 'ਨਿਪਾਤ' ਸੰਗਿਆ ਹੈ।

੬੩. ਪ੍ਰਾਤੀਪਦਿਕ ਨੂੰ ਲਗਣ ਵਾਲੇ ਅਵ੍ਯ ਦੀ 'ਵਿਭਕਤੀ', ਸੰਗਿਆ ਹੈ ਅਤੇ ਕ੍ਰਿਆ ਨੂੰ ਲਗਣ ਵਾਲੇ ਅਵ੍ਯ ਦੀ ਪ੍ਰਤ੍ਯ ਸੰਗਿਆ ਹੈ।

੬੪. ੨ਸਮਾਸਾਂਤ ਤੱਧਿਤਾਂਤ ਅਤੇ ਕ੍ਰਿਦੰਤ ਬ੍ਰਿਤੀਆਂ ਦੇ ਨਿਰੂਪਕ ਅਵਜਯ 'ਪ੍ਰਤ੍ਯ' ਸੰਗਿਅਕ ਹੋਂ।

੬੫. ਗੁਰਬਾਣੀ ਦੇ ੩ਰੂਢ ਪਦਾਂ ਦੀ 'ਸਿੱਧ' ਸੰਗਿਆ ਹੈ।

੬੬. ਸੰਸਕ੍ਰਿਤ ਆਦਿ ਭਾਸ਼ਾਂ ਦੇ ਸਾਧੂ ਸ਼ਬਦਾਂ ਦੀ 'ਸਿੱਧਸਮ' ਸੰਗਿਆ ਹੈ।

੬੭. ਸਭ ਪ੍ਰਕਾਰ ਦੇ ੪ਯੌਗਿਕ ਅਤੇ ੫'ਯੋਗਰੂਢ' ਪਦਾਂ ਦੀ 'ਸਾਧੂ' ਸੰਗਿਆ ਹੈ।

੬੮. ਗੁਰਬਾਣੀ ਵਿਚ ਪ੍ਰਾਕ੍ਰਿਤ (ਪੁਰਾਣੀ ਪੰਜਾਬੀ) ਵਿਚੋਂ ਸੰਸਕ੍ਰਿਤ ਆਦਿ ਵਿਚ ਆਏ ਹੋਏ ਸ਼ਬਦਾਂ ਦੀ 'ਵਿਕਾਰ' ਅਤੇ 'ਸਾਧ੍ਯ ਸਮ' ਸੰਗਿਆ ਹੈ।

੬੯. ਦ੍ਵਾਰਥਿਕ ਅਨਿਯਮਤ ਜਾਂ ਅਗਿਆਤ ਸ਼ਬਦਾਂ ਦੀ 'ਨਿਪਾਤ' ਅਤੇ 'ਆਕ੍ਰਿਤੀਗਣ' ਸੰਗਿਆ ਹੈ।

੭੦. ਅਨੁਭਾਸ਼ਾਂ ਦੇ ਵਾਧੂ ਧੁਨੀਆਂ ਵਾਲੇ ਅੱਖਰ 'ਵਿਧੁ' ਸੰਗਿਅਕ ਹੋਂ।

੭੧. ਅਨੇਕਾਂਤਕ (ਅਨੇਕ ਪੱਖ ਧਾਰੀ) ਨਿਯਮਾਂ (The rules of provablity) ਦੀ 'ਬਹੁਲ' ਸੰਗਿਆ ਹੈ।

੬੨. ਉਕਤ ਸੰਗਿਆਂ ਦੇ ਲਿੰਗ ਵਚਨ ਦਾ ਅਭਾਵ ਹੈ।

ਸੂਚਨਾ—ਇਹਨਾਂ ਤੋਂ ਬਿਨਾਂ ਵਿਸ਼ੇਸ਼ ਪ੍ਰਕਰਣਾਂ ਵਿਚ ਹੋਰ ਵਿਸ਼ੇਸ਼ ਸੰਗਿਆਂ ਭੀ ਆਉਣਗੀਆਂ।

(ਅਖਰਾਂ ਦਾ ਆਕਾਰ)

੧. ੳ ਦਾ ਆਕਾਰ ਕੁੰਡਲ ਜਿਹਾ ਹੈ। ਮਾਨੋ ਉਸ ਵਿਚ ਹੀ ਅੱਖਰਾਂ ਦੀ ਲੀਨਤਾ ਹੈ।

---

੧ਲਿੰਗ ਬਚਨ ਰਹਿਤ ਸ਼ਬਦ।

੨ਸਮਾਸ ਆਦਿ ਬ੍ਰਿਤੀਆਂ ਯਾ ਰੀਤੀਆਂ ਸਬਦਾਂ ਤੋਂ ਹੋਰ ਸਬਦ ਬਣਾਉਣ ਵਾਲੀਆਂ ਪੰਜ ਹਨ।

੩. ਜੋ ਸ਼ਬਦ ਅੰਗਾਂ ਤੋਂ ਮਿਲਕੇ ਨ ਬਣੇ, ਕਿੰਤੂ ਅਖੰਡ ਹੀ ਹੋਵੇ ਉਹ 'ਰੂਢ' ਹੈ।

੪ਅੰਗਾਂ ਤੋਂ ਮਿਲਕੇ ਬਣਿਆ ਹੋਇਆ ਸਬਦ ਯੌਗਿਕ ਹੈ। ਜੈਸੇ ਪੰਚ + ਅਯਨ + ਪੰਚਾਇਨ।

੫ਜੋ ਸ਼ਬਦ ਯੌਗਿਕ ਹੋਕੇ 'ਰੂਢ' ਵਰਤਗਾ ਹੋਵੇ ਉਹ ਯੋਗ ਰੂਢ ਹੈ। ਜੈਸੇ ਅੰਬੁਜ ਅਤੇ ਪੰਕਜ ਆਦਿ।

ਅਤੇ ਇਸਦੀਆਂ ਰੇਖਾਂ ਤੋਂ ਹੀ ਕਿਸੇ ਨ ਕਿਸੇ ਪ੍ਰਕਾਰ ਹੋਰ ਸਭ ਅੱਖਰ ਬਣੇ ਹਨ।

੨. ਬਹੁਤ ਕਰਕੇ ਅਖਰਾਂ ਦੇ ਸਿਰ ਤੇ ਲੰਬੀ ਰੇਖਾ ਅਤੇ ਬਰਾਬਰ ਖੜੀ ਪਾਈ ਹੁੰਦੀ ਹੈ। ਜਸੇ ਖ-ਬ ਆਦਿ। ਇਹਨਾ ਦੀ 'ਉਦਿਤ' ਸੰਗ੍ਯਾ ਹੈ। ਕਈ ਹੇਠਾਂ ਨੂੰ ਲਟਕਦੇ ਹਨ। ਉਹਨਾਂ ਦੀ 'ਲਟਕਨ' ਸੰਗ੍ਯਾ ਹੈ। ਜੈਸੇ ਹ-ਕ ਆਦਿ। ਕਈਆਂ ਦੇ ਪਾਈ ਅਦੇ ਲਟਕਵੇਂ ਆਕਾਰ ਭੀ ਹੁੰਦੇ ਹਨ। ਜੈਸੇ ਅ-ਗ ਆਦਿ। ਕਈ ਲਟਕਵੇਂ ਅਤੇ ਬੈਠਵੇਂ ਹਨ ਜੈਸੇ ੲ.ਠ. ਢ ਆਦਿ। ਉਹਨਾਂ ਦੀ ਬਹੁਲ ਕਰਕੇ 'ਬੈਠਵੇਂ" ਸੰਗ੍ਯਾ ਹੈ। ਕਈ ਖੜਵੇਂ ਦੋਪਾਈ ਵਾਲੇ ਅਤੇ ਲਟਕਵੇਂ ਹਨ। ਉਹਨਾਂ ਦੀ ਦੋਪਾਏ ਸੰਗ੍ਯਾ ਹੈ। ਜੈਸੇ ਨ,ਲ,ੜ।

੩. ਸੰਸਕ੍ਰਿਤ ਦੇ ਮਿਸ੍ਰਤ ਅ ਕਰ (ਖ੍ਯ) ੩ਅਤੇ (ਗਯ) ਆਦਿ ਅਪਣੇ ਮੂਲ ਅਖਰਾਂ ਤੋਂ ਭਿੰਨ ਅਤੇ ਕਈ ਪ੍ਰਕਾਰ ਦੀ ਆਕ੍ਰਿਤੀ (ਸ਼ਕਲ) ਵਾਲੇ ਅਤੇ ਅਰਬੀ-ਫਾਰਸੀ ਦੇ ਸਭ ਅੱਖਰ 'ਵਿਕਟ' ਤਥਾ 'ਅਧਖੜੇ' (ਅੱਧੇ ਜੁੜਵੇਂ) ਹੋਣ ਕਰਕੇ ਬਿਖੜੇ ਹਨ। ਪਰੰਤੂ ਗੁਰਮੁਖੀ ਦੇ ਸਭ ਅੱਖਰਾਂ ਦੇ ਆਕਾਰ ਲਿਖਣ ਪੜ੍ਹਨ ਨੂੰ ਅਤਿ ਸੌਖੇ ਅਤੇ ਸਾਵੇਂ ਹੋਣ ਕਰਕੇ ਉਹਨਾਂ ਦੀ ਸਾਧਾਰਣ (ਸਾਂਝੀ) ਸੰਗ੍ਯਾ 'ਪੱਧਰ' ਹੈ।

੪. ਗੁਰਮੁਖੀ ਲਿੱਪੀ ਦੀ ਗਤੀ (ਚਾਲ) ੧ਖਬਿਉਂ ਸੱਜੇ ਵਲ ਨੂੰ ਸਿੱਧੀ ਅਤੇ ਬ੍ਰਿਧੀ ਕਾਰਕ ਹੋਣ ਕਰਕੇ ਠੀਕ ਹੈ। ਤਾਂਤੇ ਇਸਦੀ 'ਪ੍ਰਦਖਣੀ' ਸੰਗ੍ਯਾ ਹੈ। ਅਤੇ ਸਜਿਓਂ ੨ਖਬੇ ਵਲ ਨੂੰ ਜਾਣ ਵਾਲੀਆਂ ਲਿੱਪੀਆਂ ਬਿਖੜੀਆਂ ਅਤੇ ਸ੍ਵਘਾਤਕ ਹੋਣ ਕਰਕੇ 'ਕੁਟਿਲਾ' ਸੰਗ੍ਯਾ ਵਾਲੀਆਂ ਹਨ।

੫. ਗੁਰਮੁਖੀ ਲਿਪੀ ਦੇ ਅੱਖਰ ਸਭ ਧੁਨੀਆਂ ਲਈ ਪੂਰੇ ਅਤੇ ਵਾਧੂ ਨ ਹੋਣ ਕਰਕੇ ਤਥਾ ਸਫਲ ਆਕਾਰ ਵਾਲੇ ਹੋਣ ਕਰਕੇ ਇਸ ਲਿੱਪੀ ਦੀ 'ਆਦਰਸ਼' (Standard) ਸੰਗ੍ਯਾ ਹੈ।

(ਹੋਰ ਵਿਸੇਸ਼ਤਾ)

੬. ਇਸਦੇ ਅੱਖਰਾਂ ਨਾਲ ਬ੍ਰਹਮੰਡੀ ਅਤੇ ਸਭ ਪਿੰਡੀ ਧੁਨੀਆਂ ਚੰਗੀਤਰਾਂ ਪ੍ਰਗਟ ਹੁੰਦੀਆਂ ਹਨ। ਜੈਸੇ ਅਰਬੀ ਫਾਰਸੀ ਅਤੇ ਅੰਗਰੇਜ਼ੀ ਵਿਚ ਕ੍ਰਮ ਤੇ ੩ਖ,ਭ, ਅਤੇ ਤ ਆਦਿ ਦੇ ਥਾਂ ਕੋਈ ਸ੍ਵਤੰਤ੍ਰ ਅਖਰ ਨਹੀਂ। ਫਾਰਸੀ ਵਿਚ 'ਣ' ਅਤੇ ਅਨੁਸ੍ਵਾਰ ਆਦਿ ਦੇ ਥਾਂ ਕੋਈ ਅੱਖਰ ਨਹੀਂ। ਚੀਨੀ ਵਿਚ ਟ, ਠ, ਡ, ਢ, ਦੇ ਥਾਂ ਕੋਈ ਅੱਖਰ ਨਹੀਂ। ਅਤੇ ਮਲਾਯੀ ਜਾਵੀ ਅਤੇ ਚੀਨੀ 'ਰ' ਆਦਿ ਨੂੰ

---

੧ਧ੍ਰੁਵ ਨੂੰ ਸੱਜੇ ਪਾਸੇ ਰਖਕੇ ਤਾਰਾ ਮੰਡਲ ਉਸਦੀ ਪ੍ਰਕਰਮਾ ਕਰਦਾ ਹੈ। ਸੋ "ਆਵੈ ਪ੍ਰਦਖਣਾ ਕੈ ਫੇਰ" ਅਨੁਸਾਰ ਇਹ ਚਾਲ ਸਿਧੀ ਅਤੇ ਪ੍ਰਦਖਣੀ ਹੈ।

੨ਗੁਰਮੁਖੀ ਦੀ ਚਾਲ ਨਾਲ ਪਹਿਲਾ ਲਿਖਿਆ ਮਿਟਦਾ ਨਹੀਂ ਪਰੰਤੂ 'ਕੁਟਿਲਾ' ਲਿਪੀ ਦੀ ਅਪਣੇ ਲੇਖ ਨੂੰ ਮੇਟ ਦੇਣ ਦੀ ਭੀ ਸੰਭਾਵਨਾ ਹੈ।

੩ਗਾਫ + ਹ = ਘ-ਬੇ + ਹ = ਭ ਅਤੇ 'ਟੀ' ਆਦਿ ਹੇਠ ਬਿੰਦੀ ਲਾਕੇ 'ੜ' ਆਦਿ ਬਣਾਉਣੇ ਪੈਂਦੇ ਹਨ।

ਬੋਲਦੇ ਹੀ ਨਹੀਂ। ਸੰਸਕ੍ਰਿਤ ਵਿਚ ਅਨ੍ਹੇਰੀ, ਹਰਿਆਉ ਆਦਿ ਲਿਖਣ ਲਈ ਕੋਈ ਅੱਖਰ ਯਾ ਚਿੰਨ੍ਹ ਨਹੀਂ । ਅਤੇ 'ਨਿਘਾਤ' 'ਹ' ਅਰੁ 'ੜ' ਦੀ ਧੁਨੀ ਲਈ ਅੱਖਰ ਨਹੀਂ। ਕਿੰਤੂ ਯਤਨ ਕਰਨ ਤੇ ਭੀ ਹਿੰਦੀ ਲੋਕ ਸੌ ਜਨਮ ਤਕ 'ੜ' ਅਤੇ 'ਘਭ' ਦੀ 'ਨਿਘਾਤ' ਧੁਨੀ ਨਹੀਂ ਬੋਲ ਸਕਦੇ । ਜੈਸੇ ਘੋੜੇ ਨੂੰ 'ਘੋੜਾ' ਹੀ ਆਖਣਗੇ । ਹੋਰ ਦੇਖੋ ਐ ਔ ਲਈ ਕੋਈ ਸੂਰ ਅੱਖਰ ਨਹੀਂ। ਕਿੰਤੂ ਏ ਓ ਤੋਂ ਅਈ-ਅਉ ਦੀ ਧੁਨੀ ਹੀ ਪ੍ਰਗਟ ਹੁੰਦੀ ਹੈ।

੭. ਫ਼ਾਰਸੀ ਵਿਚ ਉ,ਇ ਦੀ ਧੁਨੀ ਲਈ ਕੋਈ ਸੁਤੰਤ੍ਰ ਅੱਖਰ ਨਹੀਂ । ਕਿੰਤੂ ਅਲਫ ਅਤੇ ਵੌ ਨੂੰ ਮੇਲਕੇ ਯਾ ਅਲਫ ਤੇ ਪੇਸ਼ (੧ ਮਾਤ੍ਰ) ਲਾਕੇ 'ਉ' ਅਤੇ ਅਲਫ ਹੇਠ (ਜ਼ੇਰ) ਮਾਤ੍ਰਾ ਲਾਕੇ 'ਇ' ਬਣਾਈ ਜਾਂਦੀ ਹੈ । ਦੋਵੇਂ ਯੇ ਅੱਖਰ ਕਦੇ ਲਾਂ ਦੇ ਥਾਂ, ਕਦੇ ਬਿਹਾਰੀ ਲਈ ਅਤੇ ਕਦੇ'ਯ' ਦੇ ਥਾਂ ਬੋਲੇ ਜਾਂਦੇ ਹਨ।

੮. ਅੰਗਰੇਜ਼ੀ ਵਿਚ ਕਈ ਸੂਰ 'ਵਿਅੰਜਨਾਂ ਦੇ ਥਾਂ ਅਤੇ ਕਈ ਵਿਅੰਜਨ ਸੂਰਾਂ ਦੇ ਥਾਂ ਹਨ। ਇਕੋ ਸੂਰ ਅਤੇ ਵਿਅੰਜਨਾਂ ਦਾ ਭਿੰਨ ੨ ਉਚਾਰਣ ਹੈ । ਜੈਸੇ Run ਵਿਚ u ਦੀ ਧੁਨੀ ਮੁਕਤੇ ਦਾ ਕੰਮ ਦਿੰਦੀ। ਅਤੇ Rule ਵਿਚ ਦੁਲੈਂਕੇ ਦਾ। ਅਤੇ Door ਵਿਚ 'oo' ਹੋੜੇ ਦਾ ਕੰਮ ਦਿੰਦੇ ਹਨ। ਅਤੇ Proof ਵਿਚ ਦੁਲੈਂਕੇ ਅਤੇ Do ਵਿਚ ਭੀ o ਦੁਲੈਂਕੇ ਦੇ ਥਾਂ ਬੋਲਦਾ ਹੈ । ਕੋਈ ਅੱਖਰ ਲਿਖਣ ਵਿਚ ਤਾਂ ਆਉਂਦਾ ਹੈ ਪ੍ਰੰਤੂ ਪੜ੍ਹਿਆ ਜਾਂਦਾ ਹੀ ਨਹੀਂ । ਜੈਸੇ Knife. Signe ਅਤੇ Phsychology ਆਦਿ ਵਿਚ k. g ਅਤੇ Ph. ਪੜ੍ਹਿਆ ਹੀ ਨਹੀਂ ਜਾਂਦਾ। ਏਸੇ ਤਰਾਂ Rough ਅਤੇ Knowldge ਆਦਿ ਵਿਚ gh ਅਤੇ d ਦਾ ਉਚਾਰਣ ਬੋਲਣ ਵਾਲੇ ਦੀ ਇੱਛਾ ਤੇ ਹੀ ਨਿਰਭਰ ਹੈ। ਸੋ ਅਜੇਹੇ ਪ੍ਰਯੋਗ Picture stile (ਚਿਤ੍ਰਰੀਤੀ) ਦੇ ਹੋਣ ਕਰ ਕੇ ਵਿਆਕਰਣ ਵਿੱਦਿਆ ਤੋਂ ਵਿਰੁੱਧ ਹਨ। ਸੱਚ ਪੁੱਛੋ ਤਾਂ ਅੰਗ੍ਰੇਜ਼ੀ ਬੋਲੀ 'ਖੱਟੀ ਖੀਰ' ਹੀ ਹੈ।

੯. ਸੰਸਕ੍ਰਿਤ ਵਿਚ ਰ੍ਰਿ ਅਤੇ ਲ੍ਰਿ ਆਦਿ ਕਈ ਅੱਖਰ ਵਾਧੂ ਹਨ ਉਨ੍ਹਾਂ ਲਈ ਰ+ਿ ਅਤੇ ਲ+ਰ+ਿ ਅੱਖਰ ਹਨ। ਅਤੇ क्ष त्र ज्ञ ਇਹ ਤਿੰਨ ਮਿਸ੍ਰਤ ਅੱਖਰ ਭੀ ਬੇਲੋੜੇ ਹਨ। ਅਰਬੀ ਵਿਚ ਭੀ ਸ੍ਵਾਦ, ਜ਼੍ਵਾਦ ਆਦਿ ਕਈ ਅੱਖਰ ੧ਵਾਧੂ ਹਨ।

੧੦. ਸੰਸਕ੍ਰਿਤ ਦੇ ਰ੍ਰਿ ਆਦ ਨੂੰ, ਅਰਬੀ-ਫ਼ਾਰਸੀ ਦੇ ਯੇ ਵੌ ਆਦਿ ਨੂੰ 'ਸੂਰ' ਮੰਨਣਾ ਅਤੇ ਅੰਗਰੇਜ਼ੀ ਦੇ v. w ਅਤੇ y ਆਦਿ ਨੂੰ ਕਦੇ ਸੂਰ ਕਦੇ ਵਿਅੰਜਨ ਕਰਨਾ ਅਤੇ ਇੱਛਾਨੁਸਾਰ ਉਚਾਰਣ ਕਰਨਾ ਨਿਯਮ ਵਿਰੁਧ ਹੈ।

੧੧. ਅਰਬੀ-ਫ਼ਾਰਸੀ ਦੇ ਜ਼ੇ ਤੇ ਗ਼ੈਨ ਆਦਿ ਅਤੇ ਸੰਸਕ੍ਰਿਤ त्र ज्ञ ग ष ਅੱਖਰ ਸੁਤੰਤ੍ਰ ਵਰਣ ਹੀ ਨਹੀਂ। ਕਿੰਤੂ ਜ ਅਤੇ ਗ ਆਦਿ ਨੂੰ ਵਿਸ਼ੇਸ਼ ਪ੍ਰਯਤਨਾ ਵਿਚ

---

੧ਇਸ ਦਾ ਵਿਸ਼ੇਸ਼ ਗਿਆਨ ਚਿਤ੍ਰ ਵੇਖਣ ਤੋਂ ਹੋਵੇਗਾ।

ਬੋਲਣ ਤੇ ਉਕਤ ਧੁਨੀਆਂ ਪ੍ਰਗਟ ਹੁੰਦੀਆਂ ਹਨ। ਲਿਖਣ ਵਿਚ 'ਜ' ਆਦਿ ਹੇਠ ਬਿੰਦੀ ਲਾਇਆਂ ਇਹ ਸਿੱਧ ਹੁੰਦੇ ਹਨ। ਇਹਨਾਂ ਦਾ ਵਿਸ਼ੇਸ਼ ਗਿਆਨ 'ਵਰਣਾ ਦੇ ਅਸਥਾਨ ਪ੍ਰਯਤਨ ਅਤੇ ਉਤਪਤੀ ਪ੍ਰਕਰਣ' ਦੀ ਵਿਚਾਰ ਤੋਂ ਹੋਵੇਗਾ।

(੨) ਵਰਣ ਪ੍ਰਕਾਰ

੧. ਗੁਰਮੁਖੀ ਲਿੱਪੀ ਦੇ ਵਰਣ ੫ ਪ੍ਰਕਾਰ ਦੇ ਹਨ:–

(ੳ) ਜਾਤੀ ਭੇਦ ਕਰਕੇ–ੳ, ਅ, ੲ ਅਤੇ ਇਨ੍ਹਾਂ ਦੇ ਵਿਸ਼ੇਸ਼ ਰੂਪ 'ਊ' ਆਦਿਕ। ਸੂਰ (Vowels)

(ਅ) ਵਿਅੰਜਨ (Consonants) ਸ ਤੋਂ ੜ ਤਕ।

(ੲ) ਸੁਪ (Vowelsymbols) ਅ ਆ ਇ ਈ ਉ ਊ ਏ ਐ ਓ ਔ।

(ਸ) ਵਿਪ (Consonantsymbobls) ਟਿੱਪੀ, ਬਿੰਦੀ, ਅੱਧਕ, ਵਿਸਰਗ ਅਤੇ ਉਪਧ (ਰ੍, ਸ੍, ਹ੍,)।

(ਹ) ਧੁਪ–ਕੇਵਲ 'ਹ੍' ਉਦਾਤ 'ਹ੍' ਅੱਧਾ ਯ (ਜ਼ ਲਈ) ਲੰਬੀ ਰੇਖਾ (–) ਅਤੇ ਮੁੱਖ ਚਿੰਨ੍ਹ ( ̥ )।

(ਬਿਵਰਣ)

੨. ਸੂਰ ਆਪਣੇ ਆਪ ਤੋਂ ਹੀ ਬੋਲਦਾ ਹੈ। ਇਸ ਲਈ ੧ਸੂਰ ਆਖਿਆ ਜਾਂਦਾ ਹੈ। ਵਿਅੰਜਨਾਂ ਦਾ ਸਪਸ਼ਟ ਉਚਾਰਣ ਸੂਰ ਆਦਿ ਵਿਜਾਤੀ ਦੀ ਸਹਾਇਤਾ ਨਾਲ ਹੁੰਦਾ ਹੈ। ਇਸ ਲਈ ਉਹ ੨'ਵਿਅੰਜਨ' ਹਨ। ਭਾਵੇਂ 'ੳ' ਆਦਿ ਨਾਲ ਭੀ ਔਂਕੜ ਲਾਇਆਂ ਉਨ੍ਹਾਂ ਦਾ ਉਚਾਰਣ ਸਪਸ਼ਟ ਹੁੰਦਾ ਹੈ। ਪ੍ਰੰਤੂ ਔਂਕੜ ਆਦਿ ਸੂਰਾਂ ਦੇ ਹੀ ਰੂਪਾਂਤਰ ਹੋਣ ਤੇ ਵਿਜਾਤੀ ਨਹੀਂ। ਕਿੰਤੂ ਸਜਾਤੀ ਹਨ। ਇਸ ਲਈ ਉਕਤ ਲੱਛਣ ਨਿਰਦੋਸ਼ ਹੈ।

੩. ਸੁਪ–ਸੂਰਾਂ ਦੇ ਹੀ ਵਿਸ਼ੇਸ਼ ਰੂਪ ਯਾ ਉਨ੍ਹਾਂ ਦੇ ਆਸ਼੍ਰਿਤ ਹਨ। ਇਸ ਲਈ ਸੂਰ-ਪ੍ਰਤੰਤ੍ਰ ਕਹੇ ਜਾਂਦੇ ਹਨ। ਜਦੋਂ ਇਹ ਸੂਰਾਂ ਦੇ ਨਾਲ ਲਗਦੇ ਹਨ ਓਦੋਂ ਉਨ੍ਹਾਂ ਦੇ ਅਧੀਨ ਹੋਣ ਕਰ ਕੇ ਉਨ੍ਹਾਂ ਦੀ ਮਾਤ੍ਰਾ ਯਾ ਮਾਨ ਦਸਦੇ ਹਨ। ਇਸ ਲਈ ਇਹ 'ਲਗ-ਮਾਤ੍ਰਾ' ਕਹਾਉਂਦੇ ਹਨ। ਅਤੇ ਮੁਕਤਾ ਤੇ ਕੰਨਾ (੦–ਾ) ਆਦਿ ਰੂਪ ਵਾਲੇ ਹੁੰਦੇ ਹਨ। ਜਦੋਂ ਸੁਤੰਤ੍ਰ ਬੋਲਦੇ ਹਨ ਤਾਂ ਇਨ੍ਹਾਂ ਦੇ ਅ ਆ. ਇ ਈ. ਉ ਊ. ਏ ਐ. ਓ ਔ. ਇਸ ਪ੍ਰਕਾਰ ਦੇ ਰੂਪ ਹੋ ਜਾਂਦੇ ਹਨ ਅਰਥਾਤ ਸੁੰਨ ਦਾ 'ਅ' ਅਤੇ ਕੰਨੇ ਸਿਹਾਰੀ ਆਦਿ ਨਾਲ 'ਅ' ਤੇ ੲ ਆਦਿ ਅਪੂਰਣ ਸੂਰ ਲੱਗ ਜਾਂਦੇ ਹਨ। ਤਾਂਤੇ ਸੂਰਾਂ ਨਾਲੋਂ ਸਪਸ਼ਟ ਭੇਦ ਹੈ।

੪. ਉਕਤ ਪਾਲ ਨੂੰ 'ਸਾਂਝੀ ਸਤਰ' ਅਤੇ ਅੰ ਆਂ ਸਣੇ ਬਾਰਾਂਖੜੀ ਆਖਿਆ ਜਾਂਦਾ ਹੈ। ਅਤੇ ਸੂਰਾਂ ਤੋਂ ਭਿੰਨ ਵਿਅੰਜਨਾਂ ਦੇ ਭੀ ਉਕਤ ਬਾਰਾਂ ਰੂਪਾਂ ਵਿਚ ਉਨ੍ਹਾਂ

---

੧ਸੂਯਤੇ ਵ ਰਾਜ ਤੇ ਇਤਿ ਸੂਰ:। ੨ਵਿਜਾਤੀ ਭਿਰ੍ ਵਜਜਤੇ ਇਤਿ ਵਜੰਜਨਮ੍।

ਨਾਲ ਲਗਕੇ ਉਨ੍ਹਾਂ ਦੀ ਮਾਤ੍ਰਾ ਦੱਸਦੇ ਹੋਏ 'ਮੁਹਾਰਨੀ' ਸੰਗ੍ਯਾ ਵਾਲੇ ਹੁੰਦੇ ਹਨ।

੫. 'ਵਿਪ' ਵਿਅੰਜਨਾ ਦੇ ਆਧੀਨ ਯਾ ਉਨ੍ਹਾਂ ਦੇ ਹੀ ਵਿਸ਼ੇਸ਼ ਰੂਪ ਹੋਣ ਕਰਕੇ 'ਵਿਪ' (ਵਿਅੰਜਨ ਪਰਤੰਤ੍ਰ) ਕਹੇ ਜਾਂਦੇ ਹਨ। ਇਹ ਨਿਯਮ ਕਰਕੇ ਸ੍ਵਰ ਤੋਂ ਪਿਛੋਂ ਅਤੇ ਵਿਅੰਜਨ ਤੋਂ ਪਹਿਲਾਂ ਆਉਂਦੇ ਹਨ, ਅਰਥਾਤ ਇਨ੍ਹਾਂ ਦੇ ਆਦਿ ਵਿਅੰਜਨ ਨਹੀਂ ਹੁੰਦਾ ਅਤੇ ਅੰਤਿ ਸ੍ਵਰ ਨਹੀਂ ਆਉਂਦਾ। ਇਸੇ ਕਰਕੇ ਅਯੋਗਵਾਹ (ਕਿਸੇ ਨਾਲਭੀ ਜੋੜ ਨ ਹੋਵੇ ਜਿਸ ਦਾ) ਆਖੇ ਜਾਂਦੇ ਹਨ।

੬. ਧੁਪ—ਵਿਸ਼ੇਸ਼ ਪਰਤੰਤ੍ਰ ਧੁਨੀਆਂ 'ਪ੍ਰਯਤਨਾ' ਦੇ ਆਧੀਨ ਹੋਣ ਕਰਕੇ 'ਧੁਪ' ਆਖੀਆਂ ਜਾਂਦੀਆਂ ਹਨ। ਇਹਨਾਂ ਦੇ ਰੂਪ ਵਰਣਮਾਲਾ ਦੇ ਨਾਲ ਦੇ ਦਿਤੇ ਗਏ ਹਨ।

੭. ਵਿਅੰਜਨਾਂ ਵਿਚੋਂ ਸ-ਹ ਸ੍ਵਾਸ ਵਿਸ਼ੇਸ਼ ਤੋਂ ਪ੍ਰਗਟ ਹੋਣ ਕਰਕੇ ੧ਸ੍ਵਾਸੀ ( Sibilants ) ਹਨ ਅਤੇ ਨਾਦੀ ( Aspirate ) ਹੈ।

੮. 'ਕ' ਤੋਂ 'ਮ' ਤਕ 'ਸਪਰਸ਼ੀ' ਅਤੇ 'ਵਰਗੀ' ਹਨ।

੯. ਵਰਗਾਂ ਦੇ ਅੰਤਲੇ ੫ 'ਅਨੁਨਾਸਿਕ' ਹਨ। ਕਿਉਂਕਿ ਇਹ ਆਪਣੇ ੨ ਵਰਗਾਂ ਵਿਚ ਬੋਲ ਕੇ ਨਾਸਾਂ ਵਿਚਦੀ ਬੋਲਦੇ ਹਨ।

੧੦. 'ਯਾਦਿਗਣ' ਦੇ ਯ-ਵ ( Cemi vowels ) ਅੱਖਰ 'ਅਧਸ੍ਵਰ' ਅਤੇ 'ਅੰਤ ਸਥਾਨੀ' ਭੀ ਹਨ। ਕਿਉਂਕਿ ਸ੍ਵਰ ਅਤੇ ਵਿਅੰਜਨ ਦੋਹਾਂ ਦਾ ਸ੍ਵਭਾਵ ਰਖਦੇ ਹਨ। ਰ-ਲ 'ਅੰਤਸਥਾਨੀ' ਹਨ।

੧੧. 'ੜ' ੨ਉਪਸੰਹਾਰੀ ਅਤੇ ਟਵਰਗੀਆਂ ਦੇ ਅੰਤ ਵਿਚ 'ਣ' ਤੇ 'ਲ' ਵਾਂਗ ਜੀਭ ਨੂੰ ਦੂਹਰੀ ਕਰਨ ਤੇ ਪ੍ਰਗਟ ਹੁੰਦਾ ਹੈ। ਤਾਂਤੇ 'ਅੰਤਸਥਾਨੀ' ਹੈ। ਪਰੰਤੂ ਪ੍ਰਯੋਗ ਵਿਚ ਮਸਤਕੀ ਹੈ।

੧੨. ਏਸ ਗਣ ਦੇ ਸਭ ਅੱਖਰਾਂ ਦੀ ਸਮਾਨਤਾ ਅੰਤਸਥਾਨੀ ਹੋਣ ਵਿਚ ਹੈ।

੧੩. 'ਸੁਪ'—ਸੁੱਧ ਅਤੇ 'ਮਿਸ਼੍ਰਤ' ਭੇਦ ਤੇ ਦੋ ਪ੍ਰਕਾਰ ਦੇ ਹਨ। ਅਰਥਾਤ ਮੁਕਤੇ ਤੋਂ ਲੈਕੇ ਉ ਤਕ (੬) ਸੁਪ 'ਸੁਧ' ਹਨ ਪਿਛਲੇ ੪ ਦੋ ਦੋ ਮੂਲ ਵਾਲੇ

---

੧. ਬਾਹਰਲੇ ਪ੍ਰਯਤਨਾਂ ਵਿਚੋਂ ਇਕ ਪ੍ਰਯਤਨ ਸ੍ਵਾਸ ਹੈ ਜੋ ਮੂੰਹ ਦੀ ਅਧਿਕ ਭਾਫ ਪ੍ਰਗਟ ਕਰਦਾ ਹੈ।

੨. ਨਾਦ-ਨਾਭਿ ਤੋਂ ਉੱਠ ਕੇ ਕੰਠ ਆਦਿ ਦੇ ਰਾਹੀ ਮਸਤਕ ਵਿਚਦੀ ਹੋ ਕੇ ਬ੍ਰਹਮ ਰੰਧ੍ਰ (ਦਸਮ ਦੁਆਰ) ਵਿਚ ਲੀਨ ਹੋ ਜਾਂਦਾ ਹੈ। ਉਸ ਦਾ ਅੰਤਿਮ ਵਰਣ ਮਸਤਕ ਵਿਚ ਬੋਲਣ ਵਾਲਾ 'ੜ' ਹੈ। ਮਸਤਕ ਦੇ ਇਕ ਪਾਸੇ ਕੰਠ-ਤਾਲੂ, ਦੂਜੇ ਪਾਸੇ ਦੰਤ-ਓਸ਼ਟ (ਮੁਖ ਦੇ ਅੰਗ) ਹਨ। ਦੋਹਾਂ ਪਾਸਿਆਂ ਦੀਆਂ ਧੁਨੀਆਂ ਦੇ ਵਿਚਕਾਰ 'ੜ' ਹੋਣ ਕਰਕੇ ਇਹ ਮਝਲਾ ਅਤੇ ਉਪਸੰਹਾਰੀ ਅੱਖਰ ਹੈ। ਇਸ ਨੂੰ ਦ੍ਵਿ ਸਪ੍ਰਿਸ਼ਟ ਪ੍ਰਯਤਨੀ ਆਖਦੇ ਹਨ।

ਅਤੇ ਦੋ ਦੋ ੧ਅਸਥਾਨਾਂ ਵਾਲੇ ਹੋਣ ਕਰਕੇ 'ਮਿਸ੍ਰਤ' ਹਨ।

੧੪. ਵਿਪ–ਅਨੁਨਾਸਿਕ ਅਤੇ ਨਿਰਨਨੁਨਾਸਿਕ ਭੇਦ ਤੇ ਦੋ ਪ੍ਰਕਾਰ ਦੇ ਹਨ। ਟਿੱਪੀ ਤੇ ਬਿੰਦੀ ਅਨੁਨਾਸਿਕ ਅਤੇ ਹੋਰ ਨਿਰਨੁਨਾਸਿਕ ਹਨ।

੧੫. ਪਹਿਲੇ ਦੋਵੇਂ ਨਾਦ ਰਹਿਤ ਅਤੇ ਮਾਧੁਰਯ ਗੁਣ ਵਾਲੇ। ਅੱਧਕ ਨਾਦੀ ਅਤੇ 'ਓਜ' ਗੁਣ ਵਾਲਾ ਹੈ। ਰੇਫ ਤੇ ਵਿਸਰਗ ਨਾਦ ਰਹਿਤ ਤੇ 'ਪ੍ਰਸਾਦੀ' ਹਨ।

੧੬. ਸੁਪਾਂ ਵਿਚ ਕੁਝ ( ੍ ੰ ) ਅੱਧੇ ਅੱਖਰ ਅਤੇ ਕੁਝ ਕੇਵਲ ( ~ . — . ੦ ) ਕੇਵਲ ਚਿੰਨ੍ਹ ਹੀ ਹਨ।

੧੭. ਮੂਲ ਯਾ ਸਾਮਾਨਯ ਸ੍ਵਰਾਂ ਦੀ ਅੱਧੀ ਮਾਤ੍ਰਾ, ਲਘੂ ਲਗਿ ਲਾਇਆਂ ੧ ਮਾਤ੍ਰਾਂ ਦੀਰਘ ਲਾਇਆਂ ੨ ਮਾਤ੍ਰਾਂ ਮੰਨੀਆਂ ਜਾਂਦੀਆਂ ਹਨ। ਮਿਸ੍ਰਤ (ਵਿਸ਼ੇਸ਼) ਸ੍ਵਰ ਸੁਭਾਵ ਤੋਂ ਹੀ ਦੋ ਮਾਤ੍ਰਾ ਵਾਲੇ ਹਨ। (੨) ਮਾਨ ਭੇਦ ਤੇ–

੧੮. ੨ਸ੍ਵਰ, ਲਘੂ ( Short ) ਗੁਰੂ ਯਾ ਦੀਰਘ (Long) ਅਤੇ ਪਲੁਤ (Longer) ਭੇਦ ਤੇ ਤਿੰਨ ਪ੍ਰਕਾਰ ਦੇ ਹਨ। ਜੈਸੇ–ਉ ਊ ਊ ੩।

੧੯. ਲਘੂ ਅੱਖਰ ਦੀ ਇਕ ਮਾਤ੍ਰਾ, ਦੀਰਘ ਦੀਆਂ ਦੋ ਅਤੇ ਪਲੁਤ ਦੀਆਂ ਤਿੰਨ ਮਾਤ੍ਰਾਂ ਹਨ। ਅਤੇ ਕ੍ਰਮ ਤੇ । S ੩ ਇਹ ਉਨ੍ਹਾਂ ਦੇ ਚਿੰਨ੍ਹ ਹਨ।

੨੦. 'ਸੁਪ' ਜਦੋਂ ਮਾਤ੍ਰਾਂ ਦੇ ਰੂਪ ਵਿਚ ਹੋਣ ਤਾਂ ਲਘੂ ਦੀ ੧ ਦੀਰਘ ਦੀਆਂ ੨ ਮਾਤ੍ਰਾਂ ਅਤੇ ਜੇ ਸ੍ਵਤੰਤ੍ਰ ਅਰਥਾਤ 'ਆ' ਆਦਿ ਦੇ ਰੂਪ ਵਿਚ ਹੋਣ ਤਾਂ ਸ੍ਵਰ ਅਨੁਸਾਰ ਹੁੰਦੀਆਂ ਹਨ।

੨੧. ਵਿਪਾਂ ਦੀ ਪ੍ਰਕ੍ਰਿਆ ਵਿਚ ਤਾਂ ਅੱਧੀ ਮਾਤ੍ਰਾ ਹੈ। ਪਰੰਤੂ ਪ੍ਰਯੋਗ ਵਿਚ ੧ ਮਾਤ੍ਰਾ ਵਿਕਲਪ ਕਰਕੇ ਹੋ ਜਾਂਦੀ ਹੈ। ਬਿੰਦੀ ਦੀ ਕੋਈ ਮਾਤ੍ਰਾ ਨਹੀਂ।

੨੨. 'ਧੁਪ' ਆਪਣੇ ਮੁਖ ਸਾਮਾਨਾਧਿਕਰਣੀ ਨਾਲ ਚੌਥਾਈ ਮਾਤ੍ਰਾ ਵਿਚ ਬੋਲਣ ਕਰਕੇ ਕੋਈ ਅੱਡਰੀ ਮਾਤ੍ਰਾ ਨਹੀਂ ਰਖਦੇ।

## (੩) ਸੰਸਕਾਰ ਭੇਦ ਤੇ–

੨੩. ਸ੍ਵਰ ਤਿੰਨ ਪ੍ਰਕਾਰ ਦੇ ਹਨ–ਉੱਦਾਤ (ਉੱਚਾ) ਅਨੁੱਦਾਤ (ਨੀਵਾਂ) ਅਤੇ ਸ੍ਵਰਿਤ (ਵਿਚਕਾਰਲਾ)।

---

੧ਅ + ਇ = ਏ, ਆ + ਇ = ਐ, ਅ + ਉ = ਓ ਅਤੇ ਆ + ਉ = ਔ। ਅਤੇ 'ਕੰਠ-ਤਾਲੂ' ਅਰ 'ਕੰਠ-ਓਸ਼ਟ' ਅਸਥਾਨ ਵਾਲੇ ਹਨ।

੨ਇਨ੍ਹਾਂ ਦੇ ਸਮਾਨਾਧਿਕਰਣ ਵਿਅੰਜਨ ਭੀ ਉਕਤ ਤਿੰਨ ਪ੍ਰਕਾਰ ਦੇ ਸਮਝਣੇ। ਜੈਸੇ ਸ, ਸਾ, ਸਾ ੩। ੨. ਪਲੁਤ ਦਾ '੩' ਇਹ ਚਿੰਨ੍ਹ ਲੌਕਿਕ ਯਾ ਸੰਸਕ੍ਰਿਤ ਭਾਸ਼ਾ ਵਿਚ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਇਹਦਾ ਕੋਈ ਚਿੰਨ੍ਹ ਨਹੀਂ। ਕਿੰਤੂ ਦੀਰਘ ਤੋਂ ਅੱਗੇ ਲਘੂ ਅੱਖਰ ੧ ਮਾਤ੍ਰਾ ਵਧਾਉਣ ਲਈ ਵਾਧੂ ਲਾਇਆ ਜਾਂਦਾ ਹੈ। ਕਦੇ ਕਦੇ ਕੋਈ ਲੰਬੀ ਰੇਖਾ ਭੀ ਵਰਤੀ ਗਈ ਹੈ ਜੋ ਲਘੂ ਅਤੇ ਦੀਰਘ ਦੇ ਵਡੇ-ਛੋਟੇ ਕਰਨ ਦੀ ਭੀ ਸੂਚਕ ਹੁੰਦੀ ਹੈ।

੨੪. ਮੂੰਹ ਦੇ ਉੱਚੇ (ਤਾਲੂ) ਆਦਿ ਥਾਵਾਂ ਵਿਚਦੀ ਨਿਕਲਣ ਵਾਲਾ 'ਤਾਰ' ਸੂਰ ਉੱਦਾਤ, ਨਾਭਿ ਤੋਂ ਨਿਕਲਣ ਵਾਲਾ 'ਮੰਦ੍' ਸੂਰ ਅਨੁੱਦਾਤ ਅਤੇ ਪਹਿਲਾ ਅੱਧਾ ਉੱਦਾਤ, ਦੂਜਾ ਅੱਧਾ ਅਨੁੱਦਾਤ 'ਸ੍ਵਰਿਤ' ਹੈ। ਇਸ ਦੀ ਧੁਨੀ 'ਮੀਂਡ' ਜੈਸੀ ਹੁੰਦੀ ਹੈ। ਉਦਾਹਰਣ—

'ਗੁਰ ਅਰਜਨੁ ਘਰਿ ਗੁਰ ਰਾਮਦਾਸ ਭਗਤ ਉਤਰ ਆਯਉ'
ਇਸ ਵਿਚ 'ਅਰਜਨੁ' ਪਦ ਦਾ 'ਨੁ' ਅਨੁੱਦਾਤ, 'ਘਰਿ' ਦਾ 'ਘ' ਉੱਦਾਤ ਅਤੇ 'ਭਗਤ' ਦਾ 'ਭ' ਸ੍ਵਰਿਤ ਹੈ।

(੪) ਨਾਦ ਦੇ ਭੇਦ ਕਰਕੇ—

੨੫. ਸੂਰ ਅਨੁਨਾਸਿਕ ਅਤੇ ਨਿਰਨੁਨਾਸਿਕ (ਨਾਦੀ) ਭੇਦ ਤੇ ਫੇਰ ਦੋ ਪ੍ਰਕਾਰ ਦਾ ਹੈ। ਅਰਥਾਤ ਜਦੋਂ ਸੂਰ ਨਾਸਾਂ ਵਿਚਦੀ ਹੁੰਦਾ ਹੋਇਆ ਮਸਤਕ ਰੰਧ੍ਰ ਵਿਚ ਪਹੁੰਚਦਾ ਹੈ ਤਾਂ ਉਹ 'ਅਨੁਨਾਸਿਕ' (ਨਾਦ ਰਹਿਤ) ਕਹਾਉਂਦਾ ਹੈ ਅਤੇ ਨਾਦ ਸਹਿਤ (ਬੱਜਣ ਵਾਲਾ) 'ਨਿਰਨੁਨਾਸਿਕ' ਆਖਿਆ ਜਾਂਦਾ ਹੈ। ਜੈਸੇ ਊਂ, ਅਂ, ਈਂ ਆਦਿ ਅਨੁਨਾਸਿਕ ਅਤੇ ਊ, ਅ, ਈ ਆਦਿ ਨਿਰਨੁਨਾਸਿਕ ਹਨ।

(੫) ਵਿਕ੍ਰਤੀ ਭੇਦ ਤੇ—

੨੬. ਜੋ ਮੂਲ ਸੂਰ ਦਾ ਵਿਕਾਰ ਹੋਵੇ ਉਹ ਸੂਰ 'ਵਿਕ੍ਰਿਤੀ' ਯਾ ਕਾਰਯ ਹੈ। ਜੈਸੇ ਅ + ਇ = ਏ। ਅ + ਇ = ਐ। ਅ + ਉ = ਓ। ਆ + ਉ = ਔ।

੨੭. ਮੂਲ – ਸਾਮਾਨ੍ਯ ਸੂਰ ( ੳ. ਅ. ੲ ) ਦੀ ਅੱਧੀ ਮਾਤ੍ਰਾ ਹੁੰਦੀ ਹੈ। ਉਨ੍ਹਾਂ ਦੇ ਪੂਰਣ ( ਉ. ਅ. ਇ ) ਹੋ ਜਾਣ ਤੇ ਇਕ ਇਕ ਮਾਤ੍ਰਾ ਹੋ ਜਾਂਦੀ ਹੈ। ਸੰਸਕ੍ਰਿਤ ਦੇ ਊ ਆਦਿ ਵਾਂਗ ਦੀਰਘ ਨਹੀਂ ਹੋ ਜਾਂਦੇ।

੨੮. ਪਲੁਤ ਨੂੰ ਛਡਕੇ ਮਾਨ ਤੇ ਵਿਕ੍ਰਿਤੀ ਰੂਪ ਅੱਖਰ 'ਦ੍ਵਜ' ਸੰਗ੍ਯਾ ਵਾਲੇ ਹਨ। 'ਪਲੁਤ' ਅਤੇ ਉੱਦਾਤ ਆਦਿ ਕੇਵਲ ਧੁਨੀ ਰੂਪ ਹੀ ਹਨ।

੨੯. ਉਕਤ ਰੀਤੀ ਨਾਲ ਦ੍ਵਜ ਸੂਰ ਅੱਖਰ ੨੦ ਪ੍ਰਕਾਰ ਦੇ ਹੋਏ। ਅਰਥਾਤ ਉ. ਅ. ਇ ਦੇ ਲਘੁ ਦੀਰਘ ਭੇਦ ਕਰਕੇ ੬ ਪ੍ਰਕਾਰ ਦੇ ਹਨ ਅਤੇ 'ਏ' ਆਦਿ ੪ ਵਿਸ਼ੇਸ਼ ਸੂਰ ਰਲਕੇ ੧੦ ਹੋਏ। ਅਨੁਨਾਸਿਕ ਅਤੇ ਨਿਰਨੁਨਾਸਿਕ ਭੇਦ ਤੇ ਸਭ ੨੦ ਹੋਏ। ੩੨ ਵਿਅੰਜਨ ਰਲਕੇ ਸਭ ੫੨ ਵਰਣ ਹਨ। ਕਈ ੧੦ ਸੂਰ, ੫ 'ਵਿਪ' ੫ 'ਧੁਪ' ਅਤੇ ੩੨ ਵਿਅੰਜਨ ਰਲਾਕੇ ੫੨ ਗਿਣਦੇ ਹਨ। ਕਈ ਇਨ੍ਹਾਂ ਵਿਚ ੧੦ ਅਨੁਨਾਸਿਕ ਸੂਰ ਅਤੇ ਕ੍ਸ਼ (ਮਿਸ੍ਰਤ) ਵਰਣ ਰਲਾਕੇ ੬੩ ਅਤੇ ਤ੍ਰ ਸਣੇ ੬੪ ਤਥਾ ਕਈ ੫ ਵਿਪ ਰਲਾਕੇ ੬੯ ਵਰਣ ਭੀ ਮੰਨਦੇ ਹਨ। ਕਈ ਵਿਸ਼ੇਸ਼ ਸੂਰ, ਮੂਲ ੩ ਸੂਰ ਲਘੁ ਆਦਿ ਕਰਕੇ ੯ ਭੇਦ ਉੱਦਾਤ ਆਦਿ ਕਰਕੇ ੨੭ ਭੇਦ ਅਤੇ ਅਨੁਨਾਸਿਕ ਕਰਕੇ ੫੪ ਭੇਦ। ਏਸੇ ਤਰਾਂ 'ਏ' ਆਦਿ ਵਿਸ਼ੇਸ਼ ਸੂਰਾਂ ਦੇ ੪×੨×੩ = ੨੪ ਅਨੁਨਾ-

ਸਿਕ ਕਰਕੇ ੪੮ ਭੇਦ ਜੋੜਕੇ ਸਭ ੧੦੨ ਸ੍ਵਰ ਭੇਦ ਅਤੇ ੩੨ ਵਿਅੰਜਨ ਅਤੇ ੫ ਵਿਪ ਰਲਾਕੇ ੧੩੯ ਵਰਣ ਕਰਦੇ ਹਨ । ਪਰੰਤੂ ਮੂਲ ਵਰਣ (੩ ਸ੍ਵਰ ੩੨ ਵਿਅੰਜਨ) ੩੫ ਹੀ ਹਨ । ਹੋਰ ਤਾਂ ਸਭ ਅੱਖਰ ਅੱਗੇ ਕਹੀ ਜਾਣ ਵਾਲੀ ਰੀਤੀ ਅਨੁਸਾਰ ਇਨ੍ਹਾਂ ਦੇ ਹੀ ਵਿਆਪੂ ਜਾਂ ਵਿਸ਼ੇਸ਼ ਹਨ। ਇਹ ਸ੍ਰੀ ਗੁਰੂ ਬਾਣੀ ਦੇ ਨਿਗਮ (ਪੱਟੀ ਲਿਖੀ ਆਦਿ) ਤੋਂ ਪ੍ਰਤੱਖ ਜਾਣਿਆ ਗਿਆ ਹੈ।

੩੦. ਸੁਪਾਂ ਦੇ 'ਮਾਨ' ਆਦਿ ਭੇਦ ਸ੍ਵਰਾਂ ਵਿਚ 'ਵਿਪਾਂ' ਦੇ ਵਿਅੰਜਨਾਂ ਵਿਚ ਅਤੇ ਧੁਪਾਂ ਦੇ ਉੱਦਾਤ ਆਦਿ ਪ੍ਰਯਤਨਾਂ ਵਿਚ ਹੀ ਆ ਜਾਂਦੇ ਹਨ। ਇਨ੍ਹਾਂ ਦਾ ਮਾਨ ਸ੍ਵਤੰਤ੍ਰ ਹੋ ਹੀ ਨਹੀਂ ਸਕਦਾ।

## ਅੱਖਰਾਂ ਦਾ ਸਾਮਾਨ੍ਯ ਵਿਸ਼ੇਸ਼ ਭਾਵ—ਲੱਛਣ

੧. ਜੋ ਮੂਲ ਧੁਨੀ ਅੱਧੀ ਮਾਤ੍ਰਾ ਵਿਚ ਪ੍ਰਗਟ ਹੋਵੇ ਉਸ ਦਾ ਪ੍ਰਤਿਨਿਧ ਸਾਮਾਨ੍ਯ ਸ੍ਵਰ ਅੱਖਰ ਹੈ। ਅਤੇ ਜੋ ਧੁਨੀ ਮਾਤ੍ਰ ਆਦਿ ਦੇ ਸੰਬੰਧ ਕਰ ਕੇ ਪ੍ਰਗਟੇ ਉਹ ਵਿਸ਼ੇਸ਼ ਹੈ। ਜੈਸੇ ੳ. ਅ. ੲ ਸਾਮਾਨ੍ਯ ਅਥਵਾ ਅਪੂਰਣ ਅਤੇ ਉ. ਅ. ਇ ਪੂਰਣ ਜਾਂ ਵਿਸ਼ੇਸ਼ ਸ੍ਵਰ ਹਨ।

੨. ਸ੍ਵਰ ੫ ਪ੍ਰਕਾਰ ਤੇ ਵਿਸ਼ੇਸ਼ਤਾਂ ਨੂੰ ਪ੍ਰਾਪਤ ਹੁੰਦੇ ਹਨ–( ੧ ) ਪੂਰਾ ਉਚਾਰਣ ਕਰਨ ਲਈ ਸਾਮਾਨ੍ਯ ਸ੍ਵਰਾਂ ਨਾਲ ਮਾਤ੍ਰਾ ਲਾ ਦੇਣ ਤੇ। ਜੈਸੇ—ਉ. ਅ. ਇ (ਪੂਰਬੋਕਤ)।

(੨) ਮਾਨ ਭੇਦ ਤੇ

ਅਰਥਾਤ ਦੀਰਘ ਅਤੇ ਪਲੁਤ ਕਰ ਦੇਣ ਤੇ। ਜੈਸੇ ਉਪਰੋਕਤ ੩ ਲਘੂ ਸ੍ਵਰ ਇਕ ਇਕ ਮਾਤ੍ਰਾ ਵਾਲੇ ਹਨ । ਊ ਆ ਈ ਇਨ੍ਹਾਂ ਦੇ ਦੀਰਘ ਦੋ ਦੋ ਮਾਤ੍ਰਾ ਵਾਲੇ ਹਨ। ਜਦੋਂ ਦੀਰਘ ਨੂੰ ਲੰਬਾ ਕਰਕੇ ਤਿੰਨ ਮਾਤ੍ਰਾਂ ਵਿਚ ਪੜ੍ਹੀਏ ਤਾਂ ਉਸ ਨੂੰ ਪਲੁਤ ਆਖੀਦਾ ਹੈ । ਉਸਦਾ ਉਚਾਰਣ 'ਸੇਵਕ ਕੈ ਭਰਪੂਰ ਜੁਗ ਜੁਗ' ਆਦਿ ਵਿਚ 'ਪੂ' ਨੂੰ ਤਿੰਨ ਮਾਤ੍ਰਾਂ ਵਿਚ ਪੜ੍ਹਿਆਂ ਛੰਦ ਦੀ ਚਾਲ ਠੀਕ ਬਣਦੀ ਹੈ। ਇਸੇ ਤਰਾਂ 'ਸਸੀਅ ਧੇਨ ਲਛਮੀ' ਵਿਚ 'ਅ' ਪਹਿਲੇ ਅੱਖਰ ਦੀਰਘ (ਸੀ) ਨੂੰ ਪਲੁਤ ਕੀਤੇ ਦਾ ੧ਚਿੰਨ੍ਹ ਹੈ। ਇਸੇ ਪ੍ਰਕਾਰ 'ਤੇ ਨਰ ਗੁਣੀਯ ਗਹੀਰ' ਵਿਚ 'ਗੁਣੀਯ' ਦਾ 'ਯ' ਹੈ। ਏਵੇਂ ਹੀ 'ਕਰੇ' ਆਦਿ ਪੂਰਨ ਪਦ ਹੁੰਦੇ ਹੋਏ ਭੀ 'ਕਰੇਇ' ਆਦਿ ਕਰਕੇ ਲਿਖੇ ਗਏ ਹਨ।

---

੧. ਜੇ 'ਅ' ਪਲੁਤ ਮਾਤ੍ਰਾ ਦਾ ਚਿੰਨ੍ਹ ਨ ਮੰਨਿਆ ਜਾਵੇ ਤਾਂ 'ਅ' ਦਾ ਕਿਸੇ ਪਦ ਵਿਚ ਭੀ ਯੋਗ ਸਿੱਧ ਨਹੀਂ ਹੁੰਦਾ। ਅਰਥਾਤ 'ਸਸੀਅ' ਵਿਚ 'ਅ' ਨਿਰਰਥਕ ਹੋ ਜਾਂਦਾ ਹੈ। ਅਤੇ 'ਅਧੇਨ' ਅਨਰਥਕ ਹੈ। ਇਸ ਲਈ ਇਹ ਪਲੁਤ ਦਾ ਚਿੰਨ੍ਹ ਹੈ। ਏਵੇਂ ਹੀ ਅ, ਇ, ੳ ਆਦਿ ਕੋਈ ਸ੍ਵਰ ਯਾ ਅੱਧ ਸ੍ਵਰ ਪਲੁਤ ਲਈ ਸਮਝੋ।

(੩) ਮਿਸ੍ਰਤ ਹੋਣ ਤੇ–

੧. ਜੈਸੇ ਅ+ਇ ਆਦਿ ਤੋਂ 'ਏ' ਆਦਿ ਬਣ ਗਏ ਹਨ। ਅਤੇ ਇਹ ਦੀਰਘ ਹੋਣਕਰਕੇ ਦੋ ੨ ਮਾਤ੍ਰਾ ਵਾਲੇ ਹਨ। ਪਲੁਤ ਕਰਨ ਤੇ ੩ ਮਾਤ੍ਰਾ ਵਾਲੇ ਹੋ ਸਕਦੇ ਹਨ।

(੪) ਉੱਦਾਤਾਦਿ ਵਿਸ਼ੇਸ਼ ਪ੍ਰਯਤਨ ਵਿਚ ਪੜ੍ਹਨ ਤੇ–

੧. ਸਭ ਸ੍ਵਰ ਵਿਸ਼ੇਸ਼ ਹੋ ਜਾਂਦੇ ਹਨ।

(੫) ਅਨੁਨਾਸਿਕ ਕਰ ਦੇਣ ਤੋਂ–

੨. ਸਭ ਦੇ ਦੁਗੁਣੇ ਰੂਪ ਹੋ ਜਾਂਦੇ ਹਨ।

ਵਿਅੰਜਨਾਂ ਦਾ ਸਮਾਨ ਵਿਸ਼ੇਸ਼ ਭਾਵ–

੧. ਇਹ ਭੀ ੫ ਪ੍ਰਕਾਰ ਤੋਂ ਹੁੰਦਾ ਹੈ। ਜੈਸੇ–(੧) ਪੂਰਣ ਹੋ ਜਾਣ ਤੇ।

੨. ਸ੍ਵਰਾਂ ਬਿਨਾਂ ਵਿਅੰਜਨਾ ਦੀ ਅੱਧੀ ਮਾਤ੍ਰਾ ਹੁੰਦੀ ਹੈ। ਅਤੇ ਪੂਰਾ ਉਚਾਰਨ ਨਹੀ ਹੁੰਦਾ। ਇਸ ਲਈ ਇਹਨਾਂ ਦੇ ਅੰਤ ਵਿਚ ਸ੍ਵਰ ਲਾਉਣ ਨਾਲ ਇਹ ਵਿਸ਼ੇਸ਼ ਅਥਵਾ ਪੂਰਣ ਬਣ ਜਾਂਦੇ ਹਨ। ਅਤੇ ੧ ਮਾਤ੍ਰਾ ਵਾਲੇ ਹੋ ਜਾਂਦੇ ਹਨ।

੩. ਉਕਤ ਰੀਤੀ ਨਾਲ ਸੁਧ ਵਿਅੰਜਨ ਪਿੰਡੀ ਧੁਨੀਆਂ ਦੇ ਵਿਸ਼ੇਸ਼ ਅਸਥਾਨ-ਪ੍ਰਯਤਨ ਵਿਚ ਪ੍ਰਗਟ ਹੋਣ ਨਾਲ ਸਿੱਧ ਹੁੰਦੇ ਹਨ। ਅਤੇ ਅੰਤ ਵਿਚ ਸ੍ਵਰ ਲਗਣ ਤੇ ਪੂਰਣ ਹੁੰਦੇ ਹਨ। ਤਾਂਤੇ ਇਹ ੩੨ ਵਿਅੰਜਨ ਸ੍ਵਰਾਂ ਦੇ ਹੀ ਵਿਆਪ੍ਯ ਹਨ।

(੨) ਮਾਤ੍ਰ ਧੁਨੀ ਦੇ ਜੋਗ ਤੋਂ–

ਜਦੋਂ ਸੁੱਧ ਵਿਅੰਜਨ ਧੁਨੀ ਨਾਲ ਹੋਰ ਵਿਅੰਜਨ ਧੁਨੀ ਦੀ ੧ਸਮਾਨਾ-ਧਿਕਰਨਤਾ ਹੋਵੇ। ਅਰਥਾਤ ਦੋਵੇਂ ਵਿਅੰਜਨ ਧੁਨੀਆਂ ਚੌਥਾਈ ੨ ਮਾਤ੍ਰਾ ਵਿਚ ਰਲਕੇ ਅੱਧੀ ਮਾਤ੍ਰਾ ਵਾਲੀ ਵਿਅੰਜਨ ਧੁਨੀ ਨੂੰ ਪ੍ਰਗਟ ਕਰਨ ਤਾਂ ਸੁੱਧ ਵਿਅੰਜਨ ਦਾ ਵਿਸ਼ੇਸ਼ ਰੂਪ ਬਣ ਜਾਂਦਾ ਹੈ। ਜੈਸੇ ਕ੍+ਹ੍=ਖ੍, ਗ+ਹ੍=ਘ੍। ਚ੍+ਹ੍=ਛ੍ ਆਦਿ ਨਾਲ ਸ੍ਵਰ ਲਗਾਕੇ ਖ, ਘ, ਅਤੇ ਛ ਆਦਿ ਪੂਰੇ ਵਰਣ ਬਣ ਜਾਂਦੇ ਹਨ।

(੩) ਧੁਨੀ ਵਿਸ਼ੇਸ਼ ਤੇ–

ਜਦੋਂ ਪੂਰੇ ਵਿਅੰਜਨਾਂ ਨੂੰ ਸ੍ਵਾਸ ਘੋਸ਼ ਆਦਿ ਪ੍ਰਯਤਨਾ ਅਤੇ ਵਿਸ਼ੇਸ਼ ਸ੍ਵਰ

---

੧. ਜਿਨ੍ਹਾਂ ਦਾ ਸਮਾਨ ਆਸ੍ਰਾ ਹੋਵੇ। ਜੈਸ 'ਕ' ਵਰਣ ਅਤੇ ਇਸ ਦੀ ੧ ਮਾਤ੍ਰਾ ਦੋਵੇਂ ਚੁਟਕੀ ਜਿੰਨੇ ਕਾਲ ਵਿਚ ਰਹਿੰਦੇ ਹਨ। ਸੋ ਇਨ੍ਹਾਂ ਦਾ ਆਸ੍ਰਾ ਇਤਨਾ ਕਾਲ ਹੈ। ਇਹ ਦੋਵੇਂ ਪਰਸਪਰ 'ਸਮਾਨਾਧਿਕਰਣ' ਹਨ। ਇਸੇ ਤਰਾਂ ਦੇਸ ਭੀ ਕਈਆਂ ਦਾ ਅਧਿਕਰਣ ਹੋ ਜਾਂਦਾ ਹੈ। ਏਥੇ ਕ+ਹ ਆਦਿ ਦੀ ਧੁਨੀ ਵਿਚ ਇਕੋ ਵਾਰ ਦੋ ਅੱਖਰ ਇਕੱਠੇ ਸ੍ਵਰ ਸਹਿਤ ਬੋਲਦੇ ਹਨ। ਸੋ ਦੋਵੇਂ ਅੱਖਰ ਇਕੋ ਮਾਤ੍ਰਾ ਕਾਲ ਅਤੇ ਇਕੋ 'ਖ' ਦੀ ਧੁਨੀ ਵਿਚ ਬੋਲਦੇ ਹਨ। ਤਾਂਤੇ ਸਮਾਨਾ-ਧਿਕਰਣ ਹਨ।

ਵਿਚ ਬੋਲਿਆ ਜਾਵੇ ਤਾਂ ਉਨ੍ਹਾਂ ਦੀਆਂ ਵਿਸ਼ੇਸ਼ ਹੀ ਧੁਨੀਆਂ ਪ੍ਰਗਟ ਹੋ ਜਾਂਦੀਆਂ ਹਨ। ਉਨ੍ਹਾਂ ਤੋਂ ਫਾਰਸੀ-ਅਰਬੀ ਦੇ ਜ਼ੇ ਅਤੇ ਗ਼ੈਨ ਆਦਿ, ਸੰਸਕ੍ਰਤ ਦੇ 'ਰਿ੍' ਤੇ 'ਸ਼' ਆਦਿ ਅੱਖਰ ਬਣ ਜਾਂਦੇ ਹਨ। ਉਹ ਸੁਤੰਤ੍ਰ ਵਰਣ ਨਹੀਂ। ਕਿੰਤੂ ਰੂਪਾਂਤਰ (ਵਿਸ਼ੇਸ਼) ਹਨ। ਇਨ੍ਹਾਂ ਦਾ ਵਿਸ਼ੇਸ਼ ਵਰਣਨ 'ਵਰਨ-ਉਤਪਤੀ' ਪ੍ਰਕਰਣ ਵਿਚ ਆਵੇਗਾ।

(੪) ਅਨੁਨਾਸਿਕ ਕਰ ਦੇਣ ਤੇ—

ਵਰਗੀਆਂ ਦੇ ਤੀਜੇ ਅੱਖਰ ਨਾਲ (ਮੁਹਰੇ) ਚੌਬਾਈ ਮਾਤ੍ਰਾ ਵਿਚ ਅਨੁਸ੍ਵਾਹ ਦੀ ਸਮਾਨਾਧਿਕਰਣਤਾ ਕਰਨ ਨਾਲ ਅਨੁਨਾਸਿਕ ਉਤਪੰਨ ਹੁੰਦੇ ਹਨ। ਜੈਸੇ ਂ+ਗ = ਙ ਅਤੇ ਂ+ਜ = ਞ ਆਦਿ। ਅਨੁਨਾਸਿਕ ਅੱਖਰ ਵਿਅੰਜਨਾਂ ਦੇ ਹੀ ਵਿਸ਼ੇਸ਼ ਰੂਪ ਹਨ।

(੫) ਕ੍ਰਮ ਦੇ ਪਰਿਵਰਤਨ (ਬਦਲਨ) ਨਾਲ

ਜੈਸੇ-ਪਦ ਦੇ ਆਦਿ 'ਘਭ' 'ਨਿਘਾਤ' ਅਤੇ ਮੱਧ ਵਿਚ ਨਾਦੀ ਰੂਪ ਹੁੰਦਾ ਹੈ। ਅਰਥਾਤ 'ਧਰਮ' ਦੇ 'ਧ' ਦਾ ਉਚਾਰਨ 'ਨਿਘਾਤ' ਵਿਚ ਹੋਵੇਗਾ ਅਤੇ 'ਸਾਧੂ' ਯਾ 'ਵਾਧੂ' ਆਦਿ ਵਿਚ ਨਾਦੀ ਉਚਾਰਨ ਹੋਵੇਗਾ। ਇਸ ਦਾ ਵਿਸ਼ੇਸ਼ ਵਰਣਨ ਏਸ ਵਿਆਕਰਣ ਦੇ ਚੌਥੇ ਭਾਗ (ਰਹਸ੍ਯ ਬੋਧ) ਦੇ 'ਸੁਰ ਸਿਖ੍ਯਾ' ਪ੍ਰਕਰਣ ਵਿਚ ਆਵੇਗਾ।

ਗੁਰਮੁਖੀ ਲਿੱਪੀ ਦਾ ਹੋਰਨਾਂ ਲਿੱਪੀਆਂ ਨਾਲੋਂ ਅੰਤਰਾ ਅਤੇ ਵਿਸ਼ੇਸ਼ਤਾ

| ਗੁਰਮੁਖੀ | ਸੰਸਕ੍ਰਿਤ | ਅੰਗ੍ਰੇਜ਼ੀ | ਉਰਦੂ-ਅਰਬੀ | ਵਾਧੂ ਅੱਖਰ | |
|---|---|---|---|---|---|
| | | | | ਸੰਸਕ੍ਰਿਤ | (ਉਰਦੂ-ਅਰਬੀ) |
| ੳ | उ | U | – | ज्ञ | ਐਨ |
| ਅ | अ | A | ਅਲਫ | त्र | ਗ਼ੈਨ |
| ੲ | इ | I | – | क्ष | ਸ਼ੀਨ |
| ਸ | स | S | ਸੀਨ | ष | ਸੁਆਦ |
| ਹ | ह | H | ਹੇ | श | ਜ਼ੁਆਦ |
| ਕ | क | K | ਕਾਫ | ए | ਸੇ |
| ਖ | ख | — | – | ऐ | ਕ਼ਾਫ |
| ਗ | ग | G | ਗਾਫ | ओ | ਜ਼ੇ |
| ਘ | घ | — | – | औ | ਤੋਇ |
| ਙ | ङ | — | – | | ਜ਼ੋਇ |
| ਚ | च | — | ਚੇ | | ਹੇ (ਦੂਜੀ) |
| ਛ | छ | — | – | | ਖ਼ੇ |

| | | | |
|---|---|---|---|
| ਜ | ज | J | ਜੀਮ |
| ਝ | झ | — | — |
| ਞ | ञ | — | — |
| ਟ | ट | T | ਟੇ |
| ਠ | ठ | — | — |
| ਡ | ड | D | ਡਾਲ |
| ਢ | ढ | — | — |
| ਣ | ण | — | — |
| ਤ | त | — | ਤੇ |
| ਥ | थ | — | — |
| ਦ | द | — | ਦਾਲ |
| ਧ | ध | — | — |
| ਨ | न | N | ਨੂਨ |
| ਪ | प | P | ਪੇ |
| ਫ | फ | — | — |
| ਬ | ब | B | ਬੇ |
| ਭ | भ | — | — |
| ਮ | म | M | ਮੀਮ |
| ਯ | य | YU | ਯੇ |
| ਰ | र | R | ਰੇ |
| ਲ | ल | L | ਲਾਮ |
| ਵ | व | VW | ਵਉ |
| ੜ | — | — | ੜੇ |

ਸੂਚਨਾ-ਇਸ ਬਿਓਰੇ ਤੋਂ ਪਤਾ ਲਗਦਾ ਹੈ ਕਿ-

(ੳ) ਗੁਰਮੁਖੀ ਦੇ ੩੫ ਅੱਖਰਾਂ ਵਿਚੋਂ 'ੜ' ਦੇ ਥਾਂ ਸੰਸਕ੍ਰਿਤ ਵਿਚ ਕੋਈ ਅੱਖਰ ਨਹੀਂ।

ਫਾਰਸੀ ਅਤੇ ਅਰਬੀ ਅੱਖਰਾਂ ਵਿਚ ਕਈ ਅੱਖਰ ਨਹੀਂ। ਅਤੇ ੳ, ਈ ਅਰ 'ਖ' ਆਦਿ ਬਹੁਤੇ ਸਾਰੇ ਦੋ ੨ ਤੋਂ ਮਿਲਕੇ ਬਣਦੇ ਹਨ।

(ਅ) ਸੰਸਕ੍ਰਿਤ ਦੇ ऋ ਅਤੇ ऌ ਉੱਕੇ ਹੀ ਬੇਲੋੜੇ ਅਤੇ ਵਾਧੂ ਹਨ। ए ਆਦਿ ਕਈ ਸੰਯੁਕਤ ਅਤੇ ਸੂਰਾਂ ਦੇ ਰੂਪਾਂਤਰ ਹੀ ਹਨ। 'ਜ਼' ਆਦਿ ਕਈ ਸੰਜੋਗੀ ਹਨ। ਉਰਦੂ-ਫਾਰਸੀ ਦੇ ਗ਼ੈਨ ਆਦਿ ਬਹੁਤੇ ਸਾਰੇ ਗੁਰ-ਮੁਖੀ ਦੇ 'ਗ' ਆਦਿ ਦੀਆਂ ਹੀ ਵਿਸ਼ੇਸ਼ ਧੁਨੀਆਂ ਹੋਣ ਕਰਕੇ ਵਾਧੂ ਹਨ।

(ੲ) ਸੰਸਕ੍ਰਤ ਦੇ ᳲ क ᳲ ख प ᳲ फ ᳲ ਅਤੇ ਅਤੇ ਅਰਬੀ ਦੇ ਐਨ ਆਦਿ ਗੁਰਮੁਖੀ ਦੇ 'ਧੁਪ' ਅਤੇ 'ਵਿਧੁ' ਧੁਨੀਆਂ ਵਿਚ ਹੀ ਆ ਜਾਣ ਕਰਕੇ ਗੁਰਮੁਖੀ ਅੱਖਰ ਹੀ ਵਿਆ-ਪਕ ਅਰਥਾਤ ਸਭ ਧੁਨੀਆਂ ਲਈ ਕ੍ਰਿਤਵਜੂਹ (ਸਫਲ) ਹਨ।

## ਅੱਖਰਾਂ ਦੀ ਉਤਪਤੀ ਅਤੇ ਕ੍ਰਮ

੧. ਉਪਰ ਕਥਨ ਕੀਤਾ ਗਿਆ ਹੈ ਕਿ ਪਹਿਲੇ ਪਿੰਡੀ ਧੁਨੀ ਤੋਂ ਸ਼੍ਰੀਰ ਦੇ ਅੰਗਾਂ (ਨਾਭਿ, ਕੰਠ ਅਤੇ ਤਾਲੂ) ਵਿਚ ਸੂਰ ਪ੍ਰਗਟ ਹੋਏ ਹਨ ਅਤੇ ਉਨ੍ਹਾਂ ਵਿਚੋਂ ਪਹਿਲਾਂ

'ਤ' ਫੇਰ 'ਅ' ਪਿਛੋਂ 'ਇ' ਪ੍ਰਗਟੀ ਹੈ। ਇਸ ਲਈ ਮੂਲ ਧੁਨੀ ਤੋਂ ਕ੍ਰਮ ਤੇ ੳ ਅਦਿ ਸੁਰਾਂ ਦੀ ਉਤਪੱਤੀ ਹੋਈ ਹੈ। ਤਾਂਤੇ ਸੁਰ ਇਕ ਦੂਜੇ ਦੇ ਕਾਰਣ ਨਹੀਂ। ਕਿੰਤੂ ਇਕ ਦੂਜੇ ਨਾਲੋਂ ਕ੍ਰਮ ਵਿਚ ਅਗੇ ਪਿਛੇ ਹਨ। ਇਸ ਲਈ ਇਨ੍ਹਾਂ ਦੀ ਉਤਪਤੀ ਦੇ ਵਿਸ਼ਯ ਇਤਨਾ ਕਥਨ ਹੀ ਬੱਸ ਹੈ ਕਿ ਆਦਿਲੀ ਧੁਨੀ (ਬੀਣਾ ਨਾਦ ਦੀ) 'ਵੀ' ਹੈ। ਜਿਸ ਵਿਚ ਕ੍ਰਮ ਤੇ ਉ, ਅ, ਇ ਰਲੇ ਹੋਏ ਹਨ। ਅਤੇ ੳ ਦਾ ਕ੍ਰਮ ਪਹਿਲਾਂ ਹੈ। ਸੰਸਾਰ ਭਰ ਦੇ ਵਿਆਕਰਣੀਆਂ ਨੇ ਅਪਣੀਆਂ ਲਿਪੀਆਂ ਯਾ ਵਰਣਮਾਲਾਂ ਦੇ ਅਰੰਭ ਵਿਚ 'ਅ' ਰਖਕੇ ਵਿਆਕਰਣ ਵਿਸ਼ਯਕ ਅਤਿ ਅਸੰਗਤੀ ਅਤੇ ਅਗਿਆਨ ਦਿਖਾਲਿਆ ਹੈ। ਸਭ ਤੋਂ ਵਡੇ ਵਿਆਕਰਣੀਏ 'ਪਾਣਿਨੀ' ਨੇ 'ਅ, ਇ, ਉ' (ਣ) ਸੂਤ੍ਰ ਬਣਾਕੇ ੳ ਨੂੰ 'ਇ' ਨਾਲੋਂ ਭੀ ਪਿਛੋਂ ਅਸਥਾਨ ਦਿਤਾ ਹੈ। ਸੋ ਇਹ ਮਹਾਨ ਅਸ਼ੁੱਧੀ ਹੈ। ਤਾਂਤੇ ਲਿੱਪੀ ਦੇ ਆਦਿ ਵਿਚ 'ੳ' ਹੀ ਰਖਣਾ ਵਿਆਕਰਣ ਵਿਦਿਆ ਅਨੁਸਾਰ ਠੀਕ ਹੈ।

੨. ਗੁਰਬਾਣੀ ਦੇ ਨਿਗਮ-ਆਗਮ ਵਿਚ 'ੳ' ਨੂੰ ਆਦਿ ਰਖਣ ਵਿਚ ਹੇਠ ਲਿਖੇ ਕਾਰਣ ਹਨ-

(੧) ਸਭ ਤੋਂ ਪਹਿਲੀ 'ਮੰਦ੍ਰਾ' ਧੁਨੀ ਹੈ। ਅਤੇ ਨਾਭਿ ਵਿਚ ਪਰਗਟ ਹੁੰਦੀ ਹੈ। ਉਸ ਦਾ ਪ੍ਰਤਿਨਿਧਿ 'ੳ' ਹੈ। ਇਸ ਲਈ ਇਸ ਦਾ ਕ੍ਰਮ ਧੁਨੀ ਦੇ ਕ੍ਰਮਾਨੁਸਾਰ ਪਹਿਲਾ ਹੈ।

(੨) ਸ਼ਬਦ ਸ਼ਾਸਤ੍ਰਾਂ ਵਿਚ 'ੳ' ਬ੍ਰਿਧੀਕਾਰਕ ਅਵਜਯ ਹੋਣ ਕਰਕੇ ਮੰਗਲਵਾਚੀ ਹੈ। ਇਸ ਲਈ ਸਾਸਤ੍ਰ ਦੇ ਆਰੰਭ ਵਿਚ ਇਹੋ ਰਖਣਾ ਯੋਗ੍ਯ ਹੈ।

(੩) 'ਓਂਕਾਰ' ਰੂਪ ਬ੍ਰਹਮੰਡੀ ਧੁਨੀ ਦਾ ਆਦਿ ਵਰਣ ਹੋਣਕਰਕੇ ਭੀ ਸੁਭ ਹੈ।

(੪) 'ੳ' ਦਾ ਅਰਥ ਉਚਾਰਣ (ਉਙ-ਉਚਾਰਣੇ) ਹੋਣ ਕਰਕੇ ਸ਼ਬਦ ਸ਼ਾਸਤ੍ਰ ਦੇ ਮੁੱਢ ਵਿਚ ਇਸ ਦਾ ਹੀ ਨਿਆਸ ਕਰਨਾ ਪ੍ਰਸ਼ਸਤ (ਸਲਾਹਣ ਯੋਗ) ਹੈ।

(੫) 'ੳ' ਮਹਾਂਦੇਵ ਦੇ ਵਾਚਕ 'ਉ:' ਦਾ ਆਦਿਵਰਣ ਹੋਣ ਤੇ ਭੀ ਸਾਂਪ੍ਰਦਾਯਕ ਲੋਕਾਂ ਵਿਚ ਵਿਆਕਰਣ ਦੇ ਮੁਖ ਆਚਾਰਯ ਸ਼ਿਵ ਜੀ ਦਾ 'ਨਾਮ ਸੂਚਕ' ਵਰਣ ਮੰਨਿਆ ਗਿਆ ਹੈ।

(੬) ਸੰਗੀਤ ਆਦਿ ਸਾਸਤ੍ਰਾਂ ਦੇ ਆਰੰਭ ਵਿਚ ਆਲਾਪ ਭੀ 'ੳ' ਤੋਂ ਆਰੰਭ ਹੁੰਦਾ ਹੈ। ਇਸ ਲਈ ਆਦਿ ਵਿਚ ਇਸੇ ਦਾ ਨਿਰਦੇਸ਼ ਚਾਹੀਦਾ ਹੈ।

(੭) 'ਆਹਤ' ਨਾਦ ਦੀ ਆਦਿਲੀ ਧੁਨੀ ਵੀਣਾ ਹੈ। ਉਸ ਦਾ ਮੂਲਵਰਣ 'ੳ' ਹੋਣ ਕਰਕੇ ਆਦਿ ਵਿਚ ਹੀ ਰਖਣਾ ਠੀਕ ਹੈ।

(੮) ਸੁਰਾਂ ਦਾ ਪ੍ਰਤਯਾਹਾਰ 'ਵਿ' ਅਤੇ ਵਿਅੰਜਨਾ ਦਾ 'ਸੂ' ਬਣਕੇ 'ਵਿਸੂ' ਸਭ ਵਰਣਾ ਦਾ ਸਾਮਾਨਯ ਪ੍ਰਤਯਾਹਾਰ ਹੈ। "ਬਾਵਨ ਅਛਰ ਲੋਕ ਤ੍ਰੈ ਸਭ ਕਿਛੁ ਇਨਹੀ ਮਾਹਿ।" ਆਦਿ ਨਿਗਮ ਅਨੁਸਾਰ ਬਾਣੀ ਰੂਪ 'ਵਿਸੂ' ਦੇ ਮੂਲ ਵਰਣ 'ੳ' ਤੋਂ ਹੀ 'ਅੱਖਰ ਆਮਨਾਯ' ਦਾ ਆਰੰਭ ਹੋਣਾ ਚਾਹੀਦਾ ਹੈ।

(੯) ਰੇਖਾ ਗਣਿਤ ਅਨੁਸਾਰ ਭੀ ਸਭ ਅਖਰਾਂ ਦਾ ਮੂਲ 'ੳ' ਹੈ। ਅਰਥਾਤ ਸਭ ਅਖਰਾਂ ਦੀ ਆਕ੍ਰਿਤੀ (ਸ਼ਕਲ) ਇਸ ਵਿਚੋਂ ਹੀ ਬਣੀ ਹੈ।

(੧੦) ਅੱਖਰ ਗਣਿਤ ਅਨੁਸਾਰ ਭੀ ਸਭ ਧੁਨੀਆਂ ਦਾ ਆਰੰਭ-'ੳ' ਤੋਂ ਹੀ ਹੁੰਦਾ ਹੈ।

(੧੧) ਅੰਕ ਗਣਿਤ ਤਥਾ ਬੀਜ ਗਣਿਤ ਅਨੁਸਾਰ 'ੳ' ਦਾ ੧ਪੰਚਾਂਗ ਹੀ ਸਾਰੇ ਵਿਆਪਕ ਹੋਣਕਰਕੇ ੳ' ਹੀ ਸਭ ਅਖਰਾਂ ਦਾ ਮੂਲ ਸਿੱਧ ਹੁੰਦਾ ਹੈ।

(੧੨) ਏਕ ਤੋਂ ਅਨੇਕ ਰੂਪ ਹੋਣ ਵਾਲੇ 'ਓਂਕਾਰ' ਵਿਚੋਂ ਦ੍ਵਜ ਰੂਪ ਅੱਖਰ 'ੳ' ਹੀ ਹੈ। ਏਕਾ (੧) ਅਤੇ ਕਾਰ (⌒) ਅਗੇ ਪਿਛੇ ਦੇ ਸਬਦ ਏਸੇ ਦੀ ਅਵਸਥਾ, ਵਿਸ਼ਿਸ਼ਤਾ ਅਤੇ ਪ੍ਰਸੰਸਾ ਸੂਚਕ ਹਨ।

੧੩. ਊੜਾ ਐੜਾ ਅਤੇ ਈੜੀ ਇਨ੍ਹਾਂ ਪ੍ਰਤਜਹਾਰਾਂ ਵਿਚੋਂ 'ੳ' ਸਭ ਤੋਂ ਪਹਿਲੀ ਅਤੇ ਮੁਢਲੀ ਸੰਗ੍ਯਾ ਹੋਣ ਕਰ ਕੇ ਸਭ ਵਰਣਾਂ ਤੋਂ 'ਊੜਾ' ਹੀ ਮੁੱਖ ਹੈ।

੧੪. ਨਾਦ ਕ੍ਰਮਾਨੁਸਾਰ 'ਓਂਕਾਰ' ਨੂੰ ਨਿਖੇੜਿਆਂ 'ੳ' ਅਰਧ ਬਿੰਦੂ ਦਾ ਆਸ੍ਰਾ ਅਤੇ ਮੂਲ ਹੈ। 'ਅ' ਦੀ ਨਾਇਕ ਅਤੇ 'ਕਾਰ' ਦੀ ਲਖੁ 'ਏ' ਦਾ ਪ੍ਰਕਾਸ਼ਕ ਹੋਣ ਕਰਕੇ ਆਦਿਲਾ ਅਸਥਾਨ 'ੳ' ਦਾ ਹੀ ਸਿੱਧ ਹੁੰਦਾ ਹੈ।

੩. ਅ–(੧) ਕੰਠ ਵਿਚ ਬੋਲਣ ਵਾਲਾ ਅਤੇ ਮਧਮ ਧੁਨੀ ਦਾ ਬੋਧਕ ਹੈ। ਇਸ ਨੂੰ ਆਦਿ ਵਿਚ ਰਖਣਾ 'ਕ੍ਰਮ ਭੰਗ' ਦੋਸ਼ ਹੈ। ਤਾਂਤੇ ਦੂਜੇ ਥਾਂ ਰਖਣਾ ਹੀ ਯੋਗ੍ਯ ਸੀ। (੨) ਇਸ ਦਾ ਅਰਥ ਨਿਖੇਧੀ (ਨਾਂਹ) ਵਿਚ ਹੋਣ ਕਰਕੇ ਆਦਿ ਵਿਚ ਰਖਣਾ ਅਯੋਗ੍ਯ ਸੀ। (੩) ਅ-ਨਾਮ 'ਵਿਸ਼ਨੂ' ਦਾ ਕਲਪਿਤ ਹੈ। ਉਸ ਦਾ ਆਦਿ ਵਰਣ (ਅ) ਸ਼ਾਂਤਿ ਸੂਚਕ ਹੋਣ ਕਰਕੇ ਸ਼ਬਦ ਸ਼ਾਸਤ੍ਰ ਦੇ ਆਦਿ ਵਿਚ ਰਖਣਾ ਉਸਦੀ ਹਾਨੀ ਕਰਨਾ ਹੈ। (੪) ਖੇਦ ਸੂਚਕ ਅਵਜਯ ਦਾ ਆਦਿਲਾ ਵਰਣ ਹੋਣ ਕਰਕੇ ਆਦਿ ਵਿਚ ਰਖਣਾ 'ਅਮੰਗਲ' ਸੂਚਕ ਹੈ। 'ੲ' ਦੀ ਧੁਨੀ (ਤੀਬ੍ਰ) ਤਾਲੂ ਵਿਚ ਬੋਲਣ ਕਰਕੇ ਇਸ ਨੂੰ ਤੀਜੇ ਥਾਂ ਹੀ ਰਖਣਾ ਠੀਕ ਸੀ। (੨) ਇਸ ਦਾ ਅਰਥ 'ਸ਼ਕਤੀ' ਮਾਤ੍ਰ ਅਤੇ ਲਿੰਗ ਇਸਤ੍ਰੀ ਹੋਣ ਕਰਕੇ ਇਹ ਪਿਛਲੇ ਤੀਜੇ ਥਾਂ ਹੀ ਚਾਹੀਦੀ ਸੀ।

ਸੂਚਨਾ–ਅੱਖਰਾਂ ਦੇ ਸੰਸਕਾਰ, ਲਿੰਗ ਅਤੇ ਸੰਬੰਧ ਆਦਿ ਇਸੇ ਗ੍ਰੰਥ ਵਿਚ ਅਗੇ ਵਰਣਨ ਕੀਤੇ ਜਾਣਗੇ।

(ਵਿਅੰਜਨ ਉਤਪੱਤੀ ਕ੍ਰਮ)

੧. 'ਅ' ਨੂੰ '੨ਅਰਧ ਬਿਬ੍ਰਤ' 'ਸ੍ਵਾਸ' ਅਤੇ 'ਮਹਾਂ ਪ੍ਰਾਣ' ਪ੍ਰਯਤਨ ਵਿਚ ਬੋਲਣ

---

੧ਨੌ ਅੰਗ ਦੀ ਵਿਆਪਕਤਾ ਮੰਨੀ ਜਾਂਦੀ ਹੈ। ਪਰੰਤੂ ਪੰਚਾਂਗ ਰੀਤੀ ਅਨੁਸਾਰ ੫ ਹੀ ਵਿਆਪਕ ਹੈ। ਇਹ ਸਿਧਾਂਤ ਦੂਜੇ (ਸ਼ਾਸਤ੍ਰਾਰਥ ਦੇ) ਸੰਸਕਰਣ ਦੇ ਛਪਣ ਤੋਂ ਪਰਗਟ ਹੋਵੇਗਾ।

੨ਥੋੜਾ ਖੁਲ੍ਹਾ।

ਨਾਲ 'ਸ' ਪ੍ਰਗਟ ਹੁੰਦਾ ਹੈ। 'ਸ' ਨੂੰ ਨਾਦ ੧ਅਲਪ ਪ੍ਰਾਣ ਅਤ ਅਰਧ ਬਿਬ੍ਰਤ ਵਿਚ ਬੋਲਣ ਤੇ 'ਹ' ਉਤਪੰਨ ਹੋਇਆ ਹੈ।

੨. 'ਇ' ਤੋਂ ਪਿਛੋਂ 'ਸ' ਇਸ ਲਈ ਰਖਿਆ ਕਿ 'ਇ' ਦਾ ਤਾਲੂ ਅਤੇ 'ਸ' ਦਾ ਦੰਤ ਅਸਥਾਨ ਹੈ ਜੋ ਕਿ ਕੋਲ ਹੀ ਹੈ। ਇਸ ਲਈ ਉਕਤ 'ਪ੍ਰਯਤਨ ਨਿਮਿਤ' ਤੇ ਨੇੜੇ ਦੇ ਵਰਣ 'ਸ' ਦੀ ਉਤਪੱਤੀ ਸਹਜ ਹੀ ਹੋ ਸਕਦੀ ਸੀ। ਫੇਰ ਉਸਦੇ ਸਵਰਣੀ 'ਹ' ਦਾ ਸਾਖਿਆਤ ਹੀ ਨੇੜ ਸੀ।

੩. 'ਹ' ਤੋਂ ਪਿਛੋਂ ਉਸਦੇ ਸਵਰਣੀ (ਕੰਠੀ) ਕਵਰਗ ਦੀ ਉਤਪੱਤੀ ਕ੍ਰਮ ਤੇ ਅਲਪ ਪ੍ਰਾਣ, ੨ਮਹਾਂ ਪ੍ਰਾਣ, ਅਲਪ ਪ੍ਰਾਣ ੩ਮਹਾਂ ਪ੍ਰਾਣ ਅਤੇ ਅਨੁਨਾਸਿਕ ਅਲਪ ਪ੍ਰਾਣ (ਨਾਸਕਾ ਵਿਚਦੀ) ਸਭ ਨਾਲ ਸਪ੍ਰਿਸ਼ਟ ਪ੍ਰਯਤਨ ਜੋੜਨ ਤੋਂ ਹੋਈ।

ਜੈਸੇ–

੪. ਪਹਿਲਾਂ ੪ਕੰਠ ਦੇ ਪਹਿਲੇ ਥਾਂ ਅਤੇ ਜਿਹਬਾਮੂਲ' ਦੇ ਵਿਚਕਾਰ 'ਕ' ਫੇਰ 'ਮਹਾਂ ਪ੍ਰਾਣ' ਦੇ ਸੰਜੋਗ ਨਾਲ 'ਖ' ਫੇਰ 'ਅਲਪ ਪ੍ਰਾਣ' ਨਾਦ ਸਪ੍ਰਸ਼ਟ ਆਦਿ ਪ੍ਰਯਤਨਾ ਦੀ ਵਿਸ਼ੇਸ਼ਤਾ ਨਾਲ 'ਗ', ਫੇਰ ਓਸੇ ਕ੍ਰਮ ਨਾਲ 'ਘੋਸ਼' ਤੇ ਨਾਦ ਸਪ੍ਰਿਸ੍ਰ, ਅਤੇ ਮਹਾਂ ਪ੍ਰਾਣ ਤੋਂ 'ਅ' ਦੀ ਅਤੇ ਫੇਰ ਤੀਜੇ ਅੱਖਰ (ਅਲਪ ਪ੍ਰਾਣੀ) ਸਮਾਨਾ ਧਿਕਰਣੀ ਅਨੁਸ੍ਵਾਰ ਲਾਕੇ ਸਭ ਵਰਗਾਂ ਨੇ ਅਨੁਨਾਸਿਕ (ਙ) ਆਦਿ ਅੱਖਰ ਉਤਪੰਨ ਹੋਏ। ਫੇਰ ਚਵਰਗੀ ਅੱਖਰ ਤਾਲੂ ਵਿਚ ਕ੍ਰਮ ਤੇ ਉਕਤ 'ਪ੍ਰਯਤਨ ਪ੍ਰਣਾਲੀ' ਦੁਆਰਾ ਉਤਪੰਨ ਹੋਏ। ਅਗੇ ਓਸੇ ਕ੍ਰਮ ਤੇ ਮਸਤਕ, ਦੰਦਾਂ ਅਤੇ ਓਸ਼ਟ ਆਦਿ ਅਸਥਾਨਾਂ ਵਿਚ ਸਭ ਵਰਗੀ ਅੱਖਰ ਪ੍ਰਗਟ ਹੋਏ।

੫. ਯਾਦਿਗਣ ਦੀ ਉਤਪਤੀ ਸੂਰਾਂ ਵਿਅਤੇ (ਪੁੱਠਾ) ਸੰਜੋਗ ਆਦਿ ਕਰਨ ਅਤੇ ਵਰਗਾਂ ਦੇ'ਅਸਥਾਨ ਕ੍ਰਮ'ਤੋਂ ਪ੍ਰਯਤਨ ਵਿਸ਼ੇਸ਼ ਦ੍ਵਾਰਾ ਹੋਈ। ਜੈਸੇ-ਇ + ਅ ਤੋਂ ਯ ਦੀ ਉਤਪਤੀ ਤਾਲੂ ਵਿਚ, ਫੇਰ ਅਗਲੇ ਅਸਥਾਨ (ਮਸਤਕ ਵਿਚ) 'ਤ' ਨੂੰ ਬਿਬ੍ਰਤ ਘੋਸ਼ ਅਤੇ ਮਹਾਂ ਪ੍ਰਾਣ ਵਿਚ ਉਚਾਰਣ ਤੋਂ 'ਰ' ਅਤੇ ਅਲਪ ਪ੍ਰਾਣ ਪ੍ਰਯਤਨ ਦ੍ਵਾਰਾ ਦੰਤਾਂ ਦੇ ਮੁੱਢ ਵਿਚ ਜਿਹਵਾ ਨੂੰ ਥੋੜਾ ਜਿਹਾ ਚੌੜਾ ਕਰਕੇ

---

੧ਕੋਮਲ ਜਿਹਾ।

੨ਕਾਠਾ ਜਿਹਾ।

੩ਕੰਠ ਦੇ ੨ ਅੰਸਾਂ ਵਿਚ ਉਕਤ ਅੱਖਰਾਂ ਦੀ ਉਤਪਤੀ ਹੁੰਦੀ ਹੈ। ਪਹਿਲੇ ਵਿਚ ਕ, ਗ ਦੀ, ਦੂ ਜੇ ਵਿਚ ਖ ਤੇ ਘ ਦੀ ਅਤੇ ਙ ਦੀ ਉਤਪਤੀ ਨਾਸਿਕਾ ਅਤੇ ਕੰਠ ਦੇ ਪਹਿਲੇ ਅੰਸ ਦੇ ਸੰਜੋਗ ਨਾਲ 'ਗ' ਦੇ ਸਮਾਨ ਕਾਲ ਦੇਸ ਅਤੇ ਪ੍ਰਯਤਨ ਵਿਚ ਹੁੰਦੀ ਹੈ। ਅ-ਹ ਦੀ 'ਕ' 'ਗ' ਦੇ ਸਮਨਾ ਧਿਕਰਣੀ ਹੈ। ਇਹਨਾਂ ਦੀ ਪੂਰੀ ੨ ਸਮਝ 'ਸ੍ਵਰ ਪ੍ਰਕ੍ਰਿਆ' ਪੜ੍ਹਨ ਤੋਂ ਆਵੇਗੀ।

੪ਜੀਭ ਦੇ ਮੂਲ, ਮੱਧ, ਉਪਾਗ੍ਰ ਅਤੇ ਅਗ੍ਰ ਇਹ ੪ ਅੰਗ ਹਨ। ਕੰਠ ਦੇ ਦੋ ਅੰਗ ਹਨ।

'ਲ' ਉਤਪੰਨ ਹੋਇਆ ਹੈ। ਫੇਰ ਉ, ਅ ਨੂੰ ਜੋੜਕੇ ਓਸ਼ਟ-ਦੰਤ ਦੁਾਰਾ ਅੱਧ ਸਪ੍ਰਿਸਟ ਅਤੇ ਅਲਪ-ਪ੍ਰਾਣ ਪ੍ਰਯਤਨ ਵਿਚ 'ਵ' ਅਤੇ ਫੇਰ ਮਸਤਕ ਵਿਚ ਮੁੜਕੇ ਉਪਸੰਹਾਰੀ 'ੜ' ਵਰਣ 'ਡ' ਨੂੰ ਮੁੱਧ (ਖਾਲੀ) ਕਰਕੇ ਬਣਿਆ ਹੈ। ਅਰਥਾਤ ਏਸ ਗਣ ਦੇ ਅੱਖਰ ਕ੍ਰਮ ਤੇ ਤਾਲੂ, ਮਸਤਕ' ਦੰਦ, ਓਸ਼ਟ ਤਥਾ ਮਸਤਕ ਵਿਚ ਵਿਸ਼ੇਸ਼ ਪ੍ਰਯਤਨਾ ਕਰਕੇ ਪ੍ਰਗਟ ਹੋਏ ਹਨ।

੬. ਫਾਰਸੀ ਦੇ ਕਈ ਵਾਧੂ ਅੱਖਰ (ਵਿਧੁ) ਪੂਰਬ ਕਹੀ ਰੀਤੀ ਨਾਲ ਇਨ੍ਹਾਂ ਹੀ ਵਿਅੰਜਨਾਂ ਦੀਆਂ ਵਿਸ਼ੇਸ਼ ਧੁਨੀਆਂ ਹਨ। ਸੁਤੰਤ੍ਰ ਵਰਣ ਨਹੀਂ। ਜੈਸੇ 'ਕ' ਨੂੰ ਸੰਬ੍ਰਿਤ ਅਤੇ ਘੋਸ਼ ਪ੍ਰਯਤਨ ਵਿਚ ਬੋਲਣ ਨਾਲ ਜਿਹਬਾ ਦੇ ਮੂਲ ਵਿਚ ਕ਼ ਅਤੇ ਕੰਠ ਦੇ ਦੂਜੇ ਅਸਥਾਨ ਵਿਚ 'ਖ਼' 'ਗ' ਤੋਂ ਪਹਿਲੇ ਥਾਂ ਵਿਚ ਸੰਬ੍ਰਿਤ,-ਸੁਾਸ ਤੇ ਬੋਲਿਆਂ ਗੈਨ ਅਤੇ 'ਪ' ਨੂੰ ਅਲਪ-ਪ੍ਰਾਣ ਸੁਾਸ ਵਿਚ ਬੋਲਿਆਂ 'ਫ਼' ਦੀ ਧੁਨੀ ਬਣ ਜਾਂਦੀ ਹੈ। ਏਵੇਂ ਹੋਰ ਸਮਝੋ।

ਸੁਪ ਉਤਪੱਤੀ

੧. ਸੁਪ, ਸੁਰਾਂ ਦੇ ਹੀ ਵਿਸ਼ੇਸ ਰੂਪ ਹੋਣ ਕਰਕੇ ਉਨ੍ਹਾਂ ਤੋਂ ਉਤਪੰਨ ਹੋਏ ਮੰਨੇ ਗਏ ਹਨ। ਜੈਸੇ-ੳ ਅ ੲ ਨੂੰ ਪੂਰਾ ਬੋਲਣ ਲਈ ਔਂਕੜ, ਮੁਕਤਾ ਅਤੇ ਸਿਹਾਰੀ ਦੀ ਉਤਪੱਤੀ ਹੁੰਦੀ ਹੈ। ਲੰਬਾ ਕਰਨ ਨਾਲ ਦੁਲੈਂਕੇ, ਕੰਨਾ ਅਤੇ ਬਿਹਾਰੀ ਬਣੀ ਅਤੇ ਅ, ੲ ਆਦਿ ਜੋੜਨ ਤੇ 'ਏ' ਆਦਿ ਉਤਪੰਨ ਹੁੰਦੇ ਹਨ ਅਥਵਾ ਇ, ੳ ਅਤੇ ਅ ਨਾਲ ਕ੍ਰਮ ਤੇ ਲਾਂ, ਦੁਲਾਈਆਂ ਹੋੜਾ ਅਤੇ ਕਨੌੜਾ ਲਾਉਣ ਤੇ ਬਣ ਜਾਂਦੇ ਹਨ।

੨, ਜਦੋਂ ਸੁਰਾਂ ਦਾ ਪੂਰਾ ਪੂਰਾਂ ਅਥਵਾ ਲਗ ਸਣੇ ਪ੍ਰਯੋਗ ਕਰਨਾ ਪਵੇ ਤਾਂ ਇਹ ਸੂਖਮ ਰੂਪ ਧਾਰਕੇ ਉਨ੍ਹਾਂ ਦੇ ਸਹਾਇਕ ਹੁੰਦੇ ਹਨ। ਉਸ ਸਮੇਂ ਇਨ੍ਹਾਂ ਦੀ 'ਲਗਾ-ਮਾਤ੍ਰਾ' ਸੰਗਿਆ ਹੁੰਦੀ ਹੈ। ਜਦੋਂ ਇਹ ਵਿਅੰਜਨਾ ਤੋਂ ਬਿਨਾਂ ਅਰਥਾਤ ਵਿਸ਼ੇਸ਼ ਰੂਪ ਵਿਚ ਵਰਤੇ ਜਾਣ ਤਾਂ ਇਹਨਾਂ ਦੀ ਸੰਗ੍ਯਾ 'ਸੁਪ' ਹੁੰਦੀ ਹੈ।

ਵਿਪ (ਵਿਅੰਜਨ ਪਰਤੰਤ੍ਰ) ਦੀ ਉਤਪੱਤੀ-

੧. ਇਹ ਵਿਅਜਨਾਂ ਤੋਂ ਬਣਕੇ ਸੁਰਾਂ ਦੇ ਪਿਛੋਂ ਅਤੇ ਵਿਅੰਜਨਾਂ ਤੋਂ ਅਗੋਂ ਆਉਂਦੇ ਹਨ। ਇਸ ਲਈ ਯੋਗ ਸ਼ਕਤੀ ਨਾਲ ਇਨ੍ਹਾਂ ਦਾ ਨਾਉਂ 'ਅਨੁਸੁਾਰ' ਭੀ ਹੈ।

੨. ਟਿੱਪੀ- 'ਸੰਜੋਗੀ ਅਨੁਨਾਸਿਕ' ਵਿਚੋਂ ਪਹਿਲੇ ਦਾ ਵਿਕਾਰ ਹੈ।।ਇਹ ਪਹਿਲ ਅਨੁਨਾਸਿਕ ਦੇ ਥਾਂ ਬਣਕੇ ਅਪਣੇ ਤੋਂ ਪਹਿਲੇ ਸੁਰ ਉਪਰ ਲਗ ਜਾਂਦੀ ਹੈ।

੩. ਜੇ ਪਹਿਲਾ ਵਰਣ ਅਨੁਨਾਸਿਕ ਨ ਹੋਵੇ ਤਾਂ ਉਹ ਉਸ ਵਰਗ ਦੇ ਅਨੁ· ਨਾਸਿਕ ਦਾ ਵਿਕਾਰ ਹੁੰਦੀ ਹੈ। ਜੈਸੇ ਰੰਗ ਆਦਿ ਵਿਚ ਕਵਰਗੀ ਅਨੁਨਾਸਿਕ 'ਙ' ਦਾ ਵਿਕਾਰ 'ਪੰਚ' ਆਦਿ ਵਿਚ 'ਞ' ਦਾ, 'ਠੰਢਾ' ਆਦਿ ਵਿਚ 'ਣ' ਦਾ, 'ਸੰਤ' ਆਦਿ ਵਿਚ 'ਨ' ਦਾ 'ਅੰਬ' ਆਦਿ ਵਿਚ 'ਮ' ਦਾ

ਵਿਕਾਰ ਟਿੱਪੀ ਹੈ। ਏਵੇਂ ਹੀ ਮਾਂਗ, ਆਂਚ, ਆਂਟ, ਸਾਂਤ ਅਤੇ 'ਕਾਂਬ' ਆਦਿ ਵਿਚ ਬਿੰਦੀ 'ਙ' ਆਦਿ ਦਾ ਵਿਕਾਰ ਹੈ।

੪. ਗਣਾਂ ਦੇ ਅੱਖਰਾਂ ਦੀ ਟਿੱਪੀ-ਬਿੰਦੀ ਪਰਲੇ ਵਰਣ ਦੇ ਸਵਰਣੀ ਅਨੁਨਾਸਿਕਾਂ ਦੀ ਵਿਕਾਰ ਹੁੰਦੀ ਹੈ। ਜੈਸੇ-'ਸੰਸਾਰ' ਵਿਚ 'ਸ' ਦੇ ਸਵਰਣੀ (ਤਵਰਗੀ) ਅਨੁਨਾਸਿਕ 'ਨ' ਦੀ ਵਿਕਾਰ ਹੈ। 'ਸੰਹਾਰ' ਵਿਚ 'ਙ', 'ਸੰਯੁਕਤ' ਵਿਚ 'ਯ' ਦੇ ਸਵਰਣੀ ਚਵਰਗੀ ਅਨੁਸਾਸਿਕ 'ਞ' ਦੀ, ਸੰਰੋਹ 'ਵਿਚ' 'ਣ' ਦਾ, 'ਸੰਲਗਨ' ਵਿਚ 'ਨ' ਦੀ ਅਤੇ 'ਸੰਵਾਰ' ਵਿਚ 'ਮ' ਦਾ ਵਿਕਾਰ ਹੈ। ਏਵੇਂ ਬਿੰਦੀ ਸਮਝੋ (ਸੰਰੋਹ ਅਤੇ ਸੰਲਗਨ ਵਿਚ ਦੋਨੋ ਉਦਾਹਰਣ 'ਆਕ੍ਰਿਤੀ ਗਣ' ਦੇ ਨਿਯਮ ਨੂੰ ਲੈਕੇ ਦਿਤੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਦਾਹਰਣ ਧਿਆਨ ਵਿਚ ਨਹੀਂ ਆਏ।)

੫. ਅੱਧਕ-ਨਿਰਅਨੁਨਾਸਿਕ ਦ੍ਰੁਤ ਅੱਖਰਾਂ ਵਿਚੋਂ ਪਹਿਲੇ ਅੱਖਰ ਦਾ ਵਿਕਾਰ ਹੈ। ਇਹ ਵੀ ਸ੍ਵਰ ਤੋਂ ਪਿਛੋਂ ਅਤੇ ਵਿਅੰਜਨ ਤੋਂ ਪਹਿਲਾਂ ਆਉਂਦੀ ਹੈ। ਜੈਸੇ-ਹੱਉ ਅਤੇ ਕੱਮ ਆਦਿ ਕ੍ਰਮ ਤੇ ਉਦਾਹਰਣ ਹਨ। ਗੁਰਬਾਣੀ ਵਿਚ ਇਸ ਦਾ ਚਿਨ੍ਹ ਘਟ ਹੀ ਆਇਆ ਹੈ। ਬਹੁਤੇ ਥਾਈਂ ਉਰਲੇ ਸ੍ਵਰ ਨੂੰ ਉੱਦਾਤ ਕੀਤਿਆਂ ਇਸ ਦੀ ਸਿੱਧੀ ਹੈ।

੬. ੧ਰੇਫ ਯਾ 'ਉਪਧ' ਸ਼ੁੱਧ ਰ੍ ਆਦਿ ਹੈਨ। ਜੋ ਅੱਧਕ ਵਾਂਗ ਸ੍ਵਰ ਤੋਂ ਪਿਛੋਂ ਅਤੇ ਵਿਅੰਜਨ ਤੋਂ ਪਹਿਲਾਂ ਆਉਂਦੇ ਹਨ। ਵਿਅੰਜਨ ਦੇ ਪੈਰ ਵਿਚ ਪੂਰਾ 'ਰ' ਆਉਂਦਾ ਹੈ। ਰੇਫ ਵਿਅੰਜਨਾਂ ਦੇ ਆਦਿ ਵਿਚ ਅੱਧੀ ਮਾਤ੍ਰਾ ਦੇ ਰੂਪ ਵਿਚ ਆਉਂਦਾ ਹੈ।

੭. ਇਹ ਅੱਧਕ ਆਦਿ ਦਾ ਸਵਰਣੀ ਹੋਣ ਕਰਕੇ 'ਰਾਖਾ' ਆਦਿ ਦੇ ਦੀਰਘ ਸ੍ਵਰਾਂ ਨਾਲ ਮਿਲਿਆ ਹੋਇਆ ਹੀ ਬੋਲਦਾ ਹੈ। ਉਸ ਸਮੇਂ ਇਸ ਦੀ ਮਾਤ੍ਰਾ ਚੌਥਾਈ ਅੰਸ ਵਿਚ ਹੋਣ ਕਰਕੇ ਪੂਰਬਲੇ ਸ੍ਵਰ ਨੂੰ ਉੱਦਾਤ ਕਰਨ ਦਾ ਕਾਰਣ ਬਣਦਾ ਹੈ।

੮. ਵਿਸਰਗ-ਅੱਧਾ ਹ੍ ਦੇ ਥਾਂ, ਪਦ ਦੇ ਅੰਤ ਵਿਚ ਆਉਂਦਾ ਹੈ। ਇਸਦੀ ਅੱਧੀ ਮਾਤ੍ਰਾ ਹੁੰਦੀ ਹੈ ਉਸ ਦਾ ਇਹ ਃ ਇਹ ਚਿਨ੍ਹ ਹੈ। ਪਰੰਤੂ ਕਦੇ ੨ ਛੰਦ ਦੀ ਚਾਲ ਲਈ ੧ ਮਾਤ੍ਰਾ ਭੀ ਮੰਨੀ ਜਾਂਦੀ ਹੈ। ਸਹਸਕ੍ਰਿਤੀ ਸਲੋਕ ਅਤੇ 'ਗਾਥਾ' ਵਿਚ ਇਹ ਆਉਂਦਾ ਹੈ। ਜੈਸੇ ਲਖ੍ਣਃ।

੯. ਪ੍ਰਕ੍ਰਿਆ ਵਿਚ ਵਿਪਾਂ ਦੀ ਅੱਧੀ ਮਾਤ੍ਰਾ ਹੁੰਦੀ ਹੈ। ਪਰੰਤੂ ਪ੍ਰਯੋਗ ਵਿਚ (ਦੀਰਘ ਹੋ ਜਾਣ ਤੇ) ੧ ਮਾਤ੍ਰਾ ਹੋ ਜਾਂਦੀ ਹੈ।

---

੧. ਸੰਸਕ੍ਰਿਤ ਵਿਚ ਇਹ ਖੁੰਡੀ ( ਿ ) ਦੇ ਆਕਾਰ ਦਾ ਪਰਲੇ ਵਿਅੰਜਨ ਦੇ ਪਰੇ ਸਿਰ ਤੇ ਹੁੰਦਾ ਹੈ। ਪਰ ਗੁਰਬਾਣੀ ਵਿਚ 'ਚਰਮ-ਕਰਮ' ਆਦਿ ਵਿਚ ਪੂਰਾ ਅਥਵਾ 'ਚੰਮ-ਕੰਮ' ਆਦਿ ਵਿਚ ਟਿੱਪੀ ਦੇ ਰੂਪ ਵਿਚ ਆਉਂਦਾ ਹੈ।

# ਦੋ ਦੋ ਅੱਖਰਾਂ ਤੋਂ ਬਣਨ ਵਾਲੇ ਵਿਦੇਸ਼ੀ ਅੱਖਰਾਂ ਦੀ ਉਤਪਤੀ

੧. ਵਿਦੇਸ਼ੀ ਬੋਲੀਆਂ (ਉਰਦੂ ਹਿੰਦੀ) ਵਿਚ ਜਿਨ੍ਹਾਂ ਅੱਖਰਾਂ ਦੀ ਸ੍ਵਾਭਾਵਿਕ ਨਿਊਨਤਾ ਹੈ। ਉਨ੍ਹਾਂ ਦੀਆਂ ਧੁਨੀਆਂ ਲਈ ਉਹ ਗੁਰਮੁਖੀ ਦੇ ਹੇਠ ਲਿਖੇ ਦੋ ਦੋ ਅੱਖਰ ਜੋੜ੍ਹਕੇ ਨਿਰਵਾਹ ਕਰਦੇ ਹਨ। ਜੈਸੇ–'ਖ' ਦੇ ਥਾਂ ਕ + ਹ ਤੋਂ ੧'ਖੇ' ਗ + ਹ = ਘੇ, ਚ + ਹ = ਛੇ, ਜ + ਹ = ਝੇ, ਟ + ਹ = ਠੇ, ਡ + ਹ = ਢੇ, ਤ + ਹ = ਥੇ, ਦ + ਹ = ਧੇ, ਬ + ਹ = ਭੇ ਅਤੇ ਪ + ਹ ਤੋਂ ਫੇ ਬਣਾਉਂਦੇ ਹਨ।

੨. ਅਨੁਨਾਸਿਕਾਂ ਲਈ ਉਨ੍ਹਾਂ ਕੋਲ ਕੋਈ ਉਪਾਇ ਨਹੀਂ। 'ਨੂੰਨ' ਅੱਖਰ ਨੂੰ ਗੁੰਨਾ (ਖਾਲੀ) ਕਰਕੇ ਅਨੁਸ੍ਵਾਰ ਦਾ ਕੰਮ ਲਿਆ ਜਾਂਦਾ ਹੈ। ਪਰੰਤੂ ਉਹ ਪਦ ਦੇ ਅੰਤ ਵਿਚ ਤਾਂ ਬਣ ਜਾਂਦਾ ਹੈ, ਮੱਧ ਵਿਚ ਉਸਦੀ ਕੋਈ ਰੇਖ ਮੇਖ ਹੀ ਨਹੀਂ ਰਹਿੰਦੀ।

੩. ਹਿਦੀ ਵਾਲੇ 'ੜ' ਲਿਖਣ ਲਈ 'ਡ' ਅਤੇ ਅਨ੍ਹੇਰੀ ਆਦਿ ਲਿਖਣ ਲਈ 'ਅਨ੍ਹੇਰੀ' ਯਾ 'ਅਹ੍ਰੇਰੀ' ਆਦਿ ਕਰਕੇ ਕੰਮ ਸਾਰਦੇ ਹਨ। ਪਰੰਤੂ 'ਘਭ' ਦੀਆਂ 'ਨਿਘਾਤ' ਧੁਨੀਆਂ ਉਹ ਸੌ ਜਨਮ ਭੀ ਬੋਲ ਨਹੀਂ ਸਕਦੇ। ਅਤੇ 'ਡ' ਬਣਾਕੇ ਭੀ 'ੜ' ਕਦੇ ਨਹੀਂ ਬੋਲ ਸਕਦੇ। ਘੋੜੇ ਨੂੰ 'ਘੋਡਾ' ਹੀ ਬੋਲਣਗੇ।

੪. ਗੁਰਬਾਣੀ ਵਿਚ ਕਈ ਪਦ ਵਿਦੇਸ਼ੀ ਪਾਠ ਲਈ ਉਪਰੋਕਤ ਕਾਰਣ ਤੇ ਵਿਕਲਪੀ ਰੂਪ ਵਿਚ ਆਏ ਹਨ। ਜੈਸੇ 'ਕਹ' ਧਾਤੂ ਦੇ ਦੋਹਾਂ ਅੱਖਰਾ ਤੋਂ 'ਖ' ਬਣਾਕੇ 'ਆ' ਉਪਸਰਗ ਮੁਢ ਵਿਚ ਲਾਕੇ 'ਆਖਿ' ਅਤੇ 'ਕਹਿ' ਇਉਂ ਦੋ ਰੂਪ ਲਿਖੇ ਹਨ। ਏਸੇ ਤਰਾਂ ਗ + ਹ ਤੋਂ 'ਗਾਹਨ' ਯਾ ਸੰਘਣਾ, ਲੰਘ ਤੋਂ ਲਹੰਗ। ਪੰਝਤਰ ਵਿਚ ਚ + ਹ = ਛ, ਪੰਜ + ਸਤਰ (ਸ ਦਾ ਹ ਹੋਕੇ) = ਜ + ਹ = ਝ, ਗਧਾ = ਗਦਹਾ, ਵਿਚ ਦ + ਹ ਤੋਂ ਧ। ਬ + ਹ ਤੋਂ ਭ = ਭੈਣ – ਬਹਨ। ਅਤੇ ਭਿਸਤ। ਪ + ਹ = ਫ, ਪਹਿਰਾਵਾ–ਫਰਾਵਾ।

੫. 'ਸ' ਅਤੇ ਵਿਸਰਗਾਦਿ ਵਿਪ ਦੇ ਜੋਗ ਤੋਂ ਕਈ ਮਿਸ੍ਰਿਤ ਧੁਨੀਆਂ ਲਈ ਵਿਕਲਪੀ ਪ੍ਰਯੋਗ ਆਏ ਹਨ। ਜੈਸੇ–ਪਸਚਮ–ਪਛਮ, ਪੁਹਕਰ–ਪੁਸ਼ਕਰ ਅੱਠਵੀ–ਅਸ਼੍ਟਮੀ, ਅਥ–ਆਥਿ = ਅਸਤਿ–ਆਸਤਿ। ਹੱਥ–ਹਸਤ। ਘਰ ਗਰਹ (ਗ੍ਰਹ) ਗੁਹਜ–ਗੋਝਾ। ਬਾਹਜ ਬਾਝ। ਗੂਹੜਾ–ਗੂੜ੍ਹਾ। ਪਾੜਨਾ–ਫਾੜਨਾ (ਸ + ਪ ਹੋਕੇ ਫ) ਲਹੁੜਾ–ਲੌਹਡਾ ਲੌਢਾ। ਲਹਦਾ ਲਧਾ ਭਾਲ ਕੈ।

---

੧ ਵਿਦੇਸ਼ੀ 'ਖ' ਦੀ ਧੁਨੀ ਲਈ 'ਖੇ' ਦਾ ਉਚਾਰਣ ਕਰਦੇ ਹਨ।

੨ 'ਹ' ਬਹੁਤਾ ਪਛਮੀ ਧੁਨੀਆਂ ਦੇ ਅੰਤ ਵਿਚ ਅਤੇ ਪੂਰਬੀਆਂ ਦੇ ਆਦਿ ਵਿਚ ਲਗਦਾ ਹੈ। 'ਸ' ਅਤੇ ਵਿਸਰਗਾਦਿ 'ਵਿਪ ਸਭਦੇ ਆਦਿ ਵਿਚ ਚੋਥਾਈ ਮਾਤ੍ਰਾ ਦੇ ਮਾਨ ਵਿਚ ਲਗਦੇ ਹਨ

੬. 'ਘਭ' ਪ੍ਰਤਯਾਹਾਰ ਦੀਆਂ ਦੋ ਧੁਨੀਆਂ ਹਨ । ਜੈਸੇ 'ਭਾਗ' ਦਾ 'ਭ' ਪਦ ਦੇ ਆਦਿ ਵਿਚ ਹੋਣ ਕਰਕੇ ਮੰਦ੍ਰ ਅਰਥਾਤ ਡੂੰਘੇ–ਨੀਵੇਂ ਸੂਰ ਵਿਚ ਅਤੇ 'ਸੁਭਾਗ' ਵਿਚ ਮਧ ਹੋਣ ਕਰਕੇ) 'ਨਿਘਾਤ' (ਉੱਚੇ) ਸੂਰ ਵਿਚ ਪੜ੍ਹਨਾ ਪੈਂਦਾ ਹੈ।

ਉਪਸੰਹਾਰ

੧. ਇਸ ਪ੍ਰਕਰਣ ਦਾ ਸਾਰ ਇਹ ਹੈ–(੧) ਸੂਰ ਹੀ ਸਭ ਅੱਖਰਾਂ ਦੇ ਮੂਲ ਹਨ। ਉਨ੍ਹਾ ਵਿਚੋਂ ਭੀ 'ੳ' ਸਭ ਦਾ ਆਦਿ ਹੈ। (੨) ਉਸ ਨਾਲ 'ੜ' ਮੇਲਣ ਤੋਂ ੩੫ ਵਰਣਾ ਦੀ ਸੰਗਿਆ ਬਣ ਜਾਂਦੀ ਹੈ। ਅਤੇ ਇਸ ਵਿਚ 'ੜ' ਵਾਧੂ ਨਹੀਂ। ੳ, ਅ, ੲ ਇਕਲਿਆਂ ੨ ਦੇ ਬੋਧ ਲਈ 'ੜਾ' ਵਾਧੂ ਹੈ। ਕੱਕਾ ਆਦਿ ਵਿਚ ਪਿਛਲਾ 'ਕਾ' ਵਾਧੂ ਹੈ। ਉਸਤੋਂ ਇਕੋ 'ਕ' ਆਦਿ ਦਾ ਗ੍ਰਹਿਣ ਹੈ।

੨. ਸ–ਹ ਦੰਤ ਅਤੇ ਕੰਠ ਵਿਚ ਪ੍ਰਯਤਨ ਵਿਸ਼ੇਸ਼ ਕਰਕੇ ਸੂਰਾਂ ਤੋਂ ਪ੍ਰਗਟ ਹੋਏ ਹਨ। ਅਤੇ ਹੋਰ ਕਈ ਧੁਨੀਆਂ ਬਣਾਉਣ ਲਈ ਭੀ 'ਮਾਤ੍ਰ' ਹਨ।

੩. ਵਿਸ਼ੇਸ਼ ੨ ਪ੍ਰਯਤਨਾ ਦੁਆਰਾ ਕ੍ਰਮ ਤੇ ਵਿਅੰਜਨ ਤੋਂ ਵਿਸ਼ੇਸ਼ ਵਿਅੰਜਨ ਅਤੇ 'ਵਿਪ' ਪ੍ਰਗਟ ਹੋਏ ਹਨ । ਸੂਰਾਂ ਤੋਂ 'ਸੂਰ' ਅਤੇ 'ਸੁਪ' ਪ੍ਰਗਟੇ ਹਨ (੫) ਵਿਦੇਸ਼ੀ ਕਈ ਅੱਖਰ ਉਕਤ ੩੫ ਅੱਖਰਾਂ ਦੀਆਂ ਦੀ ਵਿਸ਼ੇਸ਼ ਧੁਨੀਆਂ ਹਨ। ਸੁਤੰਤ੍ਰ ਨਹੀਂ । ਅਤੇ ਕਈ ਵਿਦੇਸ਼ੀ ਅੱਖਰ ਇਨ੍ਹਾਂ ਅੱਖਰਾਂ ਵਿਚੋਂ ਦੋ ੨ ਜੁੜਨੇ ਤੇ ਬਣੇ ਹਨ। ਅਤੇ ਸਭਦਾ ਮੁਢ 'ੳ' ਅਖਰ ਤੋਂ ਹੀ ਹੈ (੬) ਵਿਸ਼੍ਵ ਭਰ ਦੀਆਂ ਧੁਨੀਆਂ ਉਕਤ ੩੫ ਅੱਖਰਾਂ ਨਾਲ ਚੰਗੀ ਤਰਾਂ ਪ੍ਰਗਟ ਹੋ ਸਕਣ ਕਰਕੇ ਇਹ ਵਰਣ ਮਾਲਾ ਅਤੇ ਲਿੱਪੀ ਪੂਰਨ ਅਤੇ ਸੌਖੀ ਹੈ।

(੩) ਅੱਖਰਾਂ ਦੇ ਅਸਥਾਨ ਤੇ ਪ੍ਰਯਤਨ। (ਲੱਛਣ)

੧. ਕੰਠ-ਤਾਲ੍ਹ ਆਦਿ ਅੰਗ ਜਿਥੇ ਅੱਖਰ ਬੋਲਦੇ ਹਨ ਉਹ ਅੱਖਰਾਂ ਦੇ 'ਅਸਥਾਨ' ਕਹੇ ਜਾਂਦ ਹਨ। ਅਤੇ ਉਪਰੋਕਤ ਅੰਗਾਂ ਵਲ ਜੀਭ ਆਦਿ ਕਰਕੇ ਵਾਯੂ ਦੀ ਪ੍ਰੇਰਨਾ ਲਈ ਜੋ 'ਤਾਣ' ਲਗਦਾ ਹੈ ਉਹਨੂੰ 'ਪ੍ਰਯਤਨ' ਆਖੀਦਾ ਹੈ।

੨. ਆਤਮਾ ਦੀ ਪ੍ਰੇਰੀ ਹੋਈ ਅਧਿਆਤਮ ਵਾਯੂ (ਵਿਆਨ) ਦਸਮ–ਦੁਆਰਾ ਚੜ੍ਹਕੇ ਅੰਤਰੀਵ ਅਗਨੀ ਨੂੰ ਪ੍ਰਜ੍ਵਲਿਤ ਕਰਦੀ ਹੋਈ ਨਾਭਿ ਤੋਂ ਉਠਕੇ ਕੰਠ ਆਦਿ ਮੁਖ ਦੇ ਅੰਗਾਂ ਨਾਲ ਟੱਕਰ ਖਾਕੇ ਜਿਹਬਾ ਆਦਿ ਕਰਕੇ ਅੰਦਰ–ਬਾਹਿਰ ਫਿਰਦੀ ਹੈ । ਤਾਂ ਬਾਜੇ ਦੇ ਬੰਦਾਂ ਵਾਂਗ ਉਨ੍ਹਾਂ ਅੰਗਾਂ ਵਿਚ ਅੱਖਰਾਂ ਦੀ ਉਤਪੱਤੀ ਹੁੰਦੀ ਹੈ। ਇਸ ਲਈ ਉਹ 'ਅਸਥਾਨ' ਆਖੇ ਜਾਂਦੇ ਹਨ।

੩. ਪ੍ਰਕ੍ਰਿਆ ਤੇ ਪ੍ਰਯੋਗ ਦੇ ਭੇਦ ਨਾਲ ਅੱਖਰਾਂ ਦੇ 'ਅਸਥਾਨ'–ਪ੍ਰਯਤਨ ਦਾ

---

੧ਕੰਠ ਦੇ ਦੋ ਅਸਥਾਨ ਮੂਲ ਅਤੇ ਊਰਧ ਜੀਭ ਦੇ ਮੂਲ, ਮੱਧ, ਉਪਾਗ੍ਰ ਅਤੇ ਅਗ੍ਰ (ਨੋਕ) ਇਹ ੪ ਅਸਥਾਨ ਤਾਲੂ ਤੇ ਮਸਤਕ ਦੇ ਅਰਧ-ਊਰਧ ਦੋ, ਦੰਤ ਦੇ ਮੂਲ-ਉਰਧ ਦੋ ਅਤੇ ਓਸਟ ਦੇ ਉਪਰ ਹੇਠ ਦੋ ਅਸਥਾਨ ਹਨ।

ਭੇਦ ਹੋ ਜਾਂਦਾ ਹੈ। ਵਰਤੋਂ ਤੋਂ ਪਹਿਲਾਂ ਅੱਖਰਾਂ ਦਾ 'ਆਮਨਾਯ' ਦੀ ਲੜੀ ਵਿਚ ਰਹਿਣਾ ਪ੍ਰਕ੍ਰਿਆ ਹੈ। ਅਤੇ ਵਰਤੋਂ ਵਿਚ ਆਉਣਾ 'ਪ੍ਰਯੋਗ' ਹੈ।

(ਪ੍ਰਕ੍ਰਿਆ ਭੇਦ ਤੇ ਅੱਖਰਾਂ ਦੇ ਅਸਥਾਨ)

੪. ਉਹ ਅਸਥਾਨ ਨਾਭਿ ੧ਕੰਠ ੨ ਤਾਲੂ ੩ ਮਸਤਕ ੪ ਦੰਦ ੫ ਓਸ਼ਟ ੬ ਨਾਸਿਕਾ ੭ ਕੰਠ–ਤਾਲੂ ੮ ਓਸ਼ਟ ੯ ਦੰਤ ਓਸ਼ਟ ੧੦ ਮੁਖ ਨਾਸਿਕਾ ੧੧ ਅਤੇ ਜਿਹਵਾ ਮੂਲ ੧੨ ਹਨ।

੫. 'ਉ' ਦਾ ੧ਨਾਭਿ, 'ਅ' ਦਾ ਕੰਠ ਅਤੇ 'ਇ' ਦਾ ਤਾਲੂ ਅਸਥਾਨ ਹੈ। ਏ–ਐ ਦਾ ਕੰਠ ਤਾਲੂ ਅਤੇ ਓ, ਔ ਦਾ ਕੰਠ ਓਸ਼ਟ ਹੈ।

੬. 'ਸ' ਦਾ ਦੰਤ 'ਹ' ਦਾ ਕੰਠ, ਕਵਰਗ ਦਾ ਕੰਠ, ਚਵਰਗ ਦਾ ਤਾਲੂ, ਟਵਰਗ ਦਾ ਮਸਤਕ, ਤਵਰਗ ਦਾ ਦੰਦ, ਪਵਰਗ ਦਾ ਓਸ਼ਟ, 'ਯ' ਦਾ ਤਾਲੂ, 'ਰ' ਦਾ ਮਸਤਕ, 'ਲ' ਦਾ ਦੰਤ 'ਵ' ਦਾ ਦੰਤ–ਓਸ਼ਟ ਅਤੇ 'ੜ' ਦਾ ਮਸਤਕ ਅਸਥਾਨ ਹੈ।

੭. ਅਨੁਨਾਸਿਕਾਂ ਦਾ ਮੁਖ–ਨਾਸਿਕਾਂ, ਟਿੱਪੀ-ਬਿੰਦੀ ਦਾ ਨਾਸਿਕਾ, ਅੱਧਕ ਤੇ ਰੇਫ ਦਾ ਸੰਜੋਗ ਦੇ ਮੁਹਰਲੇ ਅੱਖਰ ਵਾਲਾ ਅਤੇ ਵਿਸਰਗ ਦਾ 'ਕੰਠ' ਅਸਥਾਨ ਹੈ।

੮. 'ਵਿਧੁ' ਦਾ ਅਪਣੇ ਨਾਇਕ ਵਰਣਾ ਦਾ ਅਸਥਾਨ ਅਤੇ ਉਪਧਮਾਨ (ਫ਼) ਤਥਾ ਜਿਹਵਾ ਮੂਲੀ (ਕ਼) ਦਾ ਭੀ ਕ੍ਰਮ ਤੇ ਓਸ਼ਟ ਤਥਾ 'ਜਿਹਵਾ ਮੂਲ' ਅਸਥਾਨ ਸਮਝਣਾ।

੯. ਉ. ਅ ਏ ਅਪਣੇ ੨ ਅਸਥਾਨ ਵਿਚ ਬਿਨਾ ਸਪਰਸ਼ ਦੇ ਅਰਥਾਤ ਕੇਵਲ ਪ੍ਰਯਤਨ ਪ੍ਰੇਰਿਤ ਵਾਯੂ ਦੇ ਸੰਜੋਗ ਤੋਂ ਹੀ ਪ੍ਰਗਟ ਹੁੰਦੇ ਹਨ। ਇਸੇ ਪ੍ਰਕਾਰ 'ਧੁਪ' ਹ, ਵਿਸਰਗ, ਯ, ਰ, ਅਤੇ 'ਵਿਧੁ' ਧੁਨੀਆਂ ਬਿਨਾ ਸਪਰਸ਼ ਹੀ ਸਿੱਧ ਹੁੰਦੇ ਹਨ। ਅਤੇ ਲ-ੜ ਵਿਚ ਜਿਹਵਾ ਨੂੰ ਪੇਤਲੀ ਯਾ ਦੁਹਰੀ ਨੁਕਰ ਕਰਕੇ ਬੋਲਿਆ ਜਾਂਦਾ ਹੈ। ਇਸ ਲਈ ਇਹ 'ਅੱਧ ਸਪਰਸੀ' ਯਾ 'ਦ੍ਵਿਸਪਰਸੀ' ਮੰਨੇ ਜਾਂਦੇ ਹਨ। ਇਹ ਪ੍ਰਯਤਨਾਂ ਦੇ ਭੇਦ ਨਾਲ ਪੂਰਬੋਕਤ ਅਸਥਾਨਾ ਵਿਚ ਹੀ ਉਤਪੰਨ ਹੁੰਦੇ ਹਨ। 'ਖ੍ਰ' ਆਦਿ ਮਿਸਰਤ ਵਰਣ ਦਾ ਅਪਣੇ ੨ ਮੂਲ ਵਰਣ ਦੇ ਅਨੁਸਾਰ ਹੀ ਅਸਥਾਨ ਹੈ। ੨ਪ੍ਰਯੋਗ ਅਨੁਸਾਰ–

੧੦ 'ਰੇ' ਦੀਰਘ ਹੋ ਕੇ ਓਸ਼ਟ ਵਿਚ, 'ਨ' ਆਦਿ ਅਨੁਨਾਸਿਕਾਂ ਨਾਲ ਜੁੜਕੇ ਹ, ਅਤੇ ਰ, ਲ, ੜ ਅਤੇ ਸ (ਸੁਧ) 'ਨਾਭਿ' ਵਿਚ (ਮੰਦ੍ਰ) ਬੋਲਦੇ ਹਨ। ਜੈਸੇ ਨ੍ਹਾਉਣ ਸਮ੍ਹਾਲ ਆਦਿ ਵਿਚ 'ਹ'। ਤੁਮਾਰਾ ਹਰ੍ਹਿਆਉ ਵਿਚ 'ਰ' ਦ੍ਰਿੜ੍ਹ ਅਤੇ

---

੧ਸੰਸਕ੍ਰਿਤ ਵਾਲੇ 'ਉ' ਦਾਂ ਓਸ਼ਟ ਅਸਥਾਨ ਮੰਨਦੇ ਹਨ। ਪਰੰਤੂ ਇਹ ਅਸ਼ੁੱਧ ਹੈ। ਕਿਉਂਕਿ ਉ ਦੀ ਉਤਪਤੀ ਸਪਸ਼ਟ ਹੀ ਨਾਭਿ ਦੀ 'ਮੰਦ੍ਰ' ਧੁਨੀ ਤੋਂ ਹੋਈ ਦਿਸ ਰਹੀ ਹੈ। ਹਾਂ! ਪ੍ਰਯੋਗ ਦਸ਼ਾ ਵਿਚ ਦੀਰਘ ਆਦਿ ਹੋ ਜਾਣ ਤੇ ਇਹ ਓਸ਼ਟ ਵਿਚ ਬੋਲਦਾ ਹੈ।

੨ਪ੍ਰਕ੍ਰਿਆ ਤੋਂ ਪ੍ਰਯੋਗ ਬਲੀ ਹੁੰਦਾ ਹੈ।

ਲੀਲ੍ਹਾ ਵਿਚ 'ੜ' ਤੇ ਲ ਅਤੇ 'ਸੰਵਾਰ' ਵਿਚ 'ਸ' ਮੰਦ੍ਰ ਦੇ ਰੂਪ (ਨਾਭਿ) ਵਿਚ ਬੋਲਦਾ ਹੈ। ਇਸੇ ਪ੍ਰਕਾਰ 'ਧੁਪ' ਅਤੇ ਅਨੁਦਾਤ ਤਥਾ ਸੂਰਿਤ ਸੂਰ ਸਭ ਨਾਭਿ ਵਿਚ ਬੋਲਦੇ ਹਨ। ਅਤੇ ਇਸਤੋਂ ਉਲਟ ਨਾਭੀ (ਮੰਦ੍ਰ) ਵਿਚ ਬੋਲਣ ਵਾਲੇ ਸੂਰ ਅਤੇ 'ਸ' (ਉੱਦਾਤ) ਅਤੇ ਸੰਜੋਗ ਦੇ ਆਦਿਲੇ ਅੱਖਰ ਤਾਲੂ ਅਤੇ ਮਸਤਕ ਵਿਚ ਬੋਲੇ ਜਾਂਦੇ ਹਨ। ਇਨ੍ਹਾਂ ਦਾ ਪੂਰਾ ੨ ਵਰਣਨ 'ਸੂਰ ਪ੍ਰਕ੍ਰਿਆ ਵਿਚ ਆਵੇਗਾ।

ਪ੍ਰਯਤਨ ਵਰਣਨ (ਲੱਛਣ)

੧. ਅੱਖਰਾਂ ਦੇ ਉਚਾਰਣ ਲਈ ਜੋ ਸ਼ਕਤੀ ਦਾ ਮਾਨ ਹੈ ਉਸ ਨੂੰ 'ਪ੍ਰਯਤਨ' ਆਖਿਆ ਜਾਂਦਾ ਹੈ। (ਪ੍ਰਯਤਨ ਭੇਦ) ਇਹ ਅੰਤਰੰਗ ਅਤੇ ਬਹਿਰੰਗ ਭੇਦ ਕਰਕੇ ਦੋ ਪ੍ਰਕਾਰ ਦਾ ਹੈ। ਮੂੰਹ ਦੇ ਅੰਦਰ ਰਹਿਣ ਵਾਲਾ 'ਅੰਤਰੰਗ' ਅਤੇ ਬਾਹਿਰ ਪ੍ਰਗਟ ਹੋਣਵਾਲ 'ਬਹਿਰੰਗ' ਹੈ। ਅੰਤਰੰਗ ਪ੍ਰਕਾਰ-

੨. ਸਪ੍ਰਿਸ਼ਟ, ੧ਅੱਧਾ ਸਪ੍ਰਿਸ਼ਟ, ਬਿਬ੍ਰਿਤ, ਅੱਧਾ ਬਿਬ੍ਰਿਤ ਅਤੇ ਸੰਬ੍ਰਿਤ ੫ ਪ੍ਰਕਾਰ ਹਨ।

੩. 'ੳ' ਆਦਿ ਸੂਰਾਂ ਦਾ ੨'ਵਿਧੁ' ਅਤੇ ਧੁਪਾਂ ਦਾ ਅਤੇ 'ਸ-ਹ' ਦਾ ਬਿਬ੍ਰਤ, ਕ ਤੋਂ ਮ ਤਕ ਸਪ੍ਰਿਸ਼ਟ, ਯ—ਵ ਦਾ ਅੱਧਾ—ਬਿਬ੍ਰਿਤ, ਰ, ਲ, ੜ ਅਤੇ ਕੁਝ 'ਵਿਧੁ' ਧੁਨੀਆਂ ਦਾ ਅੱਧਾ ਸਪ੍ਰਿਸ਼ਟ। ਲਘੂ ੩ੳ, ਅ, ਇ ਅਤੇ ਜਿਹਵਾ ਮੂਲੀ ਆਦਿ ਵਿਸ਼ੇਸ਼ ਧੁਨੀਆਂ ਦਾ ਸੰਬ੍ਰਿਤ (ਘੁਟਵਾਂ) ਹੈ।

੪. ਅਸਥਾਨਾਂ ਵਾਂਗ ਪ੍ਰਯਤਨ ਭੀ ਕਈਆਂ ਕਾਰਣਾ ਕਰਕੇ ਪ੍ਰਯੋਗ ਦਸ਼ਾ ਵਿਚ ਬਦਲ ਜਾਂਦੇ ਹਨ। ਜੈਸੇ—ਉਪਰੋਕਤ ਸੂਰਾਂ ਦਾ ਪ੍ਰਕ੍ਰਿਆ ਵਿਚ 'ਬਿਬ੍ਰਤ' ਪ੍ਰਯਤਨ ਹੈ। ਅਤੇ ਪ੍ਰਯੋਗ ਵਿਚ ਰਹਸ੍ (ਲਘੂ ਅਤੇ ਅਨੁਦਾਤ ਹੋ ਜਾਣ ਤੇ ਸੰਬ੍ਰਿਤ ਹੋ ਜਾਂਦਾ ਹੈ। ਜੈਸੇ ਉਰ, ਅਰਜਣ, ਅਤੇ 'ਇਉ' ਇਨ੍ਹਾਂ ਵਿਚ ੳ, ਅ, ਇ ਸੰਬ੍ਰਿਤ ਹਨ।

੫. ਪਰਤੰਤ੍ਰ ਵਰਣਾਂ ਦੇ ਆਪਣੇ ਮੂਲ ਅਥਵਾ ਨਾਯਕ ਵਰਣਾਂ ਦੇ ਅਨੁਸਾਰ ਹੀ ਪ੍ਰਯਤਨ ਹੁੰਦੇ ਹਨ।

ਬਹਿਰੰਗ ਪ੍ਰਯਤਨ—

੧. ਦਸ ਪ੍ਰਕਾਰ ਦੇ ਹਨ ਬਿਵਾਰ (ਅੱਡਵਾਂ) ਸੰਵਾਰ (ਘੁੱਟਵਾਂ) ਸ਼੍ਵਾਸ (ਭਾਫ ਵਾਲਾ) ਘੋਸ਼ (ਰਗੜਵਾਂ) ਅਲਪ ਪ੍ਰਾਣ (ਕੋਮਲ) ਮਹਾਂ ਪ੍ਰਾਣ (ਉਗ੍ਰ) ਉੱਦਾਤ ਅਨੁਦਾਤ,

---

੧ਜਿਸ ਵਿਚ ਜਿਹਵਾ, ਤਾਲੂ ਆਦਿ ਨੂੰ ਛੂਹੇ। ਉਹ ਸਪ੍ਰਿਸ਼ਟ, ਜਿਸ ਵਿਚ ਥੋੜਾ ਛੋਹੇ ਉਹ ਅੱਧਾ ਸਪ੍ਰਿਸ਼ਟ। ਜਿਸ ਵਿਚ ਮੂੰਹ ਅੱਡਣਾ ਪਵੇ ਉਹ ਬਿਬ੍ਰਿਤ, ਇਸ ਤੋਂ ਉਲਟ ਅਰਥਾਤ ਮੂੰਹ ਨੂੰ ਬੰਦ ਜਿਹਾ ਰਖਕੇ ਬੋਲਣਾ ਸੰਬ੍ਰਿਤ ਹੈ। ਅੱਧਾ ਛੋਹਣਾ ਅੱਧਾ ਸਪ੍ਰਿਸ਼ਟ ਅਤੇ ਥੋੜਾ ਅੱਡਣਾ ਅੱਧਾ ਬਿਬ੍ਰਤ ਹੈ।

੨ਙ, ਸ਼, ਜ਼ ਅਤੇ 'ਮੰਦ੍ਰ ਧੁਪ' ਆਦਿ ਦਾ ਬਿਬ੍ਰਿਤ।

੩ਖ਼, ਕ੍ਰ ਅਤੇ ਗ੍ਰ ਆਦਿ 'ਵਿਧੁ' ਅਤੇ ਅ ਆਦਿ ਤਾਰ ਧੁਨੀਆਂ ਦਾ ਸੰਬ੍ਰਿਤ ਪ੍ਰਯਤਨ ਹੈ।

ਸ੍ਰਹਿਤ ਅਤੇ ਨਾਦ (ਛੱਜਵਾਂ)।

੨. ਬਿਵਾਰ–'ਕਪ', ਖਫ, 'ਸ' ਅਤੇ ਸ੍ਰਰਾਂ ਦਾ ਹੈ।

੩. ਸੰਵਾਰ–ਗਬ–ਘਭ ਅਤੇ 'ਙਮ' ਦਾ ਹੈ।

੪. ਸ੍ਵਾਸ–੧ਸ, ਖਫ ਅਤੇ 'ੜ' ਦਾ ਹੈ।

੫. ਘੋਸ਼–ਗਬ, ਘਭ ਅਤੇ ਙਮ ਦਾ ਹੈ।

੬. ਅਲਪ ਪ੍ਰਾਣ, ਵਿਚ 'ਸ੍ਰਰ' ਯਾਦਿਗਣ, ਕਪ, ਗਬ ਅਤੇ ਙਮ ਹਨ।

੭. ਮਹਾਂ ਪ੍ਰਾਣ–ਖਫ, ਘਭ, ਸ, ਹ ਅਤੇ ੜ ਦਾ ਹੈ।

੮. ਉਦਾਤ, ਅਨੁੱਦਾਤ, ਅਤੇ ਸ੍ਰਰਿਤ ਵਿਚ 'ਸ੍ਰਰ' ਉਚੇ, ਨੀਵੇਂ ਅਤੇ ਮਿਸ਼੍ਰਤ ਸੰਸਕਾਰ ਵਿਚ ਪ੍ਰਗਟ ਹੁੰਦੇ ਹਨ।

੯. ਨਾਦ–ਅੱਧਕ ਆਦਿ ਦੀ ਧੁਨੀ ਸਹਿਣ ਵਾਲਾ ਅਤੇ ਬੱਜਣ ਵਾਲਾ ਹੈ। ਉਹ ਸਪਰਸੀ (੨੫) ਵਰਣਾ ਅਤੇ . ਅਤੇ 'ਲ' ਦਾ ਹੈ।

੧੦. ਸ਼, ਖ਼ ਆਦਿ 'ਵਿਧੁ' ਅਤੇ 'ਅਨੁਜੀਵੀ' ਅੱਖਰਾਂ ਦੇ ਬਹਿਰੰਗ ਪ੍ਰਯਤਨ ਭੀ ਅਪਣੇ ਨਾਇਕਾਂ ਦੇ ਅਨੁਸਾਰ ਹਨ।

੧੧. ਸੰਸਕ੍ਰਿਤ ਵਿਚ ੧੧ਵਾਂ 'ਅਘੋਸ਼' ਪ੍ਰਯਤਨ ਭੀ ਮੰਨਿਆ ਜਾਂਦਾ ਹੈ। ਪਰੰਤੂ ਉਹ 'ਅਲਪ ਪ੍ਰਾਣ' ਅਤੇ 'ਘੋਸ਼ਾਭਾਵ' ਵਿਚ ਹੀ ਆ ਜਾਂਦਾ ਹੈ।

ਨੋਟ-ਇਸ ਦਾ ਵੇਰਵਾ ਅਗਲੇ ਪੰਨੇ ਦੇ ਚਿੱਤ੍ਰ ਵਿਚ ਦੇਖੋ।

## (ਸਵਰਣਤਾ ਪ੍ਰਕਰਣ)

੧. ਅੱਖਰਾਂ ਦਾ ਇਕ ਦੂਜੇ ਦੇ ਥਾਂ ਆ ਜਾਣਾ ਸਵਰਣਤਾ (ਸਮਾਨ–ਵਰਣਤਾ) ਕਿਹਾ ਜਾਂਦਾ ਹੈ।

੨. ਸਜਾਤੀਯ ਅੱਖਰਾਂ ਦੀ ਪਰਸਪਰ ਸਵਰਣਤਾ ਹੈ।

(ਸਜਾਤੀ ਲੱਛਣ)

੩. ਪ੍ਰਕਾਰ, ਅਸਥਾਨ, ਪ੍ਰਯਤਨ, ੨ਗਣ-ਵਰਗ ਅਤੇ ਗੁਣ ਦੀ ਸਮਤਾ ਕਰਕੇ ਅੱਖਰ ਸਜਾਤੀ ਹੁੰਦੇ ਹਨ।

---

੧'ਸ' ਬਿਵਾਰ ਅਤੇ ਸੰਵਾਰ ਦੀ ਰਲਵੀਂ ਧੁਨੀ ਵਿਚ ਬੋਲਦਾ ਹੈ। ਬਹਿਰੰਗ ਪ੍ਰਯਤਨ ਕਈ ਹਲਕੇ ਵਿਕ ਯਾ ਸ੍ਰੇਣੀ ਦੀ ਧੁਨੀ ਨੂੰ ਪਰਗਟ ਕਰਦੇ ਹਨ। ਜੈਸੇ ਅਭ, ਗਬ ਅਤੇ ਙਮ ਸੰਵਾਰ ਅਤੇ ਘੋਸ਼ ਦੋਹਾਂ ਨਾਲ ਪ੍ਰਗਟ ਹੁੰਦੇ ਹਨ।

੨ਕ੍ਰਮ ਭੀ ਗਣ-ਵਰਗ ਦੇ ਅੰਦਰ ਹੀ ਹੈ।

# ਵਰਣਾ ਦੇ ਅਸਥਾਨ-ਪ੍ਰਯਤਨ ਦਾ ਚਿਤ੍ਰ

| | ੧ | ੨ | ੩ | | | | | ੪ | ੫ | | ੬ |
|---|---|---|---|---|---|---|---|---|---|---|---|
| ਅੰਤਰੰਗ ਪ੍ਰਯਤਨ | ਬਿਬ੍ਰਤ | ਸੰਬ੍ਰਤ | ਸੁਪ੍ਰਿਸ਼ਟ ਪ੍ਰਯਤਨ | | | | | ਅਰਧ ਸਪ੍ਰਿਸ਼੍ਟ | ਅਰਧ ਬਿਬ੍ਰਤ | | ਸਪ੍ਰਿਸ਼ਟ |
| ਬਹਿਰੰਗ ਪ੍ਰਯਤਨ | ਸੰਬਾਰ | ਬਿਬਾਰ ਅਲਪ ਪ੍ਰਾਣ | ਅਲਪਪ੍ਰਾਣ, ਬਿਵਾਰ | ਮਹਾਂ ਪ੍ਰਾਣ ਸ੍ਵਾਸ ਬਿਵਾਰ | ਅਲਪਪ੍ਰਾਣ, ਨਾਦ, ਸੰਵਾਰ ਘੋਸ਼ | ਮਹਾਪ੍ਰਾਣ, ਘੋਸ਼, ਨਾਦ, ਸੰਵਾਰ | ਅਲਪਪ੍ਰਾਣ, ਘੋਸ਼, ਨਾਦ, ਸੰਵਾਰ | ਅਲਪਪ੍ਰਾਣ, ਨਾਦ | ਬਿਵਾਰ, ਸ੍ਵਾਸ, ਨਾਦ, ਘੋਸ਼, ਮਹਾ ਪ੍ਰਾਣ | ਬਿਵਾਰ, ਸ੍ਵਾਸ, ਮਹਾ ਪ੍ਰਾਣ | ਸੰਵਾਰ, ਮਹਾ ਪ੍ਰਾਣ, ਨਾਦ। |
| ਅਸਥਾਨ | ਅਸਪਸ਼ਟ ਸ੍ਵਰ | ਸਪਸ਼ਟ ਸ੍ਵਰ | ਵਿਅੰਜਨ ਵਰਗ | | | | | | | | |
| ਨਾਭੀ | ਓ | | ਕਪ | ਖਫ | ਗਬ | ਘਭ | ਙਮ | ਯਵ | ਵਿਧੁ | ਉਪਸੰਹਾਰੀ | |
| ਕੰਠ | ਅ | ਆ | ਕ | ਖ | ਗ | ਘ | ਙ | | ਖ੍ | ਹ | ਕ਼ |
| ਤਾਲੂ | ੲ | ਇ | ਚ | ਛ | ਜ | ਝ | ਞ | ਯ | ਸ਼ | | |
| ਮਸਤਕ | | | ਟ | ਠ | ਡ | ਢ | ਣ | ਰ | ਸ਼ | ੜ | |
| ਦੰਤ | | | ਤ | ਥ | ਦ | ਧ | ਨ | ਲ਼, ਲ | ਸ | | |
| ਓਸ਼ਟ | | ਊ | ਪ | ਫ | ਬ | ਭ | ਮ | | ਫ਼ | | |
| ਕੰਠਤਾਲੂ | | ਏ, ਐ | | | | | | | | | |
| ਕੰਠ ਓਸ਼ਟ | | ਓ, ਔ | | | | | | | | | |
| ਦੰਤ ਓਸ਼ਟ | | | | | | | | ਵ | | | |

ਸੂਚਨਾ—ਖ੍ ਅਤੇ ਸ਼ ਆਦਿ ਮਿਸ੍ਰਤ ਅਤੇ ਅਨੁਜੀਵੀ ਅੱਖਰਾਂ ਦੇ ਅਸਥਾਨ-ਪ੍ਰਯਤਨ ਸੰਖੇਪ ਤੇ ਕਹੇ ਹਨ। ਉਨ੍ਹਾਂ ਦੇ ਮੂਲ ਜਾਂ ਨਾਇਕਾਂ ਦੇ ਅਨੁਸਾਰ ਵਿਸ਼ੇਸ਼ ਕਲਪਣਾ ਕਰਿ ਲੈਣੀ।

੪. 'ਗੁਣ' ਇਕ ਧਰਮ ਹੈ ਜੋ ਮਾਧੁਰਯ, ਓਜ, ਪ੍ਰਸਾਦ, ੧ਸੰਸਕਾਰ ਅਤੇ ਸ਼੍ਰੁਤੀ (ਧੁਨੀ) ਦੇ ਭੇਰ ਕਰਕੇ ੫ ਪ੍ਰਕਾਰ ਦਾ ਹੈ।

੫. ਕੋਮਲ, ਕਠੋਰ,ਅਤੇ ਮਿਸ਼੍ਰਤ ਇਹ (ਤਿੰਨ) ਵਰਣਾਂ ਦੇ ਸੁਭਾਵਿਕ ਗੁਣ ਹਨ। ਅਤੇ 'ਸੰਸਕਾਰ' ਆਦਿ 'ਨਿਮਿੱਤਕ' ਹਨ।

੬, ਅੱਖਰਾਂ ਦਾ ਯਥਾ ਲਿੰਗ ਅਤੇ ਯਥਾ ਧੁਨੀ ਆਦਿ ਵਿਚ ਪੜ੍ਹਨਾ ਸੰਸਕਾਰ ਹੈ।

੭. ਇਸ ਪ੍ਰਕਾਰ ਸ੍ਵਰ (੨ਸਭ ਭੇਦਾਂ ਸਣੇ) ਅਤੇ ਯ ਵ (ਅੱਧ ਸ੍ਵਰ) ਗੁਣ ਕਰਕੇ ਪਰਸਪਰ ਸਜਾਤੀ ਹਨ।

੮. ਵਿਅੰਜਨਾ ਵਿਚੋਂ 'ਵਰਗੀ' ਵਰਗਾਂ ਅਤੇ ਅਸਥਾਨਾਦਿ ਨਿਮਿੱਤ ਤੇ ਪਰਸਪਰ ਸਜਾਤੀ ਹਨ। ਸ-ਹ ਅਤੇ ਰ ਲ ਆਪੋ ਵਿਚੀਂ ਗਣਾ ਕਰਕੇ ਸਜਾਤੀ ਹਨ।

੯. ਪੂਰਬੋਕਤ ਨਿਮਿੱਤਾਂ ਬਿਨਾ ਸ੍ਵਰ ਤੇ ਵਿਅੰਜਨ ਵਿਜਾਤੀ ਹਨ।

੧੦. ਸੁਪ, ਵਿਪ, ਧੁਪ ਗੁਣਾ ਕਰਕੇ ਪਰਸਪਰ ਸਵਰਣੀ ਹਨ।

੧੧. ਲਘੂ ਸੁਪ ਦੀ 'ਹ' ਨਾਲ ਅਤੇ ਟਿੱਪੀ, ਅੱਧਕ ਤੇ ਵਿਸਰਗ ਦੀ ਅ–ਹ ਨਾਲ ਸਵਰਣਤਾ ਹੈ।

੧੨. ਉਪਧ ਦੀ ਰ-ਹ ਅਤੇ ਆ ਨਾਲ ਸਵਰਣਤਾ ਹੈ।

ਸਮਾਨਤਾ ਕਰਕੇ ਸਵਰਣਤਾ ਪ੍ਰਕਾਰ

੧. ਅੱਖਰਾਂ ਦੀ ਸਵਰਣਤਾ ੫ ਪ੍ਰਕਾਰ ਤੇ ਹੁੰਦੀ ਹੈ। ਜੈਸੇ–
(ੳ) ਅਸਥਾਨ ਭੇਦ ਤੇ (ਅ) ਪ੍ਰਯਤਨ ਭੇਦ ਤੇ (ੲ) ਮਾਨ ਭੇਦ ਤੇ (ਸ) ਕ੍ਰਮ ਭੇਦ ਤੇ ਅਤੇ ਗੁਣ ਭੇਦ ਤੇ। ਉਦਾਹਰਣ–

(ੳ) ਮੁਬਾਰਕ ਅਤੇ ਮੁਬਾਰਖ ਵਿਚ ਕ-ਖ ਦੀ ਸਵਰਣਤਾ ਅਸਥਾਨ ਭੇਦ ਤੇ ਹੈ। ਕਿਉਂਕਿ ਇਨ੍ਹਾਂ ਦੋਹਾਂ ਦਾ ਕੰਠ ਅਸਥਾਨ ਹੈ।

(ਅ) ਦੁਸਕਰ–ਦੁਹਕਰ (ਦੁਤੀਆ ਦੁਹਕਰ ਜਾਨੈ ਅੰਗ) ਵਿਚ ਸ-ਹ ਦੀ ਪ੍ਰਯਤਨ ਭੇਦ ਤੇ ਹੈ। ਇਨ੍ਹਾਂ ਦਾ ਅੰਤਰੰਗ ਪ੍ਰਯਤਨ (ਬਿਬ੍ਰਤ) ਅਤੇ ਬਹਿ–ਰੰਗ 'ਸ੍ਵਾਸ' ਹੈ। ਇਸੇ ਪ੍ਰਕਾਰ ਤ੍ਰਾਸ ਤੇ ਗ੍ਰਾਹ ਆਦਿ ਵਿਚ ਹੈ।

(ੲ) ਸਟ, ਸਿਟ, ਸੁਟ ਦੇ ਅੰਤ ਲਘੂ ਮਾਤ੍ਰਾ ਹੋਣ ਕਰਕੇ 'ਮਾਨ' ਭੇਦ ਤੇ (ਮੁਕਤਾ, ਔਂਕੜ ਅਤੇ ਸਿਹਾਰੀ) ਦੀ ਸਵਰਣਤਾ ਹੋਈ।

(ਸ) ਪ੍ਰਕਾਸ਼ ਤੇ ਪ੍ਰਗਾਸ ਵਿਚ ਕ-ਗ ਦੀ ਕਾਗਦ-ਕਾਗਜ ਵਿਚ ਦ-ਜ ਦੀ ਮਧ ਤੇ ੩ਮਛ ਵਿਚ ਧ-ਛ ਦੀ 'ਕ੍ਰਮ, ਕਰਕੇ ਸਵਰਣਤਾ ਹੈ।

---

੧ਓ ਆਦਿ ਅੱਖਰਾਂ ਦਾ ਪੁਲਿੰਗ ਆਦਿ ਯਥਾ ਲਿੰਗ, ਉਦਾਤਾਦਿ ਯਥਾ ਧੁਨੀ, ਲਘੂ ਆਦਿ ਯਥਾ ਮਾਨ ਅਤੇ ਵਿਕਾਰ ਆਦਿ ਸੰਧੀ ਕਰਕੇ ਅਤੇ ਯਥਾ ਯੋਗ ਅਨੁਯ ਪਦਛੇਦ ਕਰਕੇ ਉਚਾਰਣ ਸੰਸਕਾਰ ਹੈ।

੨ਇਨ੍ਹਾਂ ਵਿਚ ਹੀ 'ਸੁਪ' ਸਮਝਣੇ।

੩ਸੁਰਗਾ ਮਛ ਪਇਆਲੇ

(ਹ) ਲੋਕ-ਲੋਇ ਵਿਚ ਕ-ਸੂਰ (ਇ) ਦੀ, ਜਾਵੇ ਤੇ ਜਾਏ ਵਿਚ ਵ-ਏ ਦੀ ਸਵਰਣਤਾ 'ਗੁਣ' ਕਰਕੇ ਹੈ । ਭਾਵ, ਇਹ ਅੱਖਰ ਕੋਮਲਤਾ ਗੁਣ ਕਰਕੇ ਪਰਸਪਰ ਸਵਰਣੀ ਹਨ।

### ਵਿਸ਼ੇਸ਼ ਸਵਰਣਤਾ ਦੇ ਪ੍ਰਕਾਰ (ਸੂਰਾਂ ਦੀ)

੧. ਸੂਰਾਂ ਦੀ ਪਰਸਪਰ, ਯ-ਵ ਤੇ ਹ ਨਾਲ, ਸੁਪਾਂ ਨਾਲ ਨਿਤ, 'ਕਪ' ਆਦਿ ਕੋਮਲਾਂ ਨਾਲ ਅਨਿੱਤ, ਅਤੇ ਵਿਅੰਜਨਾਂ ਦੀ ਪਰਸਪਰ, ਭੇਦ ਤੇ ੫ ਪ੍ਰਕਾਰ ਦੀ ਸਵਰਣਤਾ ਹੈ। ਜੈਸੇ—ਲਘੂ, ਦੀਰਘ ਅਤੇ ਪਲੁਤ ਭੇਦ ਤੇ ੩ ਪ੍ਰਕਾਰ। ਉਦਾਤ ਆਦਿ ਭੇਦ ਤੇ ੯ ਪ੍ਰਕਾਰ ਫੇਰ ਅਨੁਨਾਸਿਕ ਭੇਦ ਤੇ ੧੮ ਪ੍ਰਕਾਰ ਇਕ ੨ ਸੂਰ ਦੇ ਹੋਏ। ਤਾਂ ਤਿਹਾਂ (ਉ, ਅ, ਇ) ਦੇ ੫੪ ਹੋਏ।

੨. ਇਸੇ ਪ੍ਰਕਾਰ ਯ-ਵ ਦੇ ੩੬। ਅਤੇ ਮਿਸ਼੍ਰਤ ਸੂਰਾਂ (ਏ, ਐ, ਓ, ਔ) ਦੇ ਬਾਰਾਂ ੨ ਹੋਕੇ ੪੮ ਭੇਦ (੪×੨×੬=੪੮) ਸਭ ਸਵਰਣੀਆਂ ਦੇ ਰਲਕੇ ੧੩੮ (੫੪+੩੬+੪੮=੧੩੮) ਭੇਦ ਹੋਏ।

੩. ਇਸ ਦਾ ਭਾਵ ਹੈ ਕਿ ਸੁਧ ਸੂਰ, ਮਿਸ਼੍ਰਤ ਸੂਰ ਅਤੇ ਯ-ਵ ਆਪਣੇ ਭੇਦਾਂ ਸਣੇ ਇਕ ਦੂਜੇ ਦੇ ਥਾਂ ਆ ਜਾਂਦੇ ਹਨ। ਅਤੇ ਉਨ੍ਹਾਂ ਦੇ ਸਭ ਰੂਪ ੧੩੮ ਹਨ। ਕ੍ਰਮ ਤੇ ਸੰਖੇਪ ਉਦਾਂਹਰਣ—

(ੳ) ਜੀਉ, ਜੀਅ, ਜੀਇ, ਜੀਯ, ਜੀਵ ਇਨ੍ਹਾਂ ਸਬਦਾਂ ਵਿਚ 'ਉ' ਦੀ 'ਅ' ਆਦਿਕ ਨਾਲ ਸਵਰਣਤਾ ਹੈ। ਅਰਥਾਤ ਇਹਦੇ ਥਾਂ 'ਅ' ਆਦਿਕ ੪ ਅੱਖਰ ਸਵਰਣੀ ਹੋਕੇ ਆਏ ਹਨ। ਇਹ ਲਘੂ ਭੇਦ ੫ ਹਨ । ਉਪਰੋਕਤ ਰੀਤੀ ਅਨੁਸਾਰ ਦੀਰਘਾਦਿ ਦੇ ਭੇਦ ਕਰਕੇ ਇਕ ੨ ਸੂਰ ਦੇ ੧੮ ਭੇਦ ਆਪਣੇ ਅਤੇ ਪੰਜਾਂ ਦੇ (ਯ ਵ ਸਣੇ) ੯੦ ਰੂਪ ਹੋ ਜਾਂਦੇ ਹਨ।

(ਅ) ਸੁਧ ਸੂਰਾਂ ਅਤੇ ਯ-ਵ ਦੀ ਮਿਸ਼੍ਰਤ ਸੂਰਾਂ ਨਾਲ ਭੀ ਸਵਰਣਤਾ ਹੋਣ ਤੇ ਇਨ੍ਹਾਂ ਦੇ ੪੮ ਭੇਦ ਹੋਰ ਹੋ ਜਾਂਦੇ ਹਨ। ਜੈਸੇ 'ਜਾਏ' ਦੇ ਥਾਂ ਜਾਵੈ, ਜਾਇ, ਜਾਯੇ, ਜਾਯੈ (੧ਜਾਇਐ) ਜਾਓ, ਜਾਵੋ (ਜਾਵਹੁ) ਜਾਵੌ (ਜਾਵਹੁ) ਜਾਉ' ਜਾਵਉ ਅਤੇ ਜਾਈਓ ਆਦਿ ੪੮ ਪ੍ਰਕਾਰ ਅਤੇ ਇਹ ਭੇਦ ਇਕ ਦੂਜੇ ਦੇ ਅਸਥਾਨੀ ਹੋਣ ਕਰਕੇ ਇਕੱਲੇ ੨ ਅੱਖਰ ਦੇ ਹਨ।

(ੲ) ਇਸੇ ਪ੍ਰਕਾਰ ਸੁਪਾਂ ਦੀ ਭੀ ਪਰਸਪਰ ਸਵਰਣਤਾ ੧੩੮ ਪ੍ਰਕਾਰ ਦੀ ਉਕਤ ਮ੍ਰਯਾਦਾ ਤੋਂ ਹੀ ਸਿੱਧ ਹੁੰਦੀ ਹੈ ਅਤੇ ਦੇਇ-ਦੇਅ (ਅ ਲੋਪ) ਵਿਚਾਰਿਆ-ਵਿਚਾਰਿਅ ਮਤਿ ਮਤੀ, ਏਕੈ-ਏਕੇ ਏਕੋ ਇਕੋ ਆਦਿ ਉਦਾਹਰਣ ਸਮਝਣੇ।

(ਸ) ਧੁਪਾਂ ਦੇ ਉਦਾਹਰਣ ਸਮੁਾਲ, ਸਮਾਲ੍ਹ, ਸਮਾਲ੍ਹੁ, ਲਖ੍ਹਣ,—ਲਖ੍ਹਿਣ, ਲੀਲ੍ਹਾ-

---

੧ਇਹ 'ਯ' ਦੇ ਤੁੱਲ ਇ-ਅ ਅਤੇ ਓ ਦੇ ਤੁੱਲ ਵਉ ਅਤੇ ਵਹੁ ਆਦਿ ਹੈ।

ਲੀਲ੍ਹਾ। ਹਰਾ—ਹਰਿਆਉ। ਵਰਿਹਾਂ- ਵਰ੍ਹਿਆ ਆਦਿ ਹਨ। ਇਨ੍ਹਾਂ ਦੇ ਵਿਸ਼ੇਸ਼ ਰੂਪ ਵਿਅੰਜਨਾ ਦੇ ਪਿਛੋਂ ਆਉਣਗੇ। ਃ (ਵਿਅੰਜਨਾਂ ਦੀ ਸਵਰਣਤਾ)

ਸ--ਦੀ ਹੇਠ ਲਿਖੇ ਵਰਣਾ ਨਾਲ ਸਵਰਣਤਾ ਹੈ। ਸਿਸ—ਸਿਰ, ਹੰਸ—ਹੰਝ, ਮਸਜਿਦ-ਮਹਿਜਦ, ਤ੍ਰਿਪਤਾਸੀ—ਤ੍ਰਿਪਤਾਰੀ, ਬਾਰਸ—ਬਾਰਹ, ਕਿਸ੍ਹ—ਕਿਤੁ, ਨਿਕਸੀ—ਨਿਕਲੀ, ਘਸਾ—ਘਠਾ (ਮੂੰਹ ਘਠਾ) ਖੁਸੇ-ਖੁਥੇ, ਬਿਨਾਸਾ—ਬਿਨਾਧਾ ਆਦਿ ਵਿਚ ਰ, ਝ, ਹ, ਆਦਿ ਨਾਲ ਸਵਰਣਤਾ ਹੈ।

ਹ—ਹਭ ਸਭ, ਹੁਲਾਸ-ਉਲਾਸ, ਕਰੇਹਿ ਕਰੇਇ, ਰਾਹੇ-ਰਾਧੇ, ਮਲਾਹ-ਵੰਝ ਮਲਾਰ, ਗਾਵਹਿ ਗਾਵੈ, ਸੰਹਾਰ ਸੰਘਾਰ, ਤੁਹ--ਤੁਝ, ਲਹੀ-ਲਥੀ, ਕੁਹਿਆ—ਕੁਠਾ ਕਹਿ-ਕਤ, ਕਿਹੁ-ਕਿਛੁ ਆਦਿ ਵਿਚ 'ਸ' ਆਦਿ ਵਿਅੰਜਨਾਂ ਨਾਲ ਅਤੇ ਉ, ਇ ਸ੍ਵਰਾਂ ਨਾਲ ਸਵਰਣਤਾ ਹੈ।

ਕ—ਵਕਤ—ਵਖਤ, ਲੋਕ—ਲੋਅ, ਕੋਕਿਲ—ਕੋਇਲ, ਪ੍ਰਕਾਸ—ਪ੍ਰਗਾਸ, ਵਾਕ—ਵਾਚ ਦੋਜਕ—ਦੋਜਠਰ, ਆਦਿ ਵਿਚ 'ਖ' ਆਦਿ ਨਾਲ ਹੈ।

ਖ—ਬਿਰਖ—ਬਿਰਛ, ਖਿਆਨਤ-ਛਿਆਨਤ, ਇਖਤਿਆਰ-ਇਕਤਿਆਰ, ਪੋਖਰ-ਪੋਹਕਰ ਆਦਿ ਵਿਚ 'ਛ' ਆਦਿ ਨਾਲ।

ਗ—ਚਰਗਾਂ-ਚਰਕਾਂ ਚਰਖਾਂ, ਗਗਨ-ਗਯਨ, ਸ ਗਰ-ਸਾਇਰ, ਸੰਗ੍ਰਹਿ ਸੰਘਰਹਿ, ਗਿਆਨ--ਙਿਆਨ,--ਙ੍ਰਾਸੇ, ਜਗ--ਜਜਕਾਜ, ਬਿਗਾਨੀ--ਬਿਰਾਨੀ--ਬਿਡਾਨੀ ਅਨੁਰਾਗ -ਅਨੁਰਾਉ ਆਦਿ ਵਿਚ 'ਕ' ਆਦਿ ਨਾਲ।

ਘ- ਮੁਘਨਾ--ਮੁਹਨਾ, ਨਿਘਰਤ--ਨਿਗਰਤ, ਮਰਘਟ'''ਮਰਹਟ, ਛਿੰਘਾਂ-ਛਿੰਗਾ ਆਦਿ ਵਿਚ 'ਹ' ਆਦਿ ਨਾਲ।

ਙ—ਪ੍ਰਾਙਮੁਖ-ਪ੍ਰਾਨਮੁਖ, ਸੰਙਿਆ—ਸੰਮਿਆ ਆਦਿ ਵਿਚ 'ਨ' ਆਦਿ ਨਾਲ।

ਚ—ਬਚਰੇ—ਬਛਰੇ, ਤਾਚੇ—ਤਾਕੇ, ਮੁਚ—ਮੋਟਾ, ਭੁੰਚ—ਭੁਞ, ਲੋਚਨ—ਲੋਇਣ, ਮਾਚੇ-ਮਾਤੇ ਆਦਿ ਵਿਚ 'ਛ' ਆਦਿ ਨਾਲ।

ਛ—ਬਿਲਛਤ-ਬਿਲਸਤ, ਲਛਣ—ਲਖਣ, ਮਛਪਿਆਲ--ਮਧ ਆਦਿ ਵਿਚ 'ਸ' ਆਦਿ ਨਾਲ ।

ਜ—ਕਾਗਜ—ਕਾਗਦ--ਫਾਦਲ--ਕਾਦੀਆ, ਭਜਾ -ਭੰਨਾ, ਕਾਰਜ -ਕਾਰਯ ਨ.ਾਦਿ ਵਿਚ 'ਦ' ਆਦਿ ਨਾਲ।

ਝ—ਲੁਝ—ਲੁਹ, ਪੈਝੇ—ਪੈਧੇ—ਲਧਾ, ਬਾਂਝ—ਬੰਸਕੋ ਪੂਤ—ਪਰਗਾਝਾ—ਪਰਗਾਸਾ, ਆਦਿ ਵਿਚ 'ਹ' ਆਦਿ ਨਾਲ।

ਞ—ਞਾਨਹੁ—ਜਾਨੋ, ਜੰਞ—ਜੰਜ—ਵਾਂਜਾ, ਮੁੰਞ—ਕਿਲਵਿਖ ਮੁੰਚ, ਕਾਲਸ ਲੁੰਞ—ਲੁਣਿ ਆਦਿ ਵਿਚ 'ਨ' ਆਦਿ ਨਾਲ ਹੈ।

ਟ—ਕੋਟ—ਕੋਡ—ਕੋਰ ਕੋੜ, ਲਿਲਾਟ—ਲਿਲਾਧੋ, ਟੁਟੈ-ਤੁਟੈ, ਭੇਟੀ—ਭੇੜੀ ਅੰਗ ਪਾਪੀਸਟ-ਪਾਪੀਸਣ ਆਦਿ ਵਿਚ 'ਡ' ਆਦਿ ਨਾਲ।

ਠ ਮੁਠਾ ਮੁਹੀ, ਰੁਠਾ ਰੁਸਾ–ਬੈਸਣ, ਪਠੈ–ਪੜੈ–ਪਢੈ ਲੀਠਾ–ਲੀਨਾ ਆਦਿ ਵਿਚ 'ੜ' ਆਦਿ ਨਾਲ।

ਡ–ਕੁੰਡ–ਕੁੰਟ, ਖੰਡਾ–ਖੰਨਾ, ਡੰਡਾ–ਦੰਡਾ, ਮੈਂਡਾ–ਮੇਰਾ, ਛਡਿਆ–ਡੜਿਆ, ਆਦਿ ਵਿਚ 'ਟ' ਆਦਿ ਨਾਲ।

ਢ–ਬਢੇ–ਬਧੇ, ਢੀਠਾ–ਧੀਠਾ, ਚਢੇ–ਚੜ੍ਹੇ, ਆਦਿ ਵਿਚ 'ਧ' ਆਦਿ ਨਾਲ।

ਣ–ਬਣੀ–ਬਨੀ, ਖੁਰਗੀਣ–ਖੁਰਗੀਰ, ਗੁਣਨਾ, ਰੁੜਨਾ ਆਦਿ ਵਿਚ 'ਨ' ਆਦਿ ਨਾਲ।

ਤ–ਕੀਨਤ-ਕੀਨਸ, ਜਿਤਈ–੧ਜਿਪਈ, ਬੈਸੰਤਰ–ਬੈਸ੍ਵਾਨਰ, ਜਿਤੇ–ਜਿਣੇ, ਸਤਿ–ਸਚਿ, ਤਿਤੇ–ਤਿਥੈ, ਅੰਮ੍ਰਿਤ–ਅਨਿਉ–ਅ, ਕਰਤਾ–ਕਰਦਾ, ਤੰਦ ਆਦਿ ਵਿਚ 'ਪ' ਆਦਿ ਨਾਲ।

ਥ–ਘੁਥੇ–ਘੁਸੇ, ਅਗਿਆਨਤ–ਅਗਿਆਨਥ, ਭਾਗਥ–ਭਾਗਠ ਆਦਿ ਵਿਚ 'ਸ' ਆਦਿ ਨਾਲ।

ਦ–ਅਨਾਦ–ਅਨਾਜ, ਕਦਾ ਕਜਾ, ਦਸਰਥ–ਜਸਰਥ, ਫਾਦਲ–ਫੈਲ (ਫਾਇਲ) ਦੰਭ–ਡਿੰਭ, ਡੰਡਉਤ, ਪ੍ਰਸਾਦਿ–ਪਸਾਉ, ਦਿਤਾ–ਦੀਨਾ, ਰਹਿੰਦਾ–ਰਹਿਨੀਵਾ-ਰਿਆ। ਕਾਗਦ–ਕਾਗਰ–ਕਾਗਲ, ਆਦਿ ਵਿਚ 'ਜ' ਆਦਿ ਨਾਲ।

ਧ–ਮੁਗਧ–ਮੁਘਦ, ਮਧ–ਮਝ, ਬਸੁਧਾ–ਬਸੁਅ–ਰੋਮਾਵਲਿ, ਘਿਧੀ–ਘਿੰਨੀ, ਕੰਧੀ-ਕੰਢੀ, ਕੰਧਾ–ਕੰਨ੍ਹਾ ਆਦਿ ਵਿਚ 'ਦ' ਆਦਿ ਨਾਲ।

ਨ–ਨੂਣ–ਲੂਣ, ਬਿੰਨ੍ਹੀ–ਬਿਧੀ, ਨਾਮ–ਣਾਮ ਬਿਹੂਣੇ। ਗੀਨਾ–ਗਾਂਡੋ, ਸੁੰਨੇ- ਸੁੰਞੇ। ਚੰਨ–ਚੰਦ ਆਦਿ ਵਿਚ 'ਨ' ਦੀ 'ਣ' ਆਦਿ ਨਾਲ।

ਪ–ਪਾਸ–ਫਾਸ, ਸਪੇਦੀ–ਸਫੇਦੀ, ਪੁਨ–ਫੁਨ, ਗਰਧਪ–ਗਰਦਬ, ਗਰਦਭ-ਬਾਂਧਪ–ਬਾਂਧਵ, ਆਦਿ ਵਿਚ 'ਫ' ਆਦਿ ਨਾਲ।

ਫ–ਫੀਲਕ–ਪੀਲਕ, ਸੁੰਫਿਆ–ਸੁੰਠਿਆ, ੨ਇਫਤਰਾ–ਇਖਤਰਾ,ਆਦਿ ਵਿਚ 'ਪ' ਆਦਿ ਨਾਲ।

ਬ–ਕਬੀਰ–ਕਮੀਰ, ਸਬ–ਸਭ, ਬਿਸਨ–ਵਿਸਨ, ਬਿਲੰਬ–ਬਿਲਮ, ਬਾਬਲ-ਬਾਪ ਆਦਿ ਵਿਚ 'ਮ' ਨਾਲ।

ਭ - ਜੀਭ–ਜੀਹ, ਅੰਭ–ਅੰਧ, ਲਾਭ–ਲਾਹਾ, ਵਰਭੰਡ–ਬ੍ਰਹਮੰਡ, ਆਦਿ ਵਿਚ 'ਹ' ਆਦਿ ਨਾਲ।

---

੧ ਅਲਪ ਪ੍ਰਾਣ ਪ੍ਰਯਤਨ ਅਤੇ ਕ੍ਰਮ ਕਰਕੇ।

੨ 'ਖ' ਨੂੰ ਸ੍ਵਾਸ ਘੋਸ਼ ਵਿਚ ਪੜ੍ਹਨ ਨਾਲ ਅਰਬੀ ਦੀ ਖ਼ੇ ਪ੍ਰਗਟ ਹੁੰਦੀ ਹੈ। ਸੋ ਅਰਬੀ ਦੇ 'ਇਖਤਰਾਹ' (ਕਲਪਣਾ ਵਾਚਕ) ਦੀ ਖ਼ੇ ਅਤੇ 'ਫ' ਦੀ ਸ੍ਵਾਸ ਘੋਸ਼ ਨਾਲ ਬਣੀ ਹੋਈ ਫ਼ੇ ਇਹ ਸਵਰਣੀ ਹਨ।

ਮ—ਯਾਦਮ—ਯਾਦਵ—ਯਾਦਉ,ਕਲਮ—੧ਕਲਉ, ਪ੍ਰਾਕਮ—ਪ੍ਰਾਕਉ,ਕੁਮਾਰਿ—ਕੁਆਰਿ ਮਿਸਮਿਲ—ਬਿਸਮਲ, ਮਫੀਟਸਿ—ਨ ਫਿਟੈ, ਆਦਿ ਵਿਚ 'ਵ' ਆਦਿ ਨਾਲ।

ਯ—ਬੀਯਾ—ਬੀਆ ਬੀਜਾ ਆਯੁ-ਆਜੁ, ਨਯਨ-ਨੈਨ,-ਝੈਨ ਜੀਯ-ਜੀਉ-ਜੀਵ, ਜੀਇ, ਆਦਿ ਵਿਚ 'ਅ' ਤੇ 'ਜ' ਆਦਿ ਨਾਲ।

ਰ—ਦਾਰਿਦ-ਦਾਲਿਦ, ਪੀਰ-ਪੀੜ, ਲਿਲਾਰ-ਲਿਲਾਟ, ਅੰਗਦ-ਅੰਗਰਉ, ਆਦਿ ਵਿਚ 'ਲ' ਆਦਿ ਨਾਲ।

ਲ—ਕ਼ਾਲਾ-ਕਾਰਾ, ਪੇਲਕੇ-ਪੀੜਕੇ, ਆਦਿ ਵਿਚ 'ਰ' ਆਦਿ ਨਾਲ।

ਵ—ਵਸ-ਬਸ, ਨਿਵਾਸ-ਨਿਮਸੇ, ਗਾਵਨਹਾਰੇ-ਗਾਉਨਹਾਰੇ, ਉਪਦ੍ਰਵ-ਉਪਦ੍ਰਹਿ, ਛਾਂਵ-ਛਾਮ, ਵਜੀਫਾ-੨ਮਉਦੀਫਾ, ਆਦਿ ਵਿਚ 'ਬ' ਆਦਿ ਨਾਲ।

ੜ—ਆਲੀੜਾ-ਆਲੀਣਾ, ਘੜਾ-ਘਟ, ਬੜਾ-ਬਡੋ, ਕਿਤੜਾ--ਕਿਤਨਾ, ਘੜਿਆਲ—ਘਿਆਲ, ਧੂੜ-ਧੂਰ, ਬੁਝੜ-ਬੁਝਲ ਆਦਿ ਵਿਚ 'ਣ' ਆਦਿ ਨਾਲ।

ਵਿਪਾਂ ਦੀ ਸਵਰਣਤਾ

੧. 'ਵਿਪਾਂ' ਦੀ ਪਰਸਪਰ ੨੫ ਪ੍ਰਕਾਰ ਦੀ, ਟਿੱਪੀ, ਅੱਧਕ, ਕੰਨਾਂ ਤੇ 'ਹ' ਸਵਰਣੀ ਹੋਣ ਕਰਕੇ ੮ ਪ੍ਰਕਾਰ ਦੀ ਹੋਰ ਹੋਈ। ਵਿਸਰਗ ਦੀ ਹ ਨਾਲ ਹੋਣ ਤੇ ਦੋ ੨ ਹੋਰ =੪ ਭੇਦ ਇਸ ਤਰ੍ਹਾਂ ੩੯ ਭੇਦ ਹੋਏ। ਇਹਨਾਂ ਦੇ ਉਦਾਹਰਣ ਕੰਮ, ਕਰਮ, ਕਾਮ, ਅਵਰਹਿ-ਅਵਰਾ, ਓਅੰਕਾਰ, ਓਂਕਾਰ ਜੰਮ, ਜਨਮ, ਅਧ-ਅਰਧ ਮੁਧ-ਮੁੰਧ, ਸਤ-ਸਾਤ, ਦੁਖ-ਦੂਖ, ਲੰਘ-ਲਹੰਗ, ਲੰਘ-ਲਘ, ਪਧ-ਪਧ, ਪੁਨਹਚਰਣ (ਪੁਰਸ਼ਚਰਣ), ਨਿਹਕੇਵਲ-ਨਿ:ਕੇਵਲ ਅਤੇ ਨਿਰਮਲ ਨਿੰਮਲ ਪੁਨਾ—ਵਰਗ-ਵਗਸਗ, ਸੰਗ-ਸਗ, ਲਖਣੰ-ਧਰਮ ਲਖਣ : ਨਿਹਕਿੰਚਨ। ਪਰਮਾਨੰਦ-ਪਰਮਾਨਾਦ, ਰਹੰਸੇ-ਰਹਸੇ, ਬਾਂਛਹੁ, ਬੰਛਹੁ। ਮ੍ਰਿਤ ਮੰਡਲ-ਮਿਰਤ, ਹੁੰਤਾ-ਹੋਤਾ, ਹਉਂ—ਹੱਉ ਤਿਨਕੈ ਸਦ ਬਲਿਹਾਰ। ਕਉ-ਪਭਕੱਉ ਸੇਵਦੇ। ਮਖੀ-ਮਾਖੀ।

੨. ਧੁਪ~ ਦੀ

ਸੈ ਵਰਿਆ—ਵਰਹ—ਹਰਿਆਉ + ਅਨੇਰ। ਮਨਹਿ—ਮਨਾ—ਮਾਰਫਤ, ਆਲ੍ਹਾ। ਹੁਜਰਾ ਓਹਲਾ—ਓਲ੍ਹਾ। ਲੀਲਾ—ਲੀਲ੍ਹਾ। ਕਾਲਾ—ਕਾਲ੍ਹਾ। (ਗੰਢੁ ਨਦੀਆ ਮੀਹ ਝੋਲ) ਸਾਮ੍ਹੈ—ਸਾਂਭਾ। ਕਾਨ—ਕਾਨ੍ਹ। ਖੋਹਲਿਆ—ਖੁਲ੍ਹਾਇਆ ਆਦਿ ਵਿਚ ਹ ਆਦਿ ਦੀ ਅ ਅਤੇ ~ ਆਦਿ ਨਾਲ ਸਮ ਧੁਨੀ ਜਾਨਣੀ।

੩. ਵਿਧੁ ਧੁਨੀ ਦੀ

ਕ਼ਜ਼ਾ, ਕਜਾ। ਕ਼ਲਮ, ਕਲਉ। ਗ਼ੈਰ, ਗੈਰ। ਬਾਗ਼, ਦਾਗ। ਦੋਜ਼ਖ਼, ਦੋਜਕ

---

੧ਮਾਧੁਰਜ ਪ੍ਰਸਾਦ ਗੁਣ ਕਰਕੇ 'ਮ' ਦਾ ਉ ਬਣਿਆ ਹੈ।

੨'ਵ' ਦਾ 'ਮ' ਮੁਕਤੇ ਦਾ ਔਂਕੜ (ਉ) 'ਦ' ਦਾ ਜ, ਹੋਕੇ ਵਜ਼ੀਫੇ ਤੋਂ 'ਮਉਦੀਫਾ' ਬਣਿਆ।

ਇਫ਼ਤਰਾ, ਇਖ਼ਤਰਾ। ਪ੍ਰਕਾਸ਼, ਪ੍ਰਗਾਸ। ਜੋਤਿਸੀ, ਜੋਤਿਸ਼ੀ = ਕ਼ਾਜ਼ੀ, ਕਾਜੀ (ਦੀ) ਵਜ਼ੀਫ਼ਾ, ਮਉਦੀਫਾ। ਜ਼ਨਪਿਦਰ, ਜਨਪਦਰ। ਰਯ਼ਤ, ਰਈਅਤ। ਕ਼ਾਫ਼, ਗ਼ੈਨ, ਜ਼ੋਇ, ਜ਼ੁਆਦ ਆਦੀ ਧੁਨੀਆਂ ਦੀ ਕ, ਗ, ਜ, ਆਦਿ ਨਾਲ- ਸਮਤਾ ਹੈ।

## ਵਰਣ ਪ੍ਰਯੋਗ

੧. ਸਾਮਾਨਜ ਅਤੇ ਵਿਸ਼ੇਸ਼ ਭੇਦ ਤੇ ਪ੍ਰਯੋਗ ਦੋ ਪ੍ਰਕਾਰ ਦਾ ਹੈ:-

੨. ਸਾਮਾਨਜ ਪ੍ਰਯੋਗ ੫ ਪ੍ਰਕਾਰ ਦਾ ਹੈ-(੧) ਸੰਨਿਧਿ (ਸਮੀਪਤਾ) (੨) ਸੰਜੋਗ (੩) ਦ੍ਵਿਤ (੪) ਸੰਧਿ (੫) ਸੰਹਿਤਾ।

### ੧. ਸੰਨਿਧੀ ਲੱਛਣ

ਬਿਲੰਬ ਰਹਿਤ ਉਚਾਰਨ ਕਰਨ ਲਈ ਅਖਰਾਂ ਦੀ ਸਮੀਪਤਾ ਸੰਨਿਨਿਧ ਹੈ। ਇਹ ੫ ਪ੍ਰਕਾਰ ਦੀ ਹੈ। ਯਥਾ: -

(ੳ) ਅਪੂਰਣ ਸ੍ਵਰਾਂ ਦੀ ਧੁਪਾਂ ਨਾਲ-੧ੳ + ਔਂਕੜ = ਉ + ੲ + ਸਿਆਰੀ=ਇ।

(ਅ) ਵਿਅੰਜਨਾਂ ਦੀ ਸੁਪਾਂ ਨਾਲ-ਕ੍ + ਅ = ਕ, ਕ੍ + ਿ = ਕਿ, ਕ੍ + ੂ = ਕੂ।

(ੲ) ਸ੍ਵਰਾਂ ਅਤੇ ਵਿਅੰਜਨਾਂ ਦੀ ਮਿਸ੍ਰਤ - ਏਕਾ ਮਾਈ ਆਦਿਕ।

(ਸ) ਸੁਪਾਂ ਦੀ ਵਿਪਾਂ ਨਾਲ ਅੰਗ, ਸਾਂਗ, ਤੱਗ।

(ਹ) ਸੁਪਾਂ ਦੀ ਧੁਪਾਂ ਨਾਲ -ਸਮਾਲ੍, ਗ੍ਯਾਨ, ਤੁਮ੍ਹਾਰਾ।

### ੨. ਸੰਜੋਗ ਲੱਛਣ-

ਸੁਧ ਅਤੇ ਵਿਜਾਤੀ ਵਿਅੰਜਨਾਂ ਦਾ ਪਰਸਪਰ ਜੋੜ ਸੰਜੋਗ ਹੈ। ਇਹ ੫ ਪ੍ਰਕਾਰ ਦਾ ਹੈ।

(ੳ) ਵਰਗੀਆਂ ਦਾ ਪਰਸਪਰ ਜੋੜ। ਜੈਸੇ ਭਗ੍ਤ - ਭਗਤ। ਰਕ੍ਤ, ਰਕਤ। ਸਪ੍ਤ - ਸਪਤ। ਸ੍ਨਾਨ-ਇਸਨਾਨ। ਸ੍ਨੇਹ-ਸਨੇਹ। ਅਸ੍ਚਰਜ - ਅਸਚਰਜ।

(ਅ) ਵਰਗੀਆਂ ਦਾ ਯਾਦਿਗਣ ਨਾਲ। ਜੈਸੇ ਗ੍ਯਾਨ, (ਗਿਆਨ) ਪ੍ਰਾਣ (ਪਰਾਣ) ਵਿਸ਼੍ਵਾਸ (ਵਿਸਾਸ)

(ੲ) ੨ਨਿਪਾਤਨ ਤੋਂ ਸਿੱਧ ਪਦਾਂ ਵਿਚਲੇ ਰ (੍ਰ) ਦਾ ਿ ਨਾਲ। ਜੈਸੇ ਸ੍ਰੀ--ਸਿਰੀ। ਸਿੰਮ੍ਰਤੀ ਸਿਮਿਰਤੀ, ਤ੍ਰਿਆ- ਤਿਰੀਆ।

(ਸ) ਵਿਅੰਜਨਾ ਦਾ ਹ (ਵਿਪ) ਨਾਲ ਸਮਾਨਾਧਿਕਰਣਤਾ ਕਰਕੇ। ਜੈਸੇ ਗਦਹਾ--ਗਧਾ ਬਹਿਸਤ- ਭਿਸਤ।

---

੧ੳ, ੲ, ਦਾ ਪ੍ਰਯੋਗ ਔਂਕੜ ਅਤੇ ਸਿਆਰੀ ਲਾਏ ਬਿਨਾ ਨਹੀਂ ਕੀਤਾ ਜਾਂਦਾ। 'ਅ' ਸਰੂਪ ਤੋਂ ਹੀ ਮੁਕਤਾ ਹੈ। ਇਸ ਲਈ ਮੁਕਤੇ ਦਾ ਅੱਡਰਾ ਚਿੰਨ ਨਹੀ। ਸਿਆਰੀ ਔਂਕੜ ਅਤੇ ਦੁਲੈਂਕੇ ਇਸ ਨਾਲ ਲਗਾਏ ਹੀ ਨਹੀ।

੨ਜੋ ਸ਼ਬਦ ਨਿਯਮ ਬਿਨਾ ਸੁਭਾਵ ਤੋਂ ਹੀ ਸਿੱਧ ਮੰਨੇ ਜਾਣ ਉਹ "ਨਿਪਾਤਨ ਤੋਂ ਸਿੱਧ" ਕਹੇ ਜਾਂਦੇ ਹਨ।

(ਹ) ਵਿਅੰਜਨਾ ਦਾ 'ਸ' ਨਾਲ ਸਮਾਨਾਧਿਕਰਣ ਹੋਕੇ। ਜੈਸੇ- ਵਤਸਲ–ਵਛਲ, ਪਸਚਮ–ਪਛਮ। ਕੁਤਸਿਤ–ਕੁਛਿਤ। ਨਰਤਕ ਤੋਂ ਰ–ਤ ਦਾ ਸੰਜੋਗ ਹੋਕੇ 'ਟ' ਹੋਇਆ 'ਕ' ਦਾ 'ਅ' ਬਣਕੇ ਲੋਪ ਹੋਇਆ ਤਾਂ 'ਨਟ' ਸਿਧ ਹੋਇਆ। ਕੈਵਰਤ ਤੋਂ 'ਰਤ' ਦਾ 'ਟ' ਹੋਕੇ 'ਕੇਵਟ' ਯਾ 'ਖੇਵਟ' ਬਣਿਆ।

ਸੰਜੋਗ ਆਦਿ ਦੇ ੫ ਨਿਮੱਤ ਹਨ–

੧. ਛੰਦ ਦੀ ਚਾਲ ਲਈ ਦੋ ਵਿਅੰਜਨਾ ਦਾ ਸੰਜੋਗ ਹੋ ਜਾਂਦਾ ਹੈ। ਜੈਸੇ ਪ੍ਰਾਣਪਤਿ।

੨. ਉਦਾਤਾਦਿ ਸੂਰ ਦੇ ਫੇਰ ਕਰਕੇ। ਜੈਸੇ "ਸਭ ਲੋਕ ਉਧਰਨ ਅਰਥਾ" ਵਿਚ 'ੳ' ਨੂੰ ਉੱਦਾਤ ਕੀਤਿਆਂ 'ਧ' ਦਾ ਉਚਾਰਨ ਦੂਹਰਾ ਹੋਇਆ।

੩. ਛੰਦ ਲਈ ਮਾਤ੍ਰਾ ਦੇ ਵਾਧ ਘਾਟ ਕਰਕੇ। ਜੈਸੇ ਕਲੂਚਰੈ ਵਿਚ (ਕਲ੍+ਉਚਰੈ) ਛੰਦ ਲਈ ੧ ਮਾਤ੍ਰਾ ਦੀ ਲਾਘਵਤਾ ਕੀਤੀ ਗਈ।

੪. ਤੁਕਾਂਤ ਮੇਲਨ ਲਈ। ਜੈਸੇ ਸਰਣ ਤੋਂ 'ਸ੍ਰਾਣ'। ਕਮੀ ਤੋਂ 'ਕਾਮੀ' ਅਤੇ 'ਹਥਿ' ਤੋਂ 'ਹਾਥੀ' ਆਦਿਕ।

੫. ਯੋਗ ਵਿਭਾਗ ਅਥਵਾ ਪਦ ਛੇਦ ਦੇ ਵਿਚਾਰ ਕਰਕੇ। ਜੈਸੇ–'ਅਰਜ ਦਾਸਤ' ਵਿਚ 'ਰਜ' ਅਤੇ 'ਸਤ' (ਸੰਜੋਗੀਆਂ) ਦੇ ਅੰਤਿਮ ਵਰਣਾ ਦਾ ਲੋਪ ਕਰਕੇ 'ਅਰਦਾਸ' ਪਦ ਬਣਿਆ। 'ਜਸ ਸਮਰਣੇਨ' ਅਤੇ 'ਤਸ ਸਫੁਟੰ' ਦਾ ਵਿਭਾਗ ਕਰਕੇ ਜ–ਤ ਦਾ ਉੱਦਾਤ,'ਸ' ਦਾ ਦ੍ਵਿਤ ਹੋਕੇ ਲੋਪ ਹੋਇਆ ਹੈ।

### ੩. ਦ੍ਵਿਤ ਲੱਛਣ

ਜਦੋਂ ਇਕੋ ਵਿਅੰਜਨ ਦੂਹਰੀ ਧੁਨੀ ਦੇਵੇ ਤਾਂ ਉਹ ਦ੍ਵਿਤ ਕਹਾਉਂਦਾ ਹੈ। ਇਸ ਵਿਚ ਪਹਿਲੇ ਅੱਖਰ ਦੇ ਥਾਂ ਅੱਧਕ ਬਣਕੇ ਉਰਲੇ ਦੇ ਉਪਰ ਲਿਖੀ ਜਾਂਦੀ ਹੈ। ਅਤੇ ਦੂਜਾ ਪੂਰਾ ਲਿਖਿਆ ਜਾਂਦਾ ਹੈ। ਜੈਸੈ--੧ਕੱਤਾ । ਰੁੱਝਾ। ਪੱਖਾ, ਪੱਕਾ।

ਜੇ ਅਨੁਨਾਸਿਕ ਦ੍ਵਿਤ ਹੋਵੇ ਤਾਂ ਪਹਿਲੇ ਅਨੁਨਾਸਿਕ ਦੇ ਥਾਂ ਟਿੱਪੀ ਯਾ ਦੀਰਘ ਸੂਰ ਹੋ ਜਾਂਦਾ ਹੈ। ਜੈਸੇ ਕੰਮ-ਕਾਮ, ਚੰਮ-ਚਾਮ। "ਮਾਲਿ ਦੁਲੀਚੇ ਬੈਠੀਲੇ ਮਿਰਤਕ" ਵਿਚ "ਮੱਲਿ" ਦਾ 'ਮਾਲਿ' ਪੜ੍ਹਿਆ ਗਿਆ ਹੈ। ਪੁਨਾ--ਸੁਖ ਦੁਖ ਆਦਿ। 'ਦ੍ਵਿਤ' ਦੇ ਨਿਮਿਤ ਭੀ ਪੂਰਬੋਕਤ ੫ ਹਨ।

### ਸੰਜੋਗ ਅਤੇ ਦ੍ਵਿਤ ਦਾ ਨਿਖੇਧ

(ੳ) ਸਮ ਵਰਗੀ ਯਾਸਵਰਣੀ ਵਿਅੰਜਨ ਦਾ ਅਗਲੇ ਵਰਣ ਨਾਲ ਦ੍ਵਿਤ ਨ ਹੋ। ਜੈਸੇ ਤਤੁ, ਸਤਿ। ਛਡਿ।

(ਅ) ਅਨੁਨਾਸਿਕਾਂ ਦੇ ਦ੍ਵਿਤ ਦਾ ਅਭਾਵ ਹੋ। ਜੈਸੇ ਰੰਗਣ, ਅੰਗਣ।

---

੧ਸਵਰਣੀ ਅੱਖਰਾਂ ਦਾ ਦੀਰਘ ਬਣਦਾ ਹੈ। ਜੈਸੇ ਰੱਖ ਤੋਂ ਰਾਖ, ਪੱਖ ਤੋਂ ਪਾਖ ਅਤੇ ਸਤ + ਜਨ = ਸਜਨ = ਸਾਜਨ।

(ੲ) ਅਨੁਨਾਸਿਕਾ ਦਾ ਦ੍ਵਿਤ ਅਤੇ ਸਮਵਰਗੀਆਂ ਨਾਲ ਸੰਜੋਗ ਨ ਹੋ। ਜੈਸੇ—ਅੰਕ ਰੰਚਕ ਊਂਟ, ਸੰਤ, ਅੰਬ।

(ਸ) ਵਿਪਾਂ ਦਾ ਵਿਅੰਜਨਾ ਨਾਲ ਸੰਜੋਗ ਤੇ ਦ੍ਵਿਤ ਦਾ ਅਭਾਵ ਹੋ। ਜੈਸੇ 'ਸਰਗੁਣ' ਅਤੇ 'ਸਿਮਰਤਬ੍ਰ' ਵਿਚ ਰ (ਸੁੱਧ) ਦਾ ਗ—ਤ ਨਾਲ ਸੰਜੋਗ ਨਹੀਂ ਹੋਇਆ।

(ਹ) ਯਾਦਿਗਣ ਦਾ ਵਰਗੀਆਂ ਨਾਲ ਸੰਜੋਗ ਨ ਹੋ। ਜੈਸੇ 'ਫਲਗੁਣ' ਆਦਿ ਵਿਚ ਲ—ਗ ਦਾ ਸੰਜੋਗ ਨਹੀਂ ਹੋਇਆ।

ਇਹ ਅਨਿਤ ਨਿਖੇਧ ਹੈ। ਸ੍ਵਰ ਅਤੇ 'ਰ' ਦਾ ਪਰਸਪਰ ਅਤੇ ਇਕਲੇ ਰ ਦਾ ਸੰਜੋਗ ਅਤੇ ਦ੍ਵਿੱਤ ਕਦੇ ਭੀ ਨਹੀਂ ਹੁੰਦਾ। ਕੋਈ ਸ੍ਵਰ ਜੇ ਦੂਹਰਾ ਬੋਲੇ ਤਾਂ ਉਹ 'ਸਵਰਣ ਦੀਰਘ' ਹੋ ਜਾਂਦਾ ਹੈ। ਚਰਨਾਰਬਿੰਦ (ਚਰਨ + ਅਰਬਿੰਦ) ਵਿਚ 'ਨ' ਦਾ 'ਅ' ਅਤੇ 'ਅਰਬਿੰਦ' ਦਾ 'ਅ' ਮਿਲਕੇ 'ਆ' ਬਣ ਗਿਆ ਹੈ। ਏਸੇ ਪ੍ਰਕਾਰ 'ਰ' ਨੂੰ ਦ੍ਵਿਤ ਕਰਨ ਲਗਿਆਂ ਰੁੜ੍ਹਵੀਂ ਧੁਨੀ ਹੋਕੇ ਕੋਈ ਭੀ ਅੱਖਰ [1]ਥਿਰ ਨਹੀ ਹੋ ਸਕਦਾ। ਯਥਾ—ਘੱਰ, ਚੱਰ ਅਤੇ ਥੱਰ ਆਦਿ ਨਾ ਬਣਕੇ ਘਰਰ, ਚਰਰ ਅਤੇ ਥਰਰ ਆਦਿ ਹੀ ਲਿਖਿਆ ਜਾਵੇਗਾ। ਅਥਵਾ ਧੁਨੀ ਦੇ ਅਨੁਕਰਣ (ਨਕਲ) ਘਰ ਘਰ, ਚਰ ਚਰ ਅਤੇ ਥਰ ਥਰ ([2]ਦ੍ਵਿਰੁਕਤ) ਕਰਕੇ ਲਿਖਿਆ ਜਾਵੇਗਾ।

## ੪. ਸੰਧੀ ਲੱਛਣ।

੧. ਅਖਰਾਂ ਦੀ ਦੁਧ—ਪਾਣੀ ਵਾਂਗ ਸਮੀਪਤਾ ਹੋ ਜਾਣ ਨੂੰ 'ਸੰਧਿ' ਆਖੀਦਾ ਹੈ। ਇਹ ੫ ਪ੍ਰਕਾਰ ਦੀ ਹੈ—੧ ਸ੍ਵਰ ਸੰਧਿ, ੨ ਵਿਅੰਜਨ ਸੰਧੀ, ੩ ਵਿਸਰਗ, ੪ਧੁਪ ਸੰਧੀ ਅਤੇ ੫ ਅਨੁਸ੍ਵਾਰ ਸੰਧਿ।

੨, ਸੰਧੀ ਦੇ ਵਿਸ਼ੇ ੫ ਹਨ—ਵਿਕਾਰ, ਆਦੇਸ਼, ਆਗਮ, ਲੋਪ ਅਤੇ ਪ੍ਰਕਿਰਤੀ ਭਾਵ, ਵਿਕਾਰ ਭੀ ਪੰਜ ਪ੍ਰਕਾਰ ਦਾ ਹੈ (ੳ) ਯਵ, (ਅ) ਅਯਵ, (ੲ) ਗੁਣ, (ਸ) ਬ੍ਰਿਧੀ ਅਤੇ (ਹ) ਸਵਰਣ ਦੀਰਘ ਵਿਕਾਰ।

### ਸ੍ਵਰ ਸੰਧੀ (੧) ਵਿਕਾਰ ਪ੍ਰਕਰਣ (ੳ) 'ਯਵ' ਵਿਕਾਰ

੩. ਉਰੇ ਸਿਆਰੀ ਦਾ ਕੋਈ ਰੂਪ ਹੋਵੇ, ਪਰੇ 'ਅ' ਹੋਵੇ ਤਾ ਦੋਹਾਂ ਦਾ 'ਯ' ਬਣ ਜਾਂਦਾ ਹੈ। ਜੈਸੇ-ਮਧਿਅੰਤ=ਮਧ੍ਯੰਤ। ਬਿਆਕਰਣ=ਬ੍ਯਾਕਰਣ, ਬ੍ਯਾਪਕਾਇਆ ਦਾ ਕਾਯਾ ਮਾਇਆ ਦਾ ਮਾਯਾ। ਛਾਇਆ ਤੋਂ ਛਾਯਾ। ਆਇਆ ਤੋਂ 'ਆਯਾ'। ਉ ਦਾ ਕੋਈ ਰੂਪ ਉਰੇ ਹੋਵੇ ਅਤੇ ਪਰੇ 'ਅ' ਦਾ ਰੂਪ ਹੋਵੇ ਤਾਂ ਦੋਹਾਂ ਦਾ 'ਵ' ਹੋ ਜਾਂਦਾ ਹੈ। ਜੈਸੇ—ਸੁਆਦ=ਸ੍ਵਾਦ, ਸੁਆਉ=ਸ੍ਵਾਉ, ਵਿਸੁਆਸ=ਵਿਸ੍ਵਾਸ।

---

[1] ਸ੍ਵਰ ਅਤੇ 'ਰ' ਅੱਖਰ ਲਿੰਗਰ (ਨਾਦੀ) ਨਾ ਹੋਣ ਕਰਕੇ ਉਹਨਾਂ ਪਰ ਸ੍ਵਰ ਆਘਾਤ (ਸੱਟ) ਕਰਨ ਤੇ ਉਹ ਥਿਰ ਨਹੀਂ ਰਹਿੰਦੇ।

[2] ਜੋ ਪਦ ਦੋ ਵਾਰ ਉਚਾਰਣ ਕਰੀਏ ਉਹ 'ਦ੍ਵਿਰੁਕਤ' ਕਹਾਉਂਦਾ ਹੈ।

(ਅ) ੧ਅਯਵ ਵਿਕਾਰ

੪. ਉਰੇ ਏ ਅਤੇ ਪਰੇ 'ਅ' ਹੁੰਦਿਆਂ ਦੋਹਾਂ ਦਾ 'ਆਯ' ਬਣਦਾ ਹੈ। ਜੈਸੇ— ਨੇ—ਅਨ = ਨਯਨ, ਸੇ . ਅਨ - ਸਯਨ।

੫. ਉਰੇ 'ਐ' ਅਤੇ ਪਰੇ 'ਅ' ਦਾ ਰੂਪ ਹੋਵੇ ਤਾਂ ਦੋਹਾਂ ਦਾ 'ਆਯ' ਬਣਦਾ ਹੈ। ਯਥਾ—ਨੈ + ਅਕ = ਨਾਯਕ । ਪੈ + ਅੰਪੈ - ਪਾਯੰਪੈ । ਪੈ + ਅਕ=ਪਾਯਕਾ ਪਾ + ਇੰਡਾ-ਪੈਂਡਾ ਅਤੇ ਪਾਇਤਾ।

੬. ਉਰੇ 'ਓ' ਅਤੇ ਪਰੇ 'ਅ' ਹੋਵੇ ਤਾਂ ਦੋਹਾਂ ਦਾ 'ਅਵ' ਹੋ ਜਾਂਦਾ ਹੈ। ਜੈਸੇ— ਭੂ + ਅਨ = ਭਵਨ। ਪੋ . ਅਨ = ਪਵਨ। ਲੋ + ਅਨ=ਲਵਨ।

੭. ਉਰੇ 'ਊ' ਅਤੇ ਪਰੇ 'ਅ' ਦਾ ਰੂਪ ਹੋਵੇ ਤਾਂ ਦੋਹਾਂ ਦਾ 'ਆਵ' ਹੋ ਜਾਂਦਾ ਹੈ। ਜੈਸੇ—ਪੂ + ਅਨ=ਪਾਵਨ । ਪੂ + ਅਕ = ਪਾਵਕ । ਕੂ + ਅਕ=ਕਾਵਕ = ਕਾਉਆ = ਕਉਆ ਯਾ ਕਾਉ (ਭੂ + ਅਕ = ਭਾਵਕ ਭਾਵਨ) ਲੂ + ਅਕ ਲਾਵਕ = ਲਾਵੇ (ਬਾਢੀ ਕਰਨ ਵਾਲੇ)।

(ੲ) ਗੁਣ ਵਿਕਾਰ

੮. 'ਅ' ਦੇ ਰੂਪ ਤੋਂ ਪਰੇ 'ਇ' ਯਾ 'ਉ' ਦਾ ਕੋਈ ਰੂਪ ਹੋਵੇ ਤਾਂ 'ਗੁਣ' ਵਿਕਾਰ ਹੋ ਜਾਂਦਾ ਹੈ। ਯਥਾ—ਪੁਰਸ਼ + ਉਤਮ = ਪੁਰਸੋਤਮ। ਮਨ + ਓਪਮ + ਮਨੋ ਪਮੰ। ਦਾਮ + ਉਦਰ = ਦਾਮੋਦਰ। ਅਨ + ਇਕ = ਅਨੇਕ। ਪਰਮ + ਈਸਰ = ਪਰਮੇ· ਸਰ। ਗਣ + ਈਸ = ਗਣੇਸ, ਮਹੇਸ।

(ਸ) ਬ੍ਰਿਧੀ—

੯. 'ਅ' ਦੇ ਰੂਪ ਤੋਂ ਪਰੇ 'ਇ' ਯਾ 'ਉ' ਜਾਂ ਕੋਈ ਰੂਪ ਆਵੇ ਤਾਂ ਦੋਹਾਂ ਦੇ ਥਾਂ 'ਬ੍ਰਿਧੀ' ਹੋ। ਯਥਾ—ਕਾਇ, ਠਾਇ = ਕੈ, ਠੈ। ਭਾਇਣ = ਭੈਣ। ਅਉਗੁਣ = ਔਗੁਣ ਅਉਖਧ = ਔਖਧ।

(ਹ) ਦੀਰਘ ਵਿਕਾਰ—

੧੦. ਦੋ ਸਮਾਨ ਸੂਰਾਂ ਦੇ ਥਾਂ ਇਕ ਦੀਰਘ ਵਿਕਾਰ ਹੋ ਜਾਂਦਾ ਹੈ। ਜੈਸੇ ਸ + ਅਵਧਾਨ = ਸਾਵਧਾਨ । ਰਿਖੀ + ਈਸਰ = ਰਿਖੀਸਰ । ਮੁਰ + ਅਰਿ = ਮੁਰਾਰਿ । ਪੂਜਾ ਆਚਾਰ = ਪੂਜਾਚਾਰ । ਨਿਰ + ਅਪਰਾਧ = ਨਿਰਾਪਰਾਧ ਦੇਵ + ਅਦੇਵ = ਦੇਵਾਦੇਵ।

(੨) ਆਦੇਸ਼ ਪ੍ਰਕਰਣ

੧੧. ਇਹ ੫ ਪ੍ਰਕਾਰ ਦਾਂ ਹੈ—੨ਪੂਰਬ ਆਦੇਸ, ਪਰਾਦੇਸ, ਆਦਿ ਵਰਣ ਅਦੇਸ਼ ਅੰਤਵਰਣ ਆਦੇਸ਼ ਅਤੇ ਵਿਪਰਯੇ ਆਦੇਸ਼।

---

੧'ਅਯਵ' ਤੋਂ 'ਆਯ' ਅਤੇ 'ਆਵ' ਵੀ ਸਮਝ ਲੈਣਾ।

੨ਪੂਰਬਲੇ ਨੂੰ ਆਦੇਸ਼।

ਪੂਰਬਾਦੇਸ਼—

੧੨. ਜਦੋਂ ਦੋ ਸੂਰਾਂ ਵਿਚੋਂ ਆਦਿਲੇ ਕਾਰਯ ਹੋਵੇ ਅਤੇ ਪਰਲਾ ਵਰਣ ਉਸ ਵਿਚ ਆ ਜਾਵੇ ਤਾਂ ਉਸ ਨੂੰ 'ਪੂਰਬ ਆਦੇਸ਼' ਕਹਿੰਦੇ ਹਨ। ਜੈਸੇ—ਬਸ + ਈਠ = ਬਸੀਠ

੧੩. ਜਦੋਂ ਪਰਲੇ ਵਰਣ ਨੂੰ ਕਾਰਯ ਹੋਵੇ ਤਾਂ ਪਰਾਦੇਸ਼ ਹੁੰਦਾ ਹੈ। ਜੈਸੇ—[1]ਰਵੇ + ਇਕੇਲਾ = ਰਵੇਅਕੇਲਾ।

ਅੰਤਾਦੇਸ—

੧੪. ਜਦੋਂ ਪਦ ਦੇ ਅੰਤਿਮ ਸੂਰ ਯਾ ਅੱਧ ਸੂਰ ਦੇ ਥਾਂ ਕੋਈ ਸੂਰ ਆਦੇਸ਼ ਹੋਵੇ ਤਾਂ ਉਹ 'ਅੰਤਾਦੇਸ਼' ਹੈ ਜੈਸੇ - ਲੋਕ = ਲੋਅ। ਰਾਵ—ਰਾਉ। ਲੇਇ = ਲੇਉ।

ਆਦਿ ਆਦੇਸ਼—

੧੫. ਪਦ ਦੇ ਆਦਿ ਵਿਚ ਕਿਸੇ ਸੂਰ ਦਾ ਆਦੇਸ਼ ਹੋ ਜਾਣਾ 'ਆਦਿ ਆਦੇਸ਼' ਹੈ। ਜੈਸੇ—ਇਸ਼ਨਾਨ ਦਾ ਅਸਨਾਨ। ਇਖਲਾਸ ਦਾ ਉਖਲਾਸ। ਅਪੁਠੀ ਦਾ ਉਪਤੀ।

ਉਭੇ ਆਦੇਸ—

੧੬. ਜਦੋਂ ਦੋ ਸੂਰ ਵਿਅੰਜਨਾਂ ਦੇ ਵਿਚਕਾਰ ਹੁੰਦੇ ਭੀ 'ਆਦੇਸ਼' ਨੂੰ ਪ੍ਰਾਪਤ ਹੋਣ ਤਾਂ ਉਹ 'ਉਭੇ ਆਦੇਸ਼' ਹੈ। ਜੈਸੇ—'ਅਵਗੁਣ' ਤੋਂ ਅਉਗਣ। ਇਸ ਵਿਚ 'ਵ' ਦਾ 'ਉ' ਅਤੇ 'ਗ' ਦੇ ਔਂਕੜ ਦਾ ਮੁਕਤਾ ਬਣਿਆ। ਇਆਣਾ ਵਿਚ 'ਅਯਾਣਾ' ਦੇ 'ਅ' ਦੀ 'ਇ' ਅਤੇ 'ਯ' ਦਾ 'ਅ' ਬਣ ਗਿਆ।

(੩) ਆਗਮ ਲਛਣ—

੧੭. ਜੋ ਵਰਣ ਕਿਸੇ ਅੱਖਰ ਦੇ ਨਾਲ ਜੁੜਕੇ ਪਦ ਬਣਾਵੇ ਯਾ ਉਸ ਦਾ ਉਚਾਰਣ ਸੌਖਾ ਕਰਾਵੇ ਉਹ 'ਆਗਮ' ਹੈ। ਇਹ ੫ ਪ੍ਰਕਾਰ ਦਾ ਹੈ। ਪਹਿਲਾ ਪਦ ਦੇ ਆਦਿਲੇ ਅੱਖਰ ਨੂੰ ਹੋਣ ਵਾਲਾ, ਦੂਜਾ ਪਦ ਦੇ ਅੰਤਿ, ਤੀਜਾ ਦੋ ਸੂਰਾਂ ਵਿਚੋਂ ਆਦਿਲੇ ਨੂੰ ਹੋਣ ਵਾਲਾ ਅਤੇ ਚੌਥਾ ਅੰਤਿਲੇ ਨੂੰ ਹੋਣ ਵਾਲਾ। ਪੰਜਵਾਂ ਪਦ ਦੇ ਮੱਧ ਵਿਚ ਹੋਣ ਵਾਲਾ 'ਮੱਧ ਆਗਮ' ਹੈ।

੧੮. (ੳ) ਦ੍ਵਿਤ ਅੱਖਰਾਂ ਨੂੰ ਨਿਖੇੜਕੇ ਲਿਖਣ ਨਾਲ ਆਦਿ ਅੱਖਰਾਂ ਦੇ ਮੁਹਰੇ 'ਆਗਮ' ਹੋਵੇ ਉਹ 'ਆਦਿ ਆਗਮ' ਹੈ। ਜੈਸੇ—ਅਸਥਿਰ, ਇਸਥਿਰ। ਇਸਨਾਨ, ਅਸਨਾਨ। ਇਸਤ੍ਰੀ, ਅਸਥਲ। ਆਦਿ ਵਿਚ ਆਦਿਲਾ 'ਅ' ਅਤੇ ਇ।

੧੯. ਦ੍ਵਿਤ ਤੋਂ ਬਿਨਾਂ ਭੀ ਉਕਤ ਆਗਮ ਹੁੰਦਾ ਹੈ। ਜੈਸੇ—ਅਕਿਰਤਘਨ ਅਬਿਰਥਾ।

(ਅ) ਪਦ ਦੇ ਅੰਤਿਮ ਵਰਣ ਨੂੰ ਆਗਮ ਹੁੰਦਾ ਹੈ। ਉਹ ਅੰਤਿ ਆਗਮ ਹੈ। ਜੈਸੇ—ਕੀਓਇ। ਸੋਇ। 'ਭਲੀਅ' ਰੁਤੇ ਆਦਿ ਵਿਚ ਲੇਇ, ਦੇਇ ਆਦਿ ਵਿਚ 'ਅ' ਅਤੇ 'ਇ' ਅੰਤਿ ਆਗਮ ਹਨ। ਕੀਅਲੋ ਵਿਚ 'ਅ' ਦਾ ਆਗਮ ਹੈ।

---

[1] ਪਹਿਲਾ ਦੀਰਘ ਪ੍ਰਬਲ ਸੂਰ ਹੋਣ ਕਰਕੇ 'ਏ' ਦਾ ਸਵਰਣੀ ਸੂਰ 'ਇ' ਮਧਮ ਪੈ ਗਿਆ ਅਤੇ 'ਅ' ਆਦੇਸ ਹੋਇਆ।

(ੲ) ਸੁੱਧ ਪਦ ਵਿਚ ਮਝਲੇ ਸੂਰ ਨੂੰ ਅਤੇ ਸਮਾਸ ਵਿਚਲੇ ਦੋ ਸੂਰਾਂ ਵਿਚੋਂ ਜਦੋਂ ਆਦਿਲੇ ਸੂਰ ਨੂੰ ਆਗਮ ਹੁੰਦਾ ਹੈ ਤਾਂ ਉਸ ਦੇ ਅੰਤ ਵਿਚ ਅਤੇ ਜੇ ਅੰਤਿਮ ਨੂੰ ਹੋਵੇ ਤਾਂ ਉਸ ਦੇ ਆਦਿ ਵਿਚ ਹੁੰਦਾ ਹੈ। ਜੈਸੇ–ਸੋਇਨਾ, ਜੀਅਰਾ, ਦੀਅਰਾ, ਪੀਅਲਾ ਆਦਿ ਸੁੱਧ ਪਦਾਂ ਵਿਚ 'ਸੋ' ਆਦਿਕ ਆਦਿਲੇ ਸੂਰਾਂ ਨੂੰ 'ਇ' ਆਦਿਕ ਦਾ ਆਗਮ ਹੋਇਆ ਹੈ।

(ਸ) ਅੰਤਿਮ ਸੂਰਾਂ ਨੂੰ ਪਾਇਅੜਾ, ਪਹਿਰੂਅਰਾ ਆਦਿ ਵਿਚ 'ਏ' ਆਦਿ ਨੂੰ 'ਅ' ਆਦਿ ਦਾ ਆਗਮ ਹੈ।

(ਹ ਮੱਧ ਆਗਮ–

੧ਸਮਾਸ ਦੇ ਮੱਧ ਵਿਚ ਆਉਣ ਵਾਲਾ ਆਗਮ 'ਮੱਧ ਆਗਮ' ਹੈ। ਜੈਸੇ– ਮਨ . ਹਰ = ਮਨੋਹਰ, ਤਰੋਵਰ ਆਦਿ ਵਿਚ ਹੋੜਾ, ਇਕਾਦਸ, ਅਸਟਦਸਾ ਸਿਧ, ਧਰਮਾਪੁਰ ਆਦਿ ਵਿਚ ਕੰਨੇ 'ਆਗਮ' ਕਰਕੇ ਆਏ ਹਨ। ਅਤੇ 'ਗੋਬਿੰਦ' ਆਦਿਕ ਪਦਾਂ ਵਿਚ ਗੋ + ਇੰਦ ਦੇ ਮੱਧ ਵਿਚ 'ਵ' ਦਾ ਆਗਮ ਹੋਕੇ ("ਇੰ" ਦੇ ਮੁਹਰੇ ਲਗਕੇ) ਗੋਬਿੰਦ ਪਦ ਬਣਿਆ ਹੈ।

(੪) ਲੋਪ ਲੱਛਣ–

੧. ਕਿਸੇ ਅੱਖਰ ਦੇ ਗਿਰ ਜਾਣ ਯਾ ਉੜ ਜਾਣ ਨੂੰ 'ਲੋਪ' ਆਖਿਆ ਜਾਂਦਾ ਹੈ। ਇਹ ਆਦਿ ਲੋਪ, ਮੱਧ ਲੋਪ, ਅੰਤ ਲੋਪ, ਪੂਰਬ ਰੂਪ ਅਤੇ ਪਰ ਰੂਪ ਤੇ ੫ ਪ੍ਰਕਾਰ ਦਾ ਹੈ।

(ੳ) ਆਦਿ ਲੋਪ–

ਕਿਸੇ ਪਦ ਦੇ ਅੰਤਿਮ ਸੂਰ ਦੇ ਉਚਾਰਣ ਨਾਲ ਅਗਾਹਾਂ ਦਾ ਸੂਰ ਆਕਰਖਣ ਹੋਕੇ ਉੜ ਜਾਂਦਾ ਹੈ। ਜੈਸੇ–ਕੋਟ, 'ਪਰਾਧ, ਕਲੂਚਰੈ, ਲਗਿ 'ਬਿਤਰਹੁ ਜਾਕੈ 'ਬ ਸੀਸ ਧਰਿਓ ਗੁਰਿ ਹਥੁ। ਅੰਤ 'ਪੁਕਰੋਰੈ ਉਪਮਾਂ 'ਤੇ ਬੈਸੰਤਰ ਜਾਰਿ,ਨਮੋਸਤੁ ਅਬੰਧੇ (ਜਾਪ ਸਾਹਿਬ) ਵਿਚ 'ਅਸਤੂ' ਦਾ ਨਮੋਸਤੁ ਹੋਇਆ (ਫੇਰ ਅੰਤਿਲਾ ਔਂਕੜ ਭੀ ਲੋਪ ਹੋ ਗਿਆ) ਮਨ ਦਸ 'ਨਾਜ ਆਦਿ ਵਿਚ ਅ, ਉ ਆਦਿ ਆਕਰਖਣ ਹੋਕੇ ਲੋਪ ਹੈ।

(ਅ) ਅੰਤਿ ਲੋਪ–

ਪਦ ਯਾ ਛੰਦ ਦੇ ਅਵਸਾਨ (ਅੰਤ) ਅੰਤਿਮ ਯ–ਵ ਅਤੇ ਸੂਰ ਦਾ ਲੋਪ ਹੋਵੇ ਤਾਂ ਉਹ ਅੰਤਿ ਲੋਪ ਹੈ। ਜੈਸੇ–ਤਨਯ ਤੋਂ ਤਨ, ਪਰਤੀਯ–ਪਰਤੀ, ਦੇਇ, ਲੇਇ ਤੋਂ ਦੇ-ਲੇ, ਅਤੇ ਗੁਰ ਆਗ੍ਯ ਅਤੇ ਤਿਆਗ੍ਯ ਵਿਚ ਅੰਤਿਮ ਸੂਰ ਦਾ ਲੋਪ ਹੈ।

(ੲ) ਮੱਧ ਲੋਪ–

੧. ਇਕ ਪਦ ਵਿਚ ਦੂਜੇ ਅੱਖਰ ਦੀ ਰੋਕ (ਵਿਅਵਧਾਨ) ਹੋਣ ਤੇ ਭੀ ਪਰਲੇ ਵਰਣ

---

੧ਅਨੇਕ ਪਦਾਂ ਦਾ ਇਕੱਠ।

ਦਾ ਵਿਕਰਖਣ ਨਾਲ ਉਰਲੇ ਦਾ ਲੋਪ ਹੋ ਜਾਂਦਾ ਹੈ। ਉਸ ਨੂੰ 'ਮੱਧ ਲੋਪ' ਆਖਦੇ ਹਨ। ਜੈਸੈ–ਖ੍ਵਾਰ ਤੋਂ ਖਾਰ, ਨਿਗਾਹਾਰ ਤੋਂ ਨਿਗਹਾਰ, ਨਿਰਹਾਰ, ਮਾਸਹਾਰੀ, ਲੋਕ 'ਪਚਾਰਾ ਅਤੇ ਸੋਇਮ = ਸੰਮ, ਸੁਲੋਇਨੀ = ਸੁਲੋਨੀ, ਬਿਅੰਜਨ ਤੋਂ ਬਿੰਜਨ ਆਦਿ। ਨਮਸਤੇ ਅਸਤੁ ਵਿਚੋਂ ੇ ਅਤੇ 'ਅ' ਦੋਹਾਂ ਦਾ ਲੋਪ ਹੋਕੇ ਨਮਸਤਸਤੁ ਫੇਰ ਅੰਤ ਲੋਪ ਹੋਕੇ 'ਨਮਸਤਸਤ' ਹੋਇਆ।

੨. ਮੱਧ ਵਿਚ ਆਉਣ ਵਾਲੇ 'ਯ' ਆਦਿ ਦਾ ਭੀ ਲੋਪ ਹੁੰਦਾ ਹੈ। ਜੈਸੇ-'ਪੂਜਾ ਪ੍ਰਾਯਣ' ਤੋਂ ਪੂਜਾ ਪ੍ਰਾਣ ਪਤਿ। ਫੇਰੂ + ਆਇਣ ਵਿਚ ਫੇਰੂ ਆਣ।

(ਸ) ਪੂਰਬ ਲੋਪ–

ਜਦੋਂ ਦੋ ਸ੍ਵਰਾਂ ਵਿਚੋਂ ਪਹਿਲਾ ਦੂਜੇ ਨੂੰ ਆਪਣੇ ਵਿਚ ਖਿੱਚ ਲਵੇ ਤਾਂ ਉਹ ਪੂਰਬ ਲੋਪ ਹੈ। ਜੈਸੇ–ਭੁਜ + ਅੰਬ = ਭੁਜੰਬ, ਅਨਰਥ, ਏਕੰਕਾਰ, ਨਿਰੰਕਾਰ, ਸੋਹੰ, ਪਰਮਦਭੁਤ, ਜਨਮਾਂਤ, ਉਪਰਜਾ ਆਦਿ ਵਿਚ 'ਅ' ਅਤੇ ਹੋੜਾ ਆਦਿ ਦਾ ਲੋਪ ਹੈ। 'ਸੋ ਅਹੰ' ਦਾ ਸੋ ਹੰ = ਸੋਹੰ।

(ਹ) ਪਰ ਲੋਪ

ਜਦੋਂ ਉਰਲਾ ਸ੍ਵਰ ਪਰਲੇ ਵਿਚ ਜਾ ਸਮਾਵੇ ਤਾਂ ਉਸ ਨੂੰ 'ਪਰਲੋਪ' ਆਖੀਦਾ ਹੈ। ਜੈਸੇ–ਅਹੰ + ਏਵ = ਅਹਮੇਵ, ਪਾਪ + ਇਸਟ = ਪਾਪਿਸਟ, ਪਾਪੀਸਣ, ਥਾਨਸ਼ਟ, ਭ੍ਰਸਟ ਆਦਿ ਵਿਚ ਉਰਲਾ ਸ੍ਵਰ ਪਰਲੇ ਵਿਚ ਲੀਨ ਹੋ ਗਿਆ ਹੈ। ਨਮਸਤਸਤੁ ਦੇਵੇ (ਜਾਪ ਸਾਹਿਬ) ਵਿਚ 'ਨਮਸਤੇ ਅਸਤੁ' ਦਾ ੇ ਦਾ ਲੋਪ ਹੋਕੇ ਨਮਸਤ।

## (੫) ਪ੍ਰਕ੍ਰਿਤੀ ਭਾਵ (ਜਿਉਂ ਕਾ ਤਿਉਂ)

ਦੋ ਸ੍ਵਰਾਂ ਦੀ ਪਰਸਪਰ ਸੰਧੀ ਨ ਹੋਣੀ 'ਪ੍ਰਕ੍ਰਿਤੀ ਭਾਵ' ਹੈ। ਇਸ ਦਾ ਅਰਥ ਹੈ ਜਿਉਂ ਕਾ ਤਿਉਂ ਰਹਿਣਾ। ਇਹ ਅਨੇਕ ਪ੍ਰਕਾਰ ਦੀ ਹੈ। ਯਥਾ–

(੧) ਅੰਗ ਦੀ ਵਿਭਕਤੀ ਸਪਸ਼ਟ ਦਿਖਲਾਉਣ ਲਈ। ਜੈਸੇ–'ਆਦਿ ਗੁਰ ਏ ਨਮਹ' ਇਸ ਵਿਚ ਗੁਰ ਦੇ ਮੁਕਤੇ ਦੀ 'ਏ' ਨਾਲ ਸੰਧੀ[੧] ਨਹੀਂ ਹੋਈ।

(੨) ਅੰਗ ਨਾਲ ਸੰਬੰਧਕ ਅਵ੍ਯਯ ਦਾ ਸ੍ਵਰ ਹੋਣ ਤੇ। ਜੈਸੇ–'ਏਕ ਊਪਰ ਆਸ' ਵਿਚ 'ਕ' ਦੇ ਮੁਕਤੇ ਅਤੇ 'ਊ' ਦੀ ਸੰਧੀ ਨਹੀਂ ਹੋਈ।

(੩) ਸਮਾਨਾਧਿਕਰਣ ਪਦਾਂ ਦੇ ਸ੍ਵਰਾਂ ਦੀ। ਜੈਸੇ–'ਅਗਣਤ ਅਨੇਕੈ' ਵਿਚ ਦੋਵੇਂ ਪਦ ਸਮਾਨਾਧਿਕਰਣੀ ਹੋਣ ਕਰਕੇ 'ਤ' ਦੇ 'ਅ' ਅਤੇ ਅਨੇਕੈ ਦੇ 'ਅ' ਦੀ ਸੰਧੀ ਨਹੀਂ ਹੋਈ। ਪੁਨਾ–'ਏਕ ਅਲਖੈ' ਵਿਚ ਭੀ 'ਕ' ਦੇ 'ਅ' ਅਤੇ ਅਗਲੇ 'ਅ' ਦੀ।

(੪) ਅਵ੍ਯਯ ਉਪਪਦ ਹੋਣ ਤੇ। ਜੈਸੇ–'ਪਰ ਉਪਕਾਰੀ' ਵਿਚ 'ਰ' ਦਾ 'ਅ' ਅਤੇ ਉਪਕਾਰੀ ਦਾ 'ਉ' ਨਹੀਂ ਮਿਲੇ।

---

[੧] ਜੋ ਲੋਕ 'ਏਨਮਹ' ਪਾਠ ਕਰਦੇ ਹਨ ਉਹ ਅਗਿਆਨੀ ਹਨ।

(੫) ਉਰਲਾ ਸ੍ਵਰ ਵਿਭਕਤੀ ਯਾ ਸੰਬੰਧਕ ਦਾ ਹੋਵੇ ਤਾਂ ਪਰਲੇ ਨਾਲ ਉਸ ਦੀ ਸਧੀ ਨਹੀਂ ਹੁੰਦੀ। ਜੈਸੇ–'ਜਨ ਕਉ ਆਪਿ' ਵਿਚ 'ਕਉ' ਦੇ 'ਉ' ਅਤੇ 'ਆਪਿ' ਦੇ 'ਅ' ਦੀ।

(੬) ਕੋਈ ਸ੍ਵਰ ਉਦਾਤ ਹੋਣ ਤੇ। ਜੈਸੇ–'ਕਿਨਕਾ ਏਕੁ ਜਿਸ ਜੀਅ' ਵਿਚ 'ਏਕ' ਦਾ 'ਏ' ਉਦਾਤ ਹੋਣ ਤੇ ਪੂਰਬਲੇ 'ਅ' ਨਾਲ ਸੰਧੀ ਨ ਹੋਈ।

(੭) ਸ੍ਰਿਤ ਸ੍ਵਰ ਸਪਸ਼ਟ ਕਰਨ ਤੇ। ਜੈਸੇ–'ਪੁਨਹ ਚਰਨ' ਅਤੇ 'ਮਹਾ ਉਦਾਸ' ਵਿਚ ਕ੍ਰਮ ਤੇ 'ਹ' ਦਾ ਮੁਕਤਾ ਅਤੇ 'ਮਹਾ' ਦਾ 'ਆ' ਸ੍ਰਿਤ ਹੋਣ ਤੇ ਪਰਲਿਆਂ ਨਾਲ ਨਹੀਂ ਮਿਲੇ।

(੮) ਪਲੁਤ ਸ੍ਵਰ ਹੋਣ ਤੇ। ਜੈਸੇ–'ਹੇ ਜੀ ਆਲਾ' ਵਿਚ 'ਜੀ' ਦੀ ਬਿਹਾਰੀ 'ਪਲੁਤ' ਹੋਣ ਤੇ 'ਆ' ਨਾਲ ਨਹੀਂ ਮਿਲੀ।

(੯) ਪ੍ਰਬਲ ਸ੍ਵਰ ਪਰੇ ਹੋਣ ਤੇ। ਜੈਸੇ–'ਹੋਵੈ ਅਤਿ ਭਾਰੀ' ਵਿਚ 'ਹੋਵੈ' ਦੀਆਂ ਦੁਲਾਵਾਂ ਅਨੁੱਦਾਤ 'ਅ' ਉੱਦਾਤ ਹੋਣ ਕਰ ਕੇ ਪ੍ਰਬਲ ਹੈ। ਇਸ ਲਈ ਦੋਹਾਂ ਦੀ ਸੰਧੀ ਨ ਹੋਈ।

(੧੦) ਮਾਤ੍ਰਾ ਦਾ ਯੋਗ੍ਯ ਮਾਨ ਰਖਣ ਲਈ। ਜੈਸੇ–'ਉਜੀਆਰਾ' ਵਿਚਲੇ 'ਈ' ਅਤੇ 'ਆ' ਦੀ ਸੰਧੀ ਨ ਹੋਈ।

(੧੧) ਵਿਜਾਤੀ ਸ੍ਵਰਾਂ ਦੇ ਆ ਜਾਣ ਥੇ। ਜੈਸੇ–'ਪਾਵਕੁ ਅਮੁਲਾ' ਵਿਚ 'ਕ' ਦਾ ਔਂਕੜ ਅਤੇ 'ਅਮੁਲਾ' ਦਾ 'ਅ' ਨਹੀਂ ਮਿਲੇ। ਏਵੇਂ ਹੀ 'ਆਦਿ ਅੰਤ' ਵਿਚਲੀ ਸਿਆਰੀ ਅਤੇ 'ਅ' ਨਹੀਂ ਮਿਲੇ।

(੧੨) ਨਿਰਣਾ ਅੰਤ ਵਾਲੇ ਪਦ ਦਾ ਸ੍ਵਰ ਅਗਲੇ ਨਾਲ ਨਹੀਂ ਮਿਲਦਾ। ਜੈਸੇ–"ਇਕੁ ਏਕੰਕਾਰ" ਵਿਚ 'ਕ' ਦਾ ਔਂਕੜ ਅਤੇ 'ਏਕੰਕਾਰ' ਦੀ 'ਏ' ਦੀ ਸੰਧੀ ਨਹੀਂ। ਪੁਨਾ–"ਓਹੁ ਅਪਰਸ" ਵਿਚਲੇ ਔਂਕੜ ਅਤੇ 'ਅ' ਦੀ ਅਤੇ "ਸੋਈ–ਅਸ· ਥੂਲ" ਵਿਚਲੀ ੀ ਅਤੇ 'ਅ' ਦੀ ਸੰਧੀ ਨਹੀਂ ਹੋਈ।

(੧੩) ਪ੍ਰਸ਼ਨ ਵਾਚੀ ਪਦ ਦਾ ਸ੍ਵਰ ਅਗਲੇ ਨਾਲ ਨਹੀਂ ਮਿਲਦਾ। ਜੈਸੇ–"ਕੋ ਐਸਾ" ਵਿਚ 'ਕੋ' ਦਾ ਹੋੜਾ ਅਤੇ ਅਗਲੇ 'ਐ' ਦੀ ਸੰਧੀ ਨਹੀਂ ਹੋਈ।

(੧੪) ਉਦੇਸ਼ ਅਤੇ ਵਿਧੇਯ ਆਦਿ ਭਿੰਨ ਅੰਸਾਂ ਦੇ ਸ੍ਵਰ ਨਹੀਂ ਮਿਲਦੇ। ਜੈਸੇ–"ਕਈ ਕੋਟ ਅਭਿਗ ਆਤਮ" ਇਸ ਵਿਚਲੇ 'ਕੋਟ' ਉਦੇਸ਼ ਦਾ ਅਤੇ 'ਅਭਿਗ' ਵਿਧੇਯ ਦਾ ਪਦ ਹੋਣ ਕਰਕੇ ਇਨ੍ਹਾਂ ਦੇ ਸ੍ਵਰਾਂ ਦੀ ਸੰਧੀ ਨਹੀਂ ਹੋਈ।

(੧੫) ਵਾਕਿ ਵਿਚ ਭਿੰਨ ਅਸਥਾਨੀ ਪਦਾਂ ਦੇ ਸ੍ਵਰ ਨਹੀਂ ਮਿਲਦੇ। ਜੈਸੇ–"ਭਏ ਅਭਿ- ਮਾਨੀ" ਵਿਚ 'ਅਭਿਮਾਨੀ' ਦਾ ਅਸਥਾਨ 'ਭਏ' ਤੋਂ ਪਹਿਲਾਂ ਹੈ। ਇਸ ਲਈ 'ਅਨ੍ਵਯ ਬੋਧ' ਦੇ ਨਿਯਮ ਅਨੁਸਾਰ 'ਏ' ਅਤੇ 'ਅ' ਦੀ ਸੰਧੀ ਨ ਹੋਈ।

(੧੬) ਲੁਪਤ ਵਿਭਕਤੀ ਵਾਲੇ ਪਦਾਂ ਦੀ ਸੰਧੀ ਨਹੀਂ ਹੁੰਦੀ। ਜੈਸੇ–"ਰਸਨਾ ਅੰਮ੍ਰਿਤ ਪੀਉ" ਵਿਚ 'ਰਸਨਾ ਦਾ ਕੰਨਾ 'ਅੰਗ ਹੈ। ਵਿਭਕਤੀ ਨਹੀਂ। ਤਾਂਤੇ ਸੰਧੀ ਨ ਹੋਈ।

(੧੭) ਪੂਰਬ ਪੂਰਣ ਕਾਰਦੰਤਿਕ ਦੇ ਪੂਰਬ ਪਦ ਹੋਣ ਤੇ ਪਰਲੇ ਨਾਲ ਸੰਧੀ ਨਹੀਂ ਹੁੰਦੀ। ਜੈਸੇ—"ਥਾਪਿ ਉਥਾਪਿ" ਵਿਚ 'ਥਾਪਿ' ਦੀ ਸਿਹਾਰੀ ਅਤੇ ਉਥਾਪਿ ਦਾ 'ਉ' ਨਹੀਂ ਮਿਲੇ।

(੧੮) ਭਿੰਨ ਵਾਕਾਂ ਵਿਚ ਆਉਣ ਵਾਲੇ ਸੰਬੰਧਕ ਦਾ ਸੂਰ ਅਗਲੇ ਨਾਲ ਨਹੀਂ ਮਿਲਦਾ। ਜੈਸੈ—"ਤਿਸੁ ਭਾਵੈ ਤਾ ਏਕੰਕਾਰ" ਵਿਚ 'ਤਾਂ' ਦਾ 'ਆ' ਅਤੇ ਅਗਾਹਾਂ ਦਾ 'ਏ' ਨਹੀਂ ਮਿਲਦੇ।

(੧੯) ਸੰਬੋਧਨ ਦਾ ਸੂਰ ਅਗਲੇ ਨਾਲ ਨਹੀਂ ਮਿਲਦਾ। ਜੈਸੇ-'ਨਰ ਅਚੇਤ' ਵਿਚ 'ਰ' ਦਾ ਮੁਕਤਾ ਅਤੇ ਅਗਾਹਾਂ ਦਾ 'ਅ' ਨਹੀਂ ਮਿਲੇ।

(੨੦) ਝਿੜਕੀ ਬੋਧਕ ਪਦ ਦਾ ਸੂਰ ਅਗਾਹਾਂ ਦੇ ਸੂਰ ਨਾਲ ਨਹੀਂ ਮਲਦਾ। ਜੈਸੇ—'ਰਾਮ ਨ ਜਪਹੁ ਅਭਾਗੇ।' ਵਿਚ 'ਹੁ' ਦਾ ਔਂਕੜ ਅਤੇ ਅਗਲਾ 'ਅ' ਨ ਮਿਲੇ।

(੨੧) ਸੰਗਿਆ ਵਿਸ਼ੇਸ਼ ਵਾਲੇ ਪਦ ਦਾ ਸੂਰ ਅਗਲੇ ਨਾਲ ਨਹੀਂ ਮਿਲਦਾ। ਜੈਸੇ—ਓਅੰ ਨਮੋ ਅਤੇ 'ਅਜੋ ਅੰਙੈ ਸਭੁ ਜਗ ਆਇਆ' ਵਿਚ ਸੰਗ੍ਯਾ ਵਿਸ਼ੇਸ਼ ਹੋਣ ਤੇ ੋ ਅਤੇ 'ਅ' ਦੀ ਸੰਧੀ ਨਹੀਂ।

(੨੨) ਪੜਨਾਵੀ ਵਿਸ਼ੇਸ਼ਣ ਸੰਬੰਧੀ ਸੂਰ ਨਾਲ ਅਗਲੇ ਸੂਰ ਦੀ ਸੰਧੀ ਨਹੀਂ ਹੁੰਦੀ। ਉਹ-ਅਪਰਸ ਵਿਚ।

ਇਨ੍ਹਾਂ ਤੋਂ ਬਿਨਾ ਹੋਰ ਭੀ ਅਨੰਤ ਉਦਾਹਰਣਾ ਪ੍ਰਕ੍ਰਿਤੀ ਭਾਵ ਦੇ ਹੋ ਸਕਦੇ ਹਨ।

(੨੩) ਸਮਾਸ ਵਿਚ ਵਿਕਲਪ ਕਰ ਕੇ ਪ੍ਰਕ੍ਰਿਤੀ ਭਾਵ ਹੁੰਦਾ ਹੈ। ਜੈਸੇ—ਜੋਗ ਅਭਿਆਸ=ਜੋਗਾਭਯਾਸ। ਭਇਆਨ=ਭਯਾਨ। ਸਰਣਾਗਤ=ਸਰਣ-ਆਗਤ। ਮਧਿ ਅੰਤ=ਮਧ੍ਯੰਤ ਆਦਿ।

(੨੪) ਏਕੰਕਾਰ, ਨਿਰੰਕਾਰ, ਨਮਸਕਾਰ ਆਦਿ ਸੰਗਿਆਵਾਂ ਵਿਚ ਪ੍ਰਕ੍ਰਿਤੀ ਭਾਵ ਦਾ ਨਿਖੇਧ ਹੈ। ਅਰਥਾਤ ਅਜੇਹੇ ਪਦਾਂ ਵਿਚ ਨਿੱਤ ਸੰਧੀ ਹੁੰਦੀ ਹੈ।

## ਵਿਅੰਜਨ ਸੰਧੀ

੧. ਇਹ ਭੀ ਪੰਜ ਪ੍ਰਕਾਰ ਦੀ ਹੈ:—ਵਿਕਾਰ, ਆਦੇਸ, ਲੋਪ, ਆਗਮ ਅਤੇ ਪ੍ਰਕ੍ਰਿਤੀ ਭਾਵ।

੨. ਆਦਿ, ਮੱਧ, ਅੰਤ, ਪੂਰਬ ਅਤੇ 'ਪਰ' ਭੇਦ ਤੇ ਵਿਕਾਰ ਪੰਜ ਪ੍ਰਕਾਰ ਦਾ ਹੈ।
(ੳ) ਵਿਕਾਰ—(ਆਦਿ ਵਿਕਾਰ)

੩. ਜਦੋਂ ਦੋ ਅੱਖਰ ਸਮਾਨਾਧਿਕਰਣੀ ਹੋ ਕੇ ਬੋਲਣ ਤਾਂ ਦੋਹਾਂ ਦੇ ਥਾਂ ਪਹਿਲੇ ਦਾ ਸਵਰਣੀ੧ ਅੱਖਰ ਬਣ ਜਾਵੇ ਉਹ 'ਆਦਿ ਵਿਕਾਰ' ਹੈ। ਜੈਸੇ—*'ਬਾਹਜ' ਤੋਂ

---

*ਜਦੋਂ 'ਹ' ਯਾ 'ਸ' ਕਿਸੇ ਅੱਖਰ ਦੇ ਅੰਤ ਵਿਚ ਬੋਲਣ ਤਾਂ ਸਮਾਨਾਧਿਕਰਣ ਧੁਨੀ ਲਈ ਹਨ। ਜੈਸੇ ਗਦਹਾ। ਅਤੇ ਜੇ ਆਦਿ ਵਿਚ ਹ,ਸ ਅਥਵਾ ਰ ਆਉਣ ਤਾਂ ਉਹ 'ਉਪਧ' ਸਮਝਣੇ। ਜੈਸੇ ਗੁਹਜ।

ਬਾਥ, 'ਗੁਹਜ' ਤੋਂ ਗੋਝ, ਲਹੁਡਾ ਤੋਂ ਲੌਢਾ। ਇਨ੍ਹਾਂ ਵਿਚ ਹ੍-ਜ੍ ਦੇ ਥਾਂ 'ਹ' ਦਾ ਸਵਰਣੀ 'ਝ' ਅਤੇ ਹ੍-ਡ੍ ਦਾ 'ਢ' ਹੋਯਾ।

੪. ਆਦਿਲੇ 'ਸੰਜੋਗੀ' ਅੱਖਰਾਂ ਦਾ ਇਕੋ 'ਮਹਾਂ ਪ੍ਰਾਣੀ' ਅੱਖਰ ਬਣ ਜਾਂਦਾ ਹੈ। ਜੈਸ ਸੂੰਭ ਤੋਂ ਥੰਭ। ਸ੍ਫੋਟ ਤੋਂ ਫੋੜਾ।

ਮੱਧ ਵਿਕਾਰ-

੫. ਪਦ ਦੇ ਮੱਧ ਵਿਚ ਉਰਲੇ ਅੱਖਰ ਦੀ ਦਾਬ ਨਾਲ ਅੱਖਰਾਂ ਵਿਚੋਂ ਜਦੋਂ ਇਕ ਦਾ ਸਵਰਣੀ ਅੱਖਰ ਹੀ ਬਣ ਜਾਵੇ ਤਾਂ ਉਹ 'ਮੱਧ ਵਿਕਾਰ' ਕਹਾਉਂਦਾ ਹੈ। ਤਵਰਗ-ਸਕਾਰ ਦੇ ਯੋਗ ਤੋਂ ਅਤੇ ਸ-ਤ ਦੇ ਯੋਗ ਤੋਂ ਕ੍ਰਮ ਤੇ ਚਵਰਗ ਅਤੇ ਅਤੇ ਤਵਰਗ (ਮਹਾ ਪ੍ਰਾਣੀ) ਹੋ ਜਾਂਦਾ ਹੈ। ਜੈਸੇ 'ਵਤਸਲ' ਤੋਂ ਵਛਲ, ਉਤਸਾਹ ਤੋਂ ਉਛਾਹ। ਵਿਸਤਾਰ ਤੋਂ ਵਿਥਾਰ। ਪੁਸਤਕ ਤੋਂ ਪੋਥੀ, ਅਸ੍ਤ ਤੋਂ ਆਥ, ਵਸਤੁ ਤੋਂ ਵਥੁ।

੬. ਸ-ਚ ਦਾ 'ਛ ਅਤੇ ਯ-ਰ ਦਾ' ਲ ਹੋ ਜਾਂਦਾ ਹੈ। ਜੈਸੇ-ਅਸਚਰਜ ਤੋਂ ਅੱਛਾ। ਪ੍ਰਯੰਕ ਅਤੇ ਪ੍ਰਯਾਨ ਤੋਂ ਪਲੰਘ ਅਤੇ ਪਲਾਣ। ਪ੍ਰਯਸਤ ਤੋਂ ਪਲਥਾ।

ਅੰਤ ਵਿਕਾਰ-

੭. ਪਦ ਦੇ ਅੰਤ ਵਿਚ ਆਉਣ ਵਾਲੇ ਸੰਜੋਗੀ 'ਸ੍ਟ' ਦਾ ਉਰਲੇ ਅੱਖਰ ਦੇ ਤਾਣ ਨਾਲ 'ਮਹਾਂ ਪ੍ਰਾਣੀ' ਟਵਰਗ ਹੋ ਜਾਂਦਾ ਹੈ। ਜੈਸੇ ਦ੍ਰਿਸਟੀ-ਡੀਠ, ਸ੍ਰਿਸਟੀ-ਸਿਰਠੀ, ਬਸ-ਇਸਟ=ਬਸੀਠ। ਪ੍ਰਿਸਟ-ਪੀਠ। ਅਪੁਸਟ-ਅਪੁਠਾ।

੮. ਪਦ ਦੇ ਅੰਤ ਵਿਚ ਆਉਣ ਵਾਲੇ 'ਰ੍ਤ' ਦਾ ਟਵਟਗ ਬਣ ਜਾਂਦਾ ਹੈ। ਜੈਸੇ-ਨਰਤਕ ਤੋਂ ਨਟ, ਕੈਵਰਤ ਤੋਂ ਕੈਵਟ-ਖੇਵਟ।

ਪੂਰਬ ਵਿਕਾਰ-

੯. ਜਦੋਂ ਇਕ ਪਦ ਵਿਚਲੇ ਦੋ ਸੰਜੋਗੀ ਵਰਨਾਂ ਦਾ ਪੂਰਬ ਵਰਣ ਦੇ ਸਮਾਨ 'ਵਿਕਾਰ' ਹੋ। ਉਹ 'ਪੂਰਬ ਵਿਕਾਰ' ਹੈ। ਜੈਸੇ-ਬਿਲਸਤ ਤੋਂ ਬਿਲਛਤ। ਸੰਬਤਸਰੀ ਤੋਂ 'ਛਮਛਰੀ' ਦਾ ਪੂਰਬ ਭਾਗ।

ਪਰ ਵਿਕਾਰ-

੧੦. ਜਦੋਂ ਦੋ ਸੰਜੋਗੀ ਵਰਣਾਂ ਵਿਚੋਂ ਅੰਤਲੇ ਵਰਣ ਸਮਾਨ ਵਿਕਾਰ ਹੋਵੇ ਤਾਂ ਉਹ 'ਪਰ ਵਿਕਾਰ' ਕਹਾਉਂਦਾ ਹੈ। ਜੈਸੇ-ਸਤ ਜਨ ਤੋਂ ਸੱਜਨ। ਜਿਤ ਚਿਰ=ਜਿਕਰ ਤਿੱਚਰ। ਪੁਸਕਰ-ਪੋਖਰ, ਅਤੇ 'ਛਮਛਰੀ' ਦਾ ਅੰਤਿਮ ਭਾਗ।

(ਅ) ਆਦੇਸ-

ਇਹ ੫ ਪ੍ਰਕਾਰ ਦਾ ਹੈ-ਆਦਿ, ਮੱਧ, ਅੰਤ, ਪੂਰਬ ਅਤੇ 'ਪਰ' ਆਦੇਸ਼।

(੧) ਪਦ ਦੇ ਆਦਿ ਵਿਚ ਪਰਲੇ ਵਰਣ ਦੀ ਧੁਨੀ ਵਿਸ਼ੇਸ਼ ਦੇ ਉੱਚਾਰਣ ਨਾਲ ਜਦੋਂ ਪਹਿਲੇ ਵਰਣ ਨੂੰ ਆਦੇਸ ਹੋਵੇ ਤਾਂ ਉਹ 'ਆਦਿ' ਆਦੇਸ਼ ਹੈ। ਜੈਸੇ-ਭਭਾਖਿਆ, ਭਭੀਖਣ, ਹਛੇ, ਹਿਕੋ, ਡੂੰਮਣੀ।

(੨) ਇਕ ਪਦ ਦੇ ਮੱਧ ਵਿਚ ਜਦੋਂ ੧ ਅੱਖਰ ਦੇ ਉਚਾਰਣ ਦਾ ਪ੍ਰਭਾਵ ਦੂਜੇ ਤੇ ਪਵੇ। ਅਤੇ ਨਿਰਬਲ ਦੇ ਦੇ ਥਾਂ ਪ੍ਰਬਲ ਦਾ ਸਵਰਣੀ ਆ ਜਾਵੇ ਤਾਂ ਉਸ ਨੂੰ 'ਮੱਧ ਆਦੇਸ਼' ਆਖੀਦਾ ਹੈ। ਜੈਸੈ - ਉਤਮਨਿ=ਉਨਮਨਿ । ਮੁਗਧ–ਮੁਘਧ (ਦ) । ਲੁਬਧ - ਲੁਭਧ, ਸੇਦਸ–ਸੇਤਜ। ਰੈਣਾਇਰ, ਸਾਇਰ (ਰਤਨਾਕਰ, ਸਾਗਰ) ਪ੍ਰਾਕਮੁਖ - ਪ੍ਰਾਨਮੁਖ। ਜਗਤ ਨਾਥ–ਜਗਨ ਨਾਥ=ਜਗੰਨਾਥ। ਚਰਨ=ਚਲਨ। ਮਹੁਆ - ਮਧੂਕ। ਬ੍ਰਚਨ–ਬਯਨ।

(੩) ਪਦ ਦੇ ਅੰਤ ਵਿਚ ਅਵਸਾਨ (ਵਿਸ੍ਰਾਮ) ਅਥਵਾ ਛੰਦ ਮੇਲਨ ਆਦਿ ਦੇ ਕਾਰਣ ਜਦੋਂ ਅੰਤਲੇ ਅੱਖਰ ਨੂੰ ਆਦੇਸ਼ ਹੋਵੇ ਤਾਂ ਉਹ 'ਅੰਤਾਦੇਸ਼' ਹੈ। ਜੈਸੇ–ਦੁਰਾਛੈ ਭਰੀਤ, ਹੀਤ, (ਦੁਰਾਸ਼ੈ, ਭ੍ਰਿਸ਼ਟ, ਹੀਤ) ਭੂਛ (ਭੂਤ) ਕੂਟ ਤੋਂ ਕੂੜ। ਖੇਟ ਤੇ ਖੇਤ। ਪਵੀਤੈ ਤੋਂ ਪਵੀਛੈ।

(੪) ਜਦੋਂ ਆਦਿ ਵਿਚ 'ਅਲਪ ਪ੍ਰਾਣੀ' ਦੇ ਥਾਂ ਦੂਜੇ ਵਰਣ 'ਮਹਾ ਪ੍ਰਾਣੀ' ਦਾ ਆਦੇਸ਼ ਹੋਵੇ ਤਾਂ ਉਹ 'ਪੂਰਬਾਦੇਸ਼' ਹੈ। ਜੈਸੇ ਬ੍ਰਹਮੰਡ ਤੋਂ ਵਰਭੰਡ, ਮਕਸੂਦ ਤੋਂ ਮਖਸੂਦ। ਜਗਤ ਗੁਰ ਤੋਂ ਜਗਦ੍ ਗੁਰ। ਜਗਦੀਸ਼।

(੫) ਜਦੋਂ ਪਹਿਲੇ ਸੰਬੰਧੀ ਵਰਣ ਦਾ ਕ੍ਰਮ ਵਟਕੇ ਦੂਜੇ ਥਾਂ ਜਾਵੇ ਤਾਂ ਉਹ 'ਪਰਾਦੇਸ਼' ਹੈ। ਜੈਸੈ–ਬ੍ਰਹਮ ਤੋਂ ਬੰਮ੍ਹ। ਹਰਿਆਉ, ਅਨ੍ਹੇਰੀ, ਕਿੰਤੇ (ਕਿਤਨੇ) ਥਿਤ (ਤਿਥ) ਸੀਂਹ (ਹਿੰਸ) ਖੱਭ (ਭੰਘ) ਕੁਲਫ (ਕੁਫਲ) ਪੁਰਸਿਲਾਤ (ਪੁਲਸਿਰਾਤ)।

ਸੂ:–ਛਮਛ ਮਰੀ ਅਤੇ ਤ੍ਰਿਗਦ ਆਦਿ ਸਬਦ ਸਮੂਹੇ (ਸਭ ਪ੍ਰਕਾਰ ਦੇ) ਭੇਦਾਂ ਦੇ ਉਦਾਹਰਣ ਹਨ। ਇਹ 'ਸੰਹਿਤਾ' ਵਿਚ ਕਥਨ ਕੀਤੇ ਜਾਣਗੇ।

ਲੋਪ–

ਇਹ ਪੰਜ ਤਰਾਂ ਦਾ ਹੈ–ਅਦਿ ਲੋਪ, ਅੰਤ ਲੋਪ, ਮੱਧ ਲੋਪ ਪੂਰਬ ਲੋਪ ਅਤੇ ਪਰ ਲੋਪ।

(੧) ਆਦਿ ਲੋਪ–

੧. ਜਦੋਂ ਸੰਜੋਗੀ ਅੱਖਰ ਆਦਿ ਵਿਚ ਆਉਣ ਤਾਂ ਉਨ੍ਹਾਂ ਵਿਚੋਂ ਪਹਿਲੇ ਦਾ ਵਿਕਲਪ ਕਰਕੇ ਲੋਪ ਹੋ ਜਾਂਦਾ ਹੈ। ਸਮਸਾਨ ਤੋਂ ਮਸਾਣ। ਸਕੰਧ ਤੋਂ ਕੰਨ੍ਹ। ਸਮਸ੍ਰੂ ਤੋਂ ਮਸ੍ਰੂ। ਅਤੇ ਸ੍ਥੂਲ, ਸ੍ਥਿਰ, ਸ੍ਥਾਨ ਅਰੁ ਸ੍ਥਿਤ ਆਦਿ ਤੋਂ ਥੂਲ, ਥਿਰ, ਥਾਨ ਅਤੇ ਥਿਤ ਆਦਿ।

(੨) ਅੰਤਿ ਲੋਪ–

੨. ਅੰਤ ਵਿਚ ਆਉਣ ਵਾਲੇ ਸੰਜੋਗੀਆਂ ਵਿਚੋਂ ਅੰਤਿਲੇ ਦਾ ਵਿਕਲਪ ਕਰਕੇ ਲੋਪ ਹੁੰਦਾ ਹੈ। ਜੈਸੇ–'ਨਾਸਤ' ਤੋਂ ਨਾਸ,' ਇੰਦ੍ਰ–ਇੰਦ, ਸੂਰਜ - ਸੂਰ, ਸਾਸਤ੍ਰ–ਸਾਸਤ, ਹਿਰਣਾਕ੍ਸ਼–ਹਿਰਣਾਖਸ। ਤੰਤ੍ਰ–ਮੰਤ੍ਰ, ਜੰਤ੍ਰ ਆਦਿ ਵਿਚ 'ਰ' ਦਾ ਲੋਪ।

੩. ਅਵਸਾਨ ਹੋਣ ਤੇ ਅੰਤਿ ਵਰਣ ਦਾ ਲੋਪ ਵਿਕਲਪ ਕਰਕੇ ਹੁੰਦਾ ਹੈ। ਜੈਸੇ ਪੰਕਜ ਤੋਂ ਪੰਕ, ਅਮਾਨਤ ਤੋਂ ਅਮਾਨ ਬਿਪਤ - ਬਿਪ, ਮਾਨਜ–ਮਾਨ, ਪੁੰਨਜ - ਪੁੰਨ,

ਕੀਮਤ ਤੋਂ ਕੀਮ। ਜੁਗਮ ਤੋਂ ਜੁਗ। ਚਕ੍ਰਵਾਕ ਤੋਂ (ਚਕ੍ਰਵਾ ਅ) ਚਕਵਾ। ਕਮਾਲ ਦੀ, ਮੌਜ ਦੀ, ਮਸਤ (ਮਸਤਕ) ਆਸਕ (ਆਸਕਤ) ਅਤੇ ਨਗਨ ਤੋਂ ਨੰਗ।

(੩) ਮੱਧ ਲੋਪ–

ਜਦੋਂ ਇਕ ਪਦ ਦੇ ਮੱਧ ਵਿਚੋਂ ਕੋਈ ਅੱਖਰ 'ਵਿਸ਼ੇਸ਼ ਧੁਨੀ ਆਦਿ ਨਿਮਿਤ ਕਰ ਕੇ ਉਡ਼ ਜਾਵੇ ਤਾਂ ਓਹ ਮੱਧ ਲੋਪ ਹੈ। ਜੈਸੇ 'ਅਰਜਦਾਸਤ ਤੋਂ' 'ਜ' ਉਡ਼ਕੇ ਅਰਦਾਸ। ਮ੍ਰਿਸਟ–ਮਿਸਟ, ਸ੍ਵਾਦ–ਸਾਦ, ਏਤਵਡ–ਏਵਡ, ਕਾਰਜ–ਕਾਜ। ਬ੍ਰਹਮ ਚਰਜ-ਚਜ। ਜਨਮਾਸਟੀ ਤੋਂ ਜਨਮਾਸੀ। ਤ੍ਰਿਪਤ, ਫਗਣ। ਮੁਨਕਿਰ ਤੋਂ ਮੁੱਕਰ, ਅਰਧ-ਅਧ ਊਰਧ–ਊਧ ਕਮਲ, ਲੁਬਧਕ=ਲੋਧਾ। ਖੜਗ-ਖਗ, ਸ੍ਵੇਤ–ਸੇਤ, ਪੁਰਬ–ਪ੍ਰਬ, ਸੁਧਾ–ਸਧਾ ਉਤਪੰਨੀ–ਉਪੰਨੀ। ਦੁਸ਼ਟਮਨ–ਦੁਸਮਨ, ਸਾਦਬਾਸ-ਸਾਬਾਸ। ਮੁਗਧ–ਮੁੱਧ। ਵਿਕਸੰਤ-ਬਸੰਤ।

(੪) ਪੂਰਬ ਲੋਪ

ਦੋ ਪਦਾਂ ਦੇ ਸਮਾਸ ਜਾਂ ਵਿਆਸ ਵਿਚ ਜਦੋਂ ਪਰਲੇ ਵਰਣ ਦੀ ਸ਼ਕਤੀ ਨਾਲ ਉਹਲੇ ਦਾ ਲੋਪ ਹੋ ਜਾਵੇ ਤਾਂ ਉਹ 'ਪੂਰਬ ਲੋਪ' ਹੈ। ਜੈਸੇ–ਅੰਤ ਤੁਮਾਤੀ ਤੋਂ ਅੰਤੁਮਾਤੀ। 'ਕੀਟ ਮਹਖਾਸਾ' ਵਿਚ ਕੀਟਭ ਦਾ 'ਭ'। ਤਾਮਸ, ਅੰਡਜ, ਜੇਰਜ, ਸੇਤਜ ਆਦਿ ਵਿਚੋਂ 'ਬਿਨਾਸੀ' ਦਾ 'ਬ' ਪਰੇ ਆਉਣ ਤੇ ਸ–ਜ ਆਦਿ ਵਰਣਾ ਦਾ ਲੋਪ ਹੈ। ਇਸੇ ਪ੍ਰਕਾਰ ਪੀਪਲ ਪਲਾਸ ਤੋਂ ਪੀਪ ਪਲਾਸ, "ਕਿਸਨ ਕਿਸੰਦਾ ਬਪੁੜਾ" ਦੇ "ਕਿਸ ਸੰਦਾ ਤੋਂ" ਕਿਸੰਦਾ (ਸ ਲੋਪ) ਪੁਨਾ–"ਕੇਤਕਚਲਾਈ ਤੋਂ ਕੇਤਚਲਾਈ। ਖੋੜਸ ਸੀਗਾਰ–ਖੋੜਸੀਗਾਰ। ਸਨੰਦਨ ਮਹੇਸ–ਸਨੰਦਮਹੇਸ। 'ਚਰਨ ਰਜ ਤੋਂ ਚਰਰਜ, ਨੇਸਤ ਦਸਤੰਗੀਰ ਤੋਂ ਨੇਸਦਸ ਤੰਗੀਰ। ਇਕਰ, ਤਿਕਰ, ਐਥਾਉ। ਕਿਕਰ।

(੫) ਪਰ ਲੋਪ–

ਜਦੋਂ ਸਵਰਣੀ ਅਖਰ ਤੋਂ ਪਰਲੇ ਦਾ ਲੋਪ ਹੋਵੇ ਤਾਂ ਉਹ ਪਰਲੋਪ ਹੈ। ਜੈਸੇ–ਤਸਸਫੁਟੰ–ਤਸਫੁਟੁ। ਤ੍ਰਿਹਦਸ ਸਮਾਲ ਤੋਂ ਤ੍ਰਿਹਦਸਮਾਲ। ਅਰਜਦਾਸਤ ਦਾ 'ਜ'। ਫਲਗਣ–ਫਗੁਣ (ਲ) ਪਰਵਰਦਗਾਰ ਤੋਂ ਪਰਵਦਗਾਰ।

ਆਗਮ ਪ੍ਰਕਰਣ–

ਜਦੋਂ ਕੋਈ ਵਰਣ ਦੂਜੇ ਵਰਣ ਨਾਲ ਸਹਾਇਕ ਹੋਕੇ ਜੁੜੇ ਤਾਂ ਉਸ ਨੂੰ 'ਆਗਮ' ਕਹਿੰਦੇ ਹਨ। ਅਤੇ ਜੋ ਆਗਮ ਸਵਰਣੀ ਅੱਖਰ ਦਾ ਹੋਵੇ ਉਸ ਦੀ 'ਮਿੱਤ' ਸੰਗ੍ਯਾ ਹੈ।

(ੳ) ਆਦਿ ਆਗਮ–

"ਮੰਮਾ ਅਖਰ ਵੀਸਰਿਆ" ਅਤੇ "ਨੰਨਾਕਾਰ ਨ ਕਰੈਨਹਿ ਕੋਈ" ਆਦਿ ਵਿਚ ਪਹਿਲਾ 'ਮ' ਤੇ 'ਨ' ਅੱਖਰ ਦੀ ਧੁਨਿ ਦੇ ਸਪਸ੍ਟ ਉਚਾਰਣ ਲਈ ਆਏ ਹਨ।

ਅਤੇ ਸਭ ਵਰਣਾਂ ਦੇ ਦੂਹਰੇ ਉਚਾਰਣ ਵਿਚ ਪਹਿਲਾ ਅੱਖਰ 'ਆਗਮ' ਹੈ।

(ਅ) ਮੱਧ'ਆਗਮ–

ਪਦ ਦੇ ਵਿਚਕਾਰ ਆਉਣ ਵਾਲਾ ਅੱਖਰ 'ਮੱਧ ਆਗਮ' ਹੈ। ਜੈਸੇ–ਬੋੜੜੇ, ਬੰਦਰਬਾਣੀ, ਬਰਖਸਬਾਣੀ, ਪਿਰਹੜੀ ਆਦਿ ਵਿਚ ੜ, ਰ, ਸ ਅਤੇ ਹ ਆਦਿ 'ਮੱਧ ਆਗਮ' ਹਨ।

(ੲ) ਅੰਤਿ ਆਗਮ–

ਚਉਰਾਸੀਹ, ਸਭਸੁ, ਸਰਬਸੁ, ਆਪਸੁ, ਇਕਸੁ, ਇਕਤੁ ਅਤੇ ਹਣੁਮੰਤਰ ਆਦਿ ਵਿਚ ਹ, ਸ, ਤ ਅਤੇ 'ਰ' ਆਦਿ।

(ਸ) ਪੂਰਬ ਆਗਮ–

ਜਦੋਂ ਪੂਰਬਲੇ ਅਖਰ ਨੂੰ ਸਵਰਣੀ ਅਥਵਾ ਪਰਲੇ ਦੇ 'ਯਮ' [1]ਅੱਖਰ ਦਾ ਆਗਮ ਹੋਵੇ ਤਾਂ ਉਹ 'ਪੂਰਬ ਆਗਮ' ਹੈ। ਜੈਸੇ–ਛੁਕਟੀ, ਚਕਟੀ ਆਦਿ ਵਿਚ 'ਕ' ਦਾ ਅਤੇ ਸੰਤ, ਪੰਚ ਆਦਿ ਵਿਚ ਨ, ਮ ਆਦਿ ਸਵਰਣੀ ਦਾ ਆਗਮ ਹੈ।

(ਹ) ਪਰ ਆਗਮ–

ਤ੍ਰਰਪਤ, ਗਹਲੋ, ਹੋਇਲਾ, ਲਾਗਲਾ, ਅਤੇ ਬੰਛਵਹੁ ਆਦਿ ਵਿਚ ਪਰਲੇ 'ਤ' ਆਦਿ ਨੂੰ ਪ, ਲ ਅਤੇ 'ਵ' ਆਗਮ ਹੈ।

(੫) ਵਿਅੰਜਨਾ ਦਾ ਪ੍ਰਕਿਤੀ ਭਾਵ

੧. ਜਦੋਂ ਦੋ ਵਿਅੰਜਨਾ ਦੀ ਸੰਧੀ ਹੋਣ ਨੂੰ ਥਾਂ ਹੋਵੇ ਪਰ ਉਹ ਕੀਤੀ ਨਾ ਜਾਵੇ ਤਾਂ ਉਸਨੂੰ ਪ੍ਰਕ੍ਰਿਤੀ ਭਾਵ (ਜਿਉਂ ਕਾ ਤਿਉਂ) ਆਖਿਆ ਜਾਂਦਾ ਹੈ। ਜੈਸੇ ਨਿਰਗੁਣ, ਸਰਗਣ ਅਤੇ ਨਿਰਗਮ ਆਦਿ ਵਿਚ, ਰ ਸ–ਰ ਦੀ ਸੰਧੀ ਨ ਹੋਈ ਸਿੰਮ੍ਰਤੀ–ਸਿੰਮਰਤੀ, ਸਿਮ੍ਰਨ–ਸਿਮਰਨ ਅਤੇ ਸਿਮ੍ਰਤ-ਬ–ਸਿਮਰਤਬ ਆਦਿ ਵਿਚ ਮ–ਰ ਦਾ ਪ੍ਰਕ੍ਰਿਤੀ ਭਾਵ ਵਿਕਲਪੀ ਹੈ। ਕਿਉਂਕਿ ਪੱਖ ਵਿਚ ਸੰਜੋਗ ਭੀ ਹੋਇਆ ਹੈ

ਅਨੁਸ੍ਵਾਰ (ਵਿਪ) ਸੰਧਿ

੧. ਸੰਗਿਆ ਪ੍ਰਕਰਣ ਵਿਚ ਦਸਿਆ ਗਿਆ ਹੈ ਕਿ ਜੋ ਨਿਯਮ ਕਰਕੇ ਸ੍ਵਰ ਤੋਂ ਪਿਛੋਂ ਬੋਲੇ ਉਹ 'ਅਨੁਸ੍ਵਾਰ ਹੈ। ਇਸ ਲਈ 'ਯੋਗ' ਸ਼ਕਤੀ ਅਨੁਸਾਰ ਵਿਸਰਗ, ਅੱਧਕ ਤਥਾ 'ਉਪਧ' (ਰੇਫ) ਵਰਣ ਉੱਤੇ ਭੀ ਇਸ ਪਦ ਦੀ ਸ਼ਕਤੀ ਹੈ। ਇਸ ਪ੍ਰਕਰਣ ਵਿਚ 'ਅਨੁਸ੍ਵਾਰ' ਪਦ 'ਰੂਢ' ਨਹੀਂ, ਕਿੰਤੂ ਯੌਗਿਕ ਹੋਣ ਕਰਕੇ ਇਸਦਾ ਅਰਥ ਵਿਸਰਗਾਦਿ ਭੀ ਹਨ।

---

[1] ਜਿਸ ਵਰਣ ਦੇ ਸਦ੍ਰਸ਼ ਦੂਜਾ ਵਰਣ ਵਿਚਕਾਰ ਆ ਜੁੜੇ ਉਹ 'ਯਮ' ਹੈ।

# ਆਗਮ

## (ਆਦਿ ਆਗਮ)

੨. ਵਰਗਾਂ ਦੇ ਤੀਜੇ ਅੱਖਰ ਦੇ ਆਦਿ ਅਨੁਸ੍ਵਾਰ ਦੀ ਧੁਨਿ ਦਾ ਆਗਮ ਹੋਕੇ ਉਸ ੨ ਵਰਗ ਦਾ ਅਨੁਨਾਸਿਕ ਬਣ ਜਾਂਦਾ ਹੈ। ਜੈਸੇ–ਟਿੱਪੀ ਦੀ ਚੌਥਾਈ ਮਾਤ੍ਰਾ ਦਾ ਆਗਮ 'ਗ' ਨੂੰ ਹੋਕੇ 'ਙ' ਬਣਿਆ ਹੈ।

੩. ਅੱਧਕ ਦਾ ਦੀਰਘ ਸ੍ਵਰ ਬਣਕੇ ਅਗਲੇ ਅਖਰ ਦੇ ਮੂਹਰੇ ਜਦੋਂ ਝਟਕਾ ਲਗਦਾ ਹੈ ਤਾਂ ਉਸ ਵਰਣ ਨੂੰ ਅੱਧਕ ਦਾ ਆਗਮ ਭੀ ਹੁੰਦਾ ਹੈ। ਅਤੇ ਉਸ ਅੱਖਰ ਨੂੰ ਦੂਹਰਾ ਨਾ ਲਿਖਕੇ ਝਟਕੇ ਨਾਲ ਉਚਾਰਨ ਕਰੀਦਾ ਹੈ। ਜੈਸੇ–ਆਟਾ ਅਤੇ ਰਾਖਾ ਆਦਿ ਵਿਚ 'ਟ' ਤੇ 'ਖ' ਨੂੰ ਅੱਧਕ ਦਾ ਆਗਮ ਹੋਇਆ ਹੈ।

੪. ਏਸੇ ਤਰਾਂ ਰੇਫ, ਹ, ਸ ਅਤੇ ਵਿਸਰਗ ਦੀ ਪਰਸਪਰ ਸਵਰਣਤਾ ਹੋਕੇ ਕਿਸੇ ਅੱਖਰ ਦੇ ਆਦਿ ਵਿਚ ਆਗਮ ਹੁੰਦਾ। ਐਵੇਂ ਨਹੀਂ। ਕਿਉਂਕਿ 'ਵਿਪ' ਨਿਯਮ ਕਰਕੇ ਸ੍ਵਰ ਤੋਂ ਪਿਛੋਂ ਆਉਂਦੇ ਹਨ। ਆਦਿ ਵਿਚ ਸ੍ਵਤੰਤਰ ਹੋਕੇ ਆ ਨਹੀਂ ਸਕਦੇ।

੫. 'ਆਦਿ ਆਗਮ' ਧਾਤੂ ਦੇ ਆਦਿ ਵਰਣ ਦੇ ਸ੍ਵਰ ਨੂੰ ਹੋ। ਜੈਸੇ–ਖਿੱਚ ਤੋਂ, ਖਿੰਚ, ਅੰਬੜ, ਹੁੰਤਾ, ਕਾਂਢੀਆ, ਸੰਮਾਇ, ਸੰਮਾਲ੍ਹੇ ਹਾਂ। ਸੰਮਾਨੇ ਗੰਉ, ਅੰਮ੍ਰਿਤ।

੬. ਧਾਤੂ ਨਾਲ ਭਾਵਾਰਥਕ ਅਥਵਾ ਕ੍ਰਿਤ ਪ੍ਰਤੇ ਲਗਣ ਤੇ ਉਸ ਧਾਤੂ ਦੇ ਆਦਿਲੇ ਸ੍ਵਰ ਨੂੰ ਅਨੁਸ੍ਵਾਰ ਆਗਮ ਹੋ। ਜੈਸੇ–ਪੰਚ, ਸੰਤ, ਕੰਤ, ਚੰਦ, ਪੰਖ, ਤੰਤ, ਬਿੰਦ, ਜੰਵ, ਮੁੰਧ।

੭. ਨਾਮ ਧਾਤੂ ਤੋਂ 'ਭਾਵ' ਅਥਵਾ 'ਸੁਆਰਥਕ' ਪ੍ਰਤੇ ਪਰੇ ਹੁੰਦਿਆਂ ਉਕਤ ਆਗਮ ਹੋ। ਜੈਸੇ–ਮੰਨ, ਗੰਠਲੀ, ਮੰਝ, ਸਮਰੰਥ, ਕੰਬੀਰ, ਸੰਬੁਹਾ, ਪੂੰਅਰ।

੮. ਅਵਜਯ ਅਥਵਾ ਅਵਜਯੀਭਾਵ ਸਮਾਸ ਦੇ ਆਦਿਲੇ ਸ੍ਵਰ ਵਰਣ ਨੂੰ ਉਕਤ ਆਗਮ ਹੋ। ਜੈਸੇ–ਅੰਮ੍ਰਿਤ, ਮੰਧੇ, ਮੁੰਢਹੁ, ਮੰਝਾਰ।

੯. ਸੰਖਿਆ ਪੂਰਬ ਪਦ ਅਥਵਾ 'ਨਞ ਬਹੁਬ੍ਰੀਹਿ' ਵਿਚ ਭੀ ਹੋ। ਜੈਸੇ–ਤ੍ਰੈਮਣੀ, ਅੰਮਾਵਸਿ, ਅੰਮਾਵਣਿ।

੧੦. ਛੰਦ ਦੇ ਸ੍ਵਰ ਮੇਲਣ ਲਈ ਭੀ ਹੋ। ਜੈਸੇ–ਕਰਿਨੰਦਰਿ, ਜੰਨਾ, ਸਿੰਨਾ।

੧੧. ਅਨੁਨਾਸਿਕ ਪਰੇ ਹੁੰਦਿਆਂ ਵਿਕਲਪ ਕਰਕੇ ਅਨੁਸ੍ਵਾਰ ਆਗਮ ਹੋ। ਜੈਸੇ–ਰੰਙ, ਪੰਙ, ਸੰਙ, ਭੰਙ, ਭੁੰਞ, ਲੁੰਞ।

੧੨. ਸ੍ਵਰ ਪਰੇ ਹੁੰਦਿਆਂ ਆਦਿਲੇ ਨੂੰ ਵਿਕਲਪ ਕਰਕੇ ਟਿੱਪੀ ਦਾ ਆਗਮ ਹੋ। ਗੰਉ, ਰੰਉ। ਹੰਉਮੈ।

(੨) ਮੱਧ ਆਗਮ–

੧. ਕ੍ਰਿਤ ਪ੍ਰਤੇ ਪਰੇ ਹੁੰਦਿਆਂ ਪਦ ਦੇ ਮੱਧ ਸ੍ਵਰ ਨੂੰ ਅਨੁਸ੍ਵਾਰ ਦਾ ਆਗਮ ਹੋ। ਜੈਸੇ– 'ਕ੍ਰਤੂ' (ਜੱਗ) ਤੋਂ ੧ਕਰੰਤਾ, ਆਵੰਨ। ਭਾਵੰਦਾ, ਰਹੰਸੇ, ਉਠੰਦਿਆਂ, ਫਟੰਨਾ, ਜਪੰਨਾ, ਡਿਸੰਦੋ, ਪਵੰਦੀ, ਮਿਲੰਥਾ, ਸਿਮਰੰਤ, ਪਵੰਨਾ, ਪਾਟੰਗਤ, ਜਪੰਥ, ਪਿਵੰਨ, ਬਚੰਨਾ।

੨. ਤਧਿਤ ਪ੍ਰਤ੍ਯ ਦੇ ਆਦਿ ਵਰਣ ਨੂੰ ਉਕਤ ਆਗਮ ਹੋ। ਜੈਸੇ–ਭਗਵੰਤ, ਬਲਵੰਡ, ਬੇਨੰਤੀ, ਮਹਿੰਡੀਆ, ਤਹੰਡਿਆਂ, ਪਿਰੰਮ, ਦਾਸੰਨਾ, ਹਣੁਵੰਤਰ।

੩. ਵੀਪਸਾ, ਦ੍ਵੰਦ, 'ਕਰਮ ਧਾਰਯ', 'ਬਹੁਬ੍ਰੀਹ' ਸਮਾਸ, 'ਦੂਜੇ ਤਤ ਪੁਰਖ' ਅਤੇ 'ਦ੍ਵਿਗੁ' ਦੇ ਪੂਰਬ ਪਦ ਦੇ ਅੰਤਿਮ ਸ੍ਵਰ ਨੂੰ ਉਕਤ ਆਗਮ ਹੋ। ਜੈਸੇ-ਅਪਰੰਪਰ, ਬਾਰੰਬਾਰ ਨਿਰੰਹਾਰ ਨਵੰਨਿਧਿ, ਦਹੰਦਿਸ, ਬਿਸ੍ਵੰਭਰ, ਧੁਰੰਧਰ।

੪. ਛੇਵੇਂ ਤਤ ਪੁਰਖ ਅਤੇ 'ਕਰਮ ਧਾਰਯ ਸਮਾਸ' ਦੇ ਵਿਕਲਪ ਕਰਕੇ ਪਿਛਲੇ ਪਦ ਵਿਚ ਆਗਮ ਹੋ। ਜੈਸੇ–ਪਰਮਾਰੰਥ, ਹਰਿਜੰਨਾ, ਵਿਦਿਅੰਸੀ, ਦਾਸ ਦਸੰਨਾ। ਦਾਨਸਬੰਦ।

੫. ਸੁਆਰਥਕ ਸੰਗਿਆ ਯਾ ਅਵ੍ਯਯ ਦੇ ਮੱਧ ਨੂੰ (ਛੰਦ ਲਈ) ਉਕਤ ਆਗਮ ਹੋ। ਜੈਸੇ–ਰਤੰਨ, ਕਰੰਗਾ, ਬਿਰੰਥ, ਸਹੰਸ, ਬਿਅੰਨ।

੬. ਮੱਧ ਵਿਚ ਉਪਧ (ਰੇਫ ਆਦਿ) ਦਾ ਆਗਮ ਹੋ। ਜੈਸੇ-ਸਗੁਣ ਤੋਂ ਸਰਗੁਣ, ਸਜੀਉ ਤੋਂ ਸਰਜੀਉ, ਨਿਗਮ ਤੋਂ ਨਿਰਗਮ (ਆਗਮ ਨਿਰਗਮ ਜਾਨੈ)।

ਅੰਤਿ ਆਗਮ

੧. ਪਦ ਦੇ ਅਵਸਾਨ (ਅੰਤਿ) ਵਿਚ ਅੰਤਿਮ ਸ੍ਵਰ ਨੂੰ ਅਨੁਸ੍ਵਾਰ ਦਾ ਆਗਮ ਹੋ। ਜੈਸੇ–ਜੋਗੀਂ, ਨਿਰੰਕਾਰੀਂ, ਸੰਪੂਰਣੰ, ਦ੍ਰਿੜੰਤਣੰ, ਨਾਮੰ, ਸਹਾਮੰ।

੨. ੨ਅਵ੍ਯਯ ਪਰੇ ਹੁੰਦਿਆਂ ਉਕਤ ਆਗਮ ਹੋ। ਕ੍ਰਿਸ਼ਨੰ, ਕਦਾਂ ਚ, ਚਿਰਾਮੰ।

ਵਿਕਾਰ -

੧. ਪਰੇ ਸ੍ਵਰ ਹੁੰਦਿਆਂ ਉਰਲੀ ਟਿੱਪੀ ਦਾ ਵਿਕਲਪੀ 'ਮ' ਬਣ ਜਾਏ। ਜੈਸੇ-ਪ੍ਰਸੰਨ ਮਿਦੰ। (ਪ੍ਰਸੰਨੰ ਇਦੰ) ਪਰਮਦਭੁਤੰ (ਪਰੰ ਅਦਭੁਤੰ)।

੨. ਅਵਸਾਨ ਪਰੇ ਹੁੰਦਿਆਂ ਟਿੱਪੀ ਦਾ ਵਿਕਲਪ ਕਰਕੇ 'ਮ' ਹੁੰਦਾ ਹੈ। ਜੈਸੇ– ਤਿਨਮ। ਡੂੰਵਮ। ਕਰਦਮ।

੩. ਅਵਸਾਨ ਪਰੇ ਹੁੰਦਿਆਂ ਬਿੰਦੀ ਦਾ ਭੀ ਵਿਕਲਪ ਕਰਕੇ ਸ੍ਵਰਾਂਤ 'ਮ' ਹੋਵੇ। ਜੈਸੇ–ਜਾਮਿ। ਤਾਮਿ। ਬਿਨ ਕਰਮਾ ਕਿਮਿ ਲੈ ਲਈ। ਵਿਚ 'ਕਿੰ' ਦਾ ਕਿਮਿ ਹੈ।

---

੧"ਕਰੰਤੇ ਕੀ ਆਗ"।

੨ਵਿਭਕਤੀ ਭੀ 'ਅਵ੍ਯਯ' ਦੇ ਵਿਚ ਹੀ ਸਮਝਣੀ।

੪. ਅਨੁਨਾਸਿਕ ਪਰੇ ਹੁੰਦਿਆਂ ਉਰਲੀ ਟਿੱਪੀ ਦੀ ਵਿਕਲਪ ਕਰਕੇ ਅੱਧਕ ਹੋ।
ਅੰਮ੍ਰਿਤ–[1]ਅੱਮ੍ਰਿਤ। ਕੰਮ–ਕੱਮ।
੫. ਵਿਅੰਜਨ ਪਰੇ ਹੁੰਦਿਆਂ 'ਮ' ਤੇ ਨ ਦੀ ਵਿਕਲਪ ਕਰਕੇ ਅਨੁਸ੍ਵਾਰ ਹੋ। ਜੈਸੇ–ਮਾਂਧਾਤਾ। ਹੰਤਾ। ਓਅੰਕਾਰ। ਏਕੰਕਾਰ।
੬. ਸਵਰਣੀ ਅਖਰ ਪਰੇ ਹੁੰਦਿਆਂ 'ਸਮ' ਉਪਸਰਗ ਦੇ 'ਮ' ਨੂੰ ਟਿੱਪੀ ਹੋਵੇ। ਜੈਸੇ–ਸੰਬਾਹਾ। ਸੰਭਾਰ। ਸੰਪੁਟ।

ਲੋਪ–

੧. 'ਦੀਰਘਆਦਿ' ਤੋਂ 'ਲਘੁ ਆਦਿ' ਬਣ ਜਾਣ ਵਾਲੀਆਂ ਧਾਤੂਆਂ ਦੇ ਅਨੁਸ੍ਵਾਰ ਦਾ ਲੋਪ ਹੋ ਜਾਂਦਾ ਹੈ। ਜੈਸੇ–ਹੰਢ ਤੋਂ ਹਢਾਉਂਣਾ, ਲੰਘ ਤੋਂ ਲਘਾਉਂਣਾ।
੨. ਜਿਨ੍ਹਾਂ ਸ਼ਬਦਾਂ ਦੇ 'ਮ' ਯਾ ਅਨੁਨਾਸਿਕ ਅੱਖਰ ਨੂੰ ਅਨੁਨਾਸਿਕੀ 'ਵ' ਹੁੰਦਾ ਹੋਵੇ ਉਨ੍ਹਾਂ ਦੇ ਅਨੁਸ੍ਵਾਰ ਮਾਤ੍ਰ ਦਾ ਵਿਕਲਪ ਕਰਕੇ ਲੋਪ ਹੋ। ਜੈਸੇ–ਸੰਮਾਲ੍–ਸਮਾਲ੍। ਸਵਾਂਰ–ਸਵਾਰ, ਪੁੰਵਾਰ-ਪੁਆਰ, ਕੁੰਵਰ–ਕੁਮਾਰ, ਕੋਇਰ।
੩. ਸ੍ਵਰ ਪਰੇ ਹੁੰਦਿਆਂ ਇਕ ਪਦ ਵਿਚ ਵਿਕਲਪ ਕਰਕੇ ਅਨੁਸ੍ਵਾਰ ਦਾ ਲੋਪ ਹੋ। ਜੈਸੇ–ਹਿਆਉ,ਹੀਆ–ਹਿਆਉਂ–ਹੀਆਂ, ਨਿਆਉਂ–ਨਿਆਉ ਨਾਉ।
੪. ਕਈਆਂ ਸੰਗਿਆਵਾਂ ਦੇ ਵਿਭਕਤੀ ਪਰੇ ਹੁੰਦਿਆਂ ਉਨ੍ਹਾਂ ਦੀ ਅਨੁਸ੍ਵਾਰ ਦਾ ਲੋਪ ਹੋ ਜਾਂਦਾ ਹੈ। ਜੈਸੇ–ਮੈਂਨੂੰ–ਤੈਂਨੂੰ ਦਾ ਮੈਨੂੰ–ਤੈਨੂੰ।
੫. ਅਨੁਨਾਸਿਕ ਸ੍ਵਰ ਨੂੰ ਲੱਗਣ ਵਾਲੀ ਅਨੁਸ੍ਵਾਰ ਦਾ ਵਿਕਲਪ ਕਰਕੇ ਲੋਪ ਹੁੰਦਾ ਹੈ। ਜੈਸੇ–ਤੈਨੂੰ–ਤੈਨੁ–ਮੈਨੂੰ–ਮੈਨੁ। ਨਾਂਉ–ਨਾਉ।

ਆਦੇਸ–

੧. ਮਹਾ ਪ੍ਰਾਣੀ ਅੱਖਰ ਦੇ ਪਰੇ ਹੁੰਦਿਆਂ ਉਰਲੀ ਅੱਧਕ ਦੀ ਟਿੱਪੀ ਹੋ। ਜੈਸੇ–ਮੁੱਧ ਤੋਂ ਮੁੰਧ। ਮਧੇ–ਮੰਧੇ। ਅੰਬੜ, ਮੁੰਢਹੁ, ਨੰਢੀ। ਪੰਖ, ਮਝਾਰ–ਮੰਝਾਰ।
੨. ਅਨੁਨਾਸਿਕ ਪਰੇ ਹੁੰਦਿਆਂ ਉਹਲੇ ਅਨੁਨਾਸਿਕ ਦੀ ਵਿਕਲਪ ਕਰਕੇ ਟਿੱਪੀ ਹੋ। ਜੈਸੇ–ਅੰਮੜੀਆਸੁ। ਅਗੰਮੁ (ਅਗਮ ਤੋਂ ਪ੍ਰਾਕ੍ਰਿਤ ਦਾ ਅਗੱਮ੍ਹ ਹੋ ਕੇ ਉਰਲੇ 'ਮ' ਦੀ ਟਿੱਪੀ ਬਣੀ ਹੈ)।
੩. ਰ–ਅ, ਹ, ਅਤੇ ਦੀਰਘ ਸ੍ਵਰ ਦੀ ਵਿਕਲਪ ਕਰਕੇ ਟਿੱਪੀ ਹੋ ਜਦ ਕਿ ਉਨ੍ਹਾਂ ਤੋਂ ਪਰੇ ਅਨੁਨਾਸਿਕ ਹੋ। ਜੈਸੇ–ਪਿਰੰਮਾ ਕਰੰਮਾ' ਸਹੰਮਾ, ਮਿਹਰੰਮਤ, ਰਹੰਸੇ, ਬਿਅੰਨ।
੪. ਉਪਧ (ਰੇਫ) ਯਾ 'ਰ' ਤੋਂ ਪਰੇ ਅਨੁਨਾਸਿਕ ਹੋ ਤਾਂ 'ਰ' ਨੂੰ ਟਿੱਪੀ ਆਦੇਸ਼ ਹੋ। ਜੈਸੇ-ਕਰਮ-ਕੰਮ, ਚਰਮ-ਚੰਮ, ਬੰਮ੍, ਬਰਨ ਬੰਨ, ਨਿਰਮਲ-ਨਿੰਮਲ,

---

[1]ਗੁਰਬਾਣੀ ਵਿਚ ਅੱਧਕ ਦਾ ਚਿੰਨ੍ਹ ਬਹੁਤ ਘਟ ਹੈ। ਉਚਾਰਣ ਤੋਂ ਹੀ ਸਮਝਿਆ ਜਾਂਦਾ ਹੈ।

੫. ਵਿਅੰਜਨ ਤੋਂ ਪਰੇ ਯਾ ਉਰੇ 'ਹ' ਅਤੇ ਰੇਫ ਤੋਂ ਪਰੇ ਕੋਈ ਵਿਅੰਜਨ ਹੋਵੇ ਤਾਂ ਰੇਫ ਨੂੰ 'ਬਿੰਦਾ' ਹੋ ਜਾਏ। ਜੈਸੇ—'ਕਰਹਗਹ' ਤੋਂ ਕੰਘਾ 'ਮਹਾ ਅਰਘਾ ਤੋਂ ਮਹਿੰਗਾ।

੬. ਦ੍ਵਿਤ ਅਨੁਨਾਸਿਕਾਂ ਵਿਚੋਂ ਪਹਿਲੇ ਨੂੰ ਟਿੱਪੀ ਦਾ ਨਿੱਤ ਆਦੇਸ਼ ਹੋ। ਜੈਸ—ਰੰਗਣ, ਛੰਨਾ, ਗਣਨਾ—ਗੰਨਾ। ਭ੍ਰਮਨਾ—ਭੰਨਾ।
ਨਿਰਮੁਨਿਆਦਾ—ਨਿੰਮੁਨਿਆਦਾ।

੭. ਜਦੋਂ ਟਿੱਪੀ ਨੂੰ ਅਨੁਨਾਸਿਕ ਆਦੇਸ਼ ਹੋਵੇ ਤਾਂ ਪਰਲੇ ਅੱਖਰ ਦਾ 'ਵਰਗੀ' ਅਨੁਨਾਸਿਕ ਹੀ ਹੋਵੇ। ਜੈਸੇ—ਅੰਤ ਤੋਂ ਅਨਤ, ਮਾਂਸ ਦਾ ਮਾਨਸ। 'ਸੰਤ' ਦਾ ਸਨਤ ਕੁਮਾਰ।

੮. ਜੇ ਪਰੇ 'ਮਹਾਂ ਪ੍ਰਾਣੀ' ਯਾ 'ਦੂਜਾ' ਅਲਪ ਪ੍ਰਾਣੀ ਅੱਖਰ ਹੋਵੇ ਤਾਂ ਅਨੁਸ੍ਵਾਰ ਦੇ 'ਨ' ਅਤੇ 'ਮ' ਨੂੰ ਕ੍ਰਮ ਕਰਕੇ ਵਿਕਲਪ ਤੇ 'ਣ' ਅਤੇ 'ਨ' ਹੋ। ਜੈਸੇ—ਮਾਨਸ—ਮਾਣਸ। ਸੰਬੰਧੀ—ਸਣਬੰਧੀ। ਸਨ + ਖਤੀ—ਸਣਖਤੀ।

੯. 'ਸ੍ਵਰ ਆਦਿ' ਵਾਲੀਆਂ ਕੁਝ ਧਾਤੂਆਂ ਦੇ ਯੋਗ ਵਿਚ ਆਦਿਲੇ ਸ੍ਵਰ ਦਾ ਅਨੁਸ੍ਵਾਰ ਹੋ। ਜੈਸੇ—ਵਿਦਿਆ + ਆਸੀ ਦਾ ਵਿਦਿਅੰਸੀ।

੧੦. ਕਈਆਂ ਧਾਤੂਆ ਦੇ ਦੀਰਘ ਸ੍ਵਰ ਨੂੰ ਰੂਪਾਂਤਰ ਹੋਣ ਵਿਚ ਵਿਕਲਪ ਤੇ ਟਿੱਪੀ, ਬਿੰਦੀ ਹੋ। ਜੈਸੇ—ਜਾਂਦਾ, ਖਾਂਦਾ, ਹੋਂਦਾ। ਰੋਂਦਾ।

੧੧. 'ਸ' ਪਰੇ ਹੋਣ ਤੇ ਉਰਲੇ ਦੀਰਘ ਸ੍ਵਰ ਨੂੰ 'ਬ੍ਰਿਧੀ' ਵਿਕਲਪ ਤੇ ਹੋ। ਜੈਸੈ—'ਸੰਸਾਰਾ' ਤੋਂ ਸੈਂਸਾਰਾ।

੧੨. ਆਦਿ—ਉੱਦਾਤ ਕਰਨ ਲਈ ਮਝਲੇ ਸ੍ਵਰ ਦੀ ਅੱਧਕ ਦੇ ਥਾਂ ਆਦਿਲੇ ਵਰਣ ਨੂੰ ਟਿੱਪੀ ਹੋ। ਜੈਸੇ ਸੰਮੁਖ। ਕੰਮਲੀਏ।

੧੩. ਉਰੇ ਸ੍ਵਰ ਸਦ੍ਰਸ਼ ਵਰਣ ਹੋ। ਅਤੇ ਪਰੇ ਕੋਈ ਅਨੁਨਾਸਿਕ ਹੋ। ਤਾਂ ਉਰਲੇ ਸ੍ਵਰ ਦੀ ਅੱਧਕ ਨੂੰ ਟਿੱਪੀ ਆਦੇਸ਼ ਹੋ। ਜੈਸੇ-ਸਮਾਲੰਨ ਆਵਨ, ਧੰਨ।

੧੪. ਦੀਰਘ ਸ੍ਵਰ ਹੋ ਜਾਣ ਤੇ ਟਿੱਪੀ ਦੀ 'ਬਿੰਦੀ' ਹੋ ਜਾਂਦੀ ਹੈ। ਜੈਸੇ—ਕਾਂਢੀਆ। ਮਹਾਂਤ, ਮਤਾਂਤ, ਜਨਮਾਂਤ, ਬਾਂਕਾ।

੧੫. ਪਦ ਅਵਸਾਨ ਦੇਂਆਂ ਵਿਸਰਗਾਂ ਦੇ ਥਾਂ ਟਿੱਪੀ ਆਦੇਸ਼ ਹੁੰਦੀ ਹੈ। ਜੈਸੇ—ਸੰਪੂਰਣੰ, ਨਾਮੰ, ਰਾਮੰ।

੧੬. ਪ੍ਰਤੇ ਦੇ ਆਦਿਲੀ ਅੱਧਕ ਅਥਵਾ ਦੀਰਘ ਸ੍ਵਰ ਦੇ ਥਾਂ 'ਟਿੱਪੀ' ਹੋ। ਜੈਸੇ—ਦਮੰਤਣ, ਰਮੰਤਣ ਦਿਤ ਤੋਂ ਦਿੰਤ, ਕਰੰਤਾ, ਹੁੰਤਾ।

੧੭. ਪਦ ਦੇ ਮੱਧ ਵਿਚ ਉਪਸਰਗ, ਨਿਪਾਤ ਅਤੇ ਸੰਬੰਧਕ ਅਵਜਯ ਦੇ ਸ੍ਵਰ ਨੂੰ ਵਿਕਲਪ ਤੇ ਟਿੱਪੀ ਆਦੇਸ਼ ਹੋ। ਜੈਸੇ—ਨਿਰੰਹਾਰ, ਭਿੰਤਰ ਬਾਰੰਬਾਰ।

੧੮. ਵਰਗੀ ਵਿਅੰਜਨ ਪਰੇ ਹੁੰਦਿਆਂ ਉਪਧ ਰੇਫ ਦੇ ਥਾਂ ਨਿੱਤ ਅਧਕ ਅਤੇ 'ਲ' ਦੇ ਥਾਂ ਵਿਕਲਪੀ ਅੱਧਕ ਅਥਵਾ ਕੰਨੇ ਦਾ ਸ੍ਰਵਣ ਹੋ। ਯਥਾ—ਦਰਬ੍ਰ ਤੋਂ ਦਬ,

ਘਰਬ੍ਰ ਤੋਂ ਘਬ, ਗਿਆਰਸ ਤੋਂ ਗਿਆਸ, ਫਲਗੁਣ ਤੋਂ ਫੱਗੁਣ ਅਤੇ ਫਾਗੁਣ।

## ਵਿਸਰਗ ਸੰਧੀ

### ੧. ਆਦੇਸ਼

੧. ਆਦਿ ਵਿਚ ਕਦੇ ਵਿਸਰਗ ਨਹੀਂ ਆਉਂਦੀ। ਤਾਂਤੇ ਇਸਦਾ 'ਆਦਿ ਆਦੇਸ਼' ਅਤੇ ਲੋਪ ਆਦਿ ਨਹੀਂ ਹੁੰਦੇ।

੨. ਵਿਅੰਜਨ ਪਰੇ ਹੁੰਦਿਆਂ ਵਿਸਰਗ ਨੂੰ 'ਸ' ਯਾ 'ਹ' ਅਥਵਾ 'ਰ' ਆਦੇਸ਼ ਹੋ। ਜੈਸੇ–ਨਿਸਤਾਰਾ, ਨਿਹਚਲ, ਦੁਹਚਾਰਣਿ, ਨਿਰਕੇਵਲ, ਦੁਹਕਰ (ਦੁਤੀਆਂ ਦੁਹਕਰ ਜਾਨੈ ਅੰਗਿ)।

੩. ਸ੍ਵਰ ਪਰੇ ਹੁੰਦਿਆਂ ਵਿਸਰਗਾਂ ਦਾ 'ਰ' ਅਥਵਾ 'ਉਪਧ' ਹੋ ਜਾਂਦਾ ਹੈ। ਜੈਸੇ–'ਹਣੁਵੰਤ': ਹਣੁਵੰਤਰ ਅਰਾਧਿਆ, ਧਾਤ : ਬਾਜੀ=ਧਾਤਰਬਾਜੀ, ਭੈਸਰ ਮਾਥੈ।

੪. ਛੰਦ ਬਣਤਰ ਦੇ ਪ੍ਰਯੋਜਨ ਲਈ ਅੰਤਿਮ ਵਿਸਰਗ' ਨੂੰ ਵਿਕਲਪਤੇ ਤੇ ਟਿੱਪੀ ਅਥਵਾ 'ਹ' ਹੋ ਜਾਂਦਾ ਹੈ। ਜੈਸੇ–ਸੰਪੂਰਣੰ–ਸੰਪੂਰਣਹ। ਦ੍ਰਿੜ੍ਹੰਤਣਹ–ਦ੍ਰਿੜ੍ਹੰਤਣ:। ਪਪੀਲਕਹ।

੫. ਵਿਸਰਗ ਦੇ ਥਾਂ ਨਿੱਤ ਕੰਨਾ ਯਾ 'ਹੋੜਾ' ਆਦੇਸ਼ ਹੋ। ਜੈਸੇ–ਰਾਮ:–[1]ਰਾਮਾ, ਸਗਰੋ।

੬. ਮਾਤ੍ਰ ਅੱਖਰਾਂ ਦੇ ਪਰੇ ਹੋਣ ਤੇ ਵਿਸਰਗ ਦਾ ਵਿਕਲਪ ਕਰਕੇ 'ਵਜਤੇ' ਆਦੇਸ਼, ਆਦਿਲਾ ਵਰਣ ਦੀਰਘ ਅਤੇ ਮਾਤ੍ਰ ਮਿਸ੍ਰਤ ਵਰਣ ਬਣ ਜਾਏ। ਜੈਸੇ·ਪੁ: ਸਕਰ= ਪੋਖਰ, ਪੁਸ਼ਕਰ, ਵਖਤ, ਰੁਝਾ।

੭. ਸਹਕ੍ਰਿਤ ਵਿਚ ਵਿਸਰਗ ਦੇ ਥਾਂ 'ਪ੍ਰਾਤਿਪਦਿਕ' ਨਾਲ ਨਿੱਤ ਟਿੱਪੀ ਦਾ ਪ੍ਰਯੋਗ ਹੋ। ਜੈਸੈ–ਰਾਮੰ, ਨਾਮੰ, ਸਿਮਰਣੰ।

੮. ਵਿਅੰਜਨ ਪਰੇ ਹੁੰਦਿਆਂ ਵਿਕਲਪ ਕਰਕੇ ਅੱਧਕ ਹੋ। ਜੈਸੇ–ਦੁਤਰ ਨਿਸਲ।

### (੩) ਲੋਪ–

੧. ਵਿਸਰਗ ਤੋਂ ਪਰੇ ਵਿਅੰਜਨ ਹੋਣ ਤੇ ਵਿਸਰਗ ਦਾ ਲੋਪ [2]ਬਹੁਲ ਹੋ। ਜੈਸੇ–ਸੁ: ਖ·ਸੁਖ ਅਤੇ ਦੁਖ।

੨. ਅੰਤਿਮ ਵਿਸਰਗ ਦਾ ਲੋਪ ਬਹੁਲ ਹੋ। ਜੈਸੇ–ਰਾਮ ਕ੍ਰਿਸ਼ਣ, ਗੁਰੂ ਆਦਿਕ।

੩. ਅਨੁਸ੍ਵਾਰਾਂ (ਟਿੱਪੀ ਆਦਿ ਪੰਜਾਂ) ਦਾ ਆਦੇਸ਼ ਅਤੇ ਲੋਪ ਆਦਿ ਵਿਕਲਪੀ ਪ੍ਰਯੋਗ ਪ੍ਰਕ੍ਰਿਤੀਭਾਵ ਨਾਲੋਂ ਪ੍ਰਬਲ ਹੈ। ਕਿਉਂਕਿ ਇਹ ਸ੍ਵਤੰਤਰ ਵਰਣ ਨਹੀਂ ਹਨ। ਤਾਂਤੇ ਇਨ੍ਹਾਂ ਦਾ ਪ੍ਰਕ੍ਰਿਤੀ ਭਾਵ ਕਹਿਣਾ ਨਿਸਫਲ ਹੈ।

---

[1] "ਰਾਮਾ ਚੇਤੀਅਲੇ" ਵਿਚ ਰਾਮ ਚਿੰਤਨ ਕਰਨ ਜੋਗ ਹੈ। ਇਤਿਆਦੀ ਕਰਕੇ ਇਕ ਬਚਨੀ ਵਿਸਰਗ ਨੂੰ ਕੰਨਾ ਨਿਯਮ ਕਰਕੇ ਹੁੰਦਾ ਹੈ। ਰਾਮਾ, ਕ੍ਰਿਸ਼ਣਾ ਆਦਿ।

[2] ਅਨੇਕ ਪ੍ਰਕਾਰ ਤੇ ਅਤੇ ਪ੍ਰਾਯੋਵਾਦ (Provablity) ਕਰਕੇ ਭੀ।

## ਧੁਪ (Whispering Sound) ਸੰਧੀ

੧. 'ਖਿ' ਨ ਲ ਮਿਲਕੇ 'ਸ਼' ਦੀ ਧੁਨੀ ਪ੍ਰਗਟ ਹੁੰਦੀ ਹੈ। ਜੈਸੇ—'ਲਖਿਣ'। ਕੇਵਲ 'ਖ' ਤੋਂ ਪਰੇ ਇਹ ਐੜੇ ਦਾ ਕੰਮ ਦਿੰਦਾ ਹੈ। ਜੈਸੇ—'ਵਖ੍ਹਾਣ'।

੨. 'ਅ' ਆਦਿ ਸੂਰ ਅਤੇ 'ਯ' ਆਦਿ ਦਾ ਸ੍ਰੁਵਣ ਉੱਦਾਤ ਹੋਇਆਂ 'ਐਨ' ਅੱਖਰ ਦਾ ਹੁੰਦਾ ਹੈ। ਅਤੇ 'ਹ' ਤੋਂ ਐਨ ਦਾ ਸ੍ਰੁਵਣ ਸ੍ਵਰਿਤ (ਪਹਿਲਾ ਅੱਧ ਉੱਦਾਤ ਅਤੇ ਪਿਛਲਾ ਅੱਧ ਅਨੁੱਦਾਤ) ਹੋਕੇ ਹੁੰਦਾ ਹੈ। ਜੈਸੇ—ਦੀਨ੍ਹਾ, ਕੀਨ੍ਹਾ, ਤੁਮ੍ਹਾਰਾ, ਸਮ੍ਹਾਲ। ਹਰਿਆਉ। "ਮਨਹਿ ਰਹੈ" ਵਿਚ 'ਹ' ਐਨ ਦਾ ਅਤੇ 'ਮਾਰਫਤ' ਆਦਿ ਵਿਚ 'ਅ' ਐਨ ਦਾ ਕੰਮ ਦਿੰਦਾ ਹੈ। 'ਰਯਅਤ' ਆਦਿ ਵਿਚ 'ਯ' 'ਐਨ' ਹੈ।

੩. ਉਪਧ 'ਰ' ਵਾਲੇ ਅੱਖਰ ਦਾ ਸ੍ਰੁਵਣ ਅੱਧਾ 'ਰ' ਅਤੇ ਅਨੁੱਦਾਤ ਦਾ ਹੋ। ਜੈਸੇ—ਸ੍ਰਮ—ਭ੍ਰਮ।

੪. '੍ਹ'ਦਾ ਵਿਕਲਪ ਕਰਕੇ ਲੋਪ ਹੋ। ਸਮਾਲ, ਤੁਮਾਰਾ।

੫. ਅੱਧਾ ਹ ( ੍ਹ ) ਪੂਰਬਲੇ ਸੰਜੋਗੀ ਵਰਣ ਨਾਲ ਲਗਕੇ ਉਸ ਦਾ ਉੱਦਾਤ ਸ੍ਰੁਵਣ ਕਰਾਉਂਦਾ ਹੈ। ਜੈਸੇ ਪੂਰਬੋਕਤ (ਸਮਾਲ੍ਹ ਆਦਿ) ਸ਼ਬਦਾਂ ਵਿਚ 'ਮ' ਉੱਦਾਤ ਹੈ।

੬. ੧'—' ਏਸ 'ਧੁੱਪ' ਨਾਲ ਲਘੂ-ਦੀਰਘਤਾ ਦਾ ਜੋ ਆਦੇਸ਼ ਹੁੰਦਾ ਹੈ ਉਹ ਓਸ ਵਰਣ ਦੇ ਅੰਤਰੰਗ ਸਵਰਣੀ ਨੂੰ ਹੁੰਦਾ ਹੈ। ਜੈਸੇ—'ਆ' ਨੂੰ ਅ, ਊ ਨੂੰ ਉ ਅਤੇ ੀ ਨੂੰ ਿ, ੇ ਨੂੰ ਇ। ਐ ਨੂੰ 'ਅ', ਓ, ਔ ਨੂੰ ਔਂਕੜ ਹੋ ਜਾਂਦਾ ਹੈ। ਜੈਸੇ—ਰਾਖਾ—ਰਖਾ, ਊਚਾ—ਉਚਾ। ਨਾਈ ਨੂੰ ਨਾਇ। ਐਥਾਂਉ—ਅਥਾਉ। ਤੋਰ—ਦੌੜ ਤੋਂ ਤੁਰ ਅਤੇ ਦੁੜ।

### (੪) ਸੰਹਿਤਾ ਲੱਛਣ

੧. ਸ਼ਬਦ ਅੰਸਾਂ ਦਾ ਪ੍ਰਸਪਰ ਸੰਬੰਧ ਸਹਿਤ ਅਤਿ ਸਮੁਚੇ 'ਸੰਹਿਤਾ' ਹੈ।

ਅਥਵਾ—

੨. ਜਿਸ ੨ਅਧਿਆਤਮੀ ਰਚਨਾਂ ਵਿਚ ਮਾਤ੍ਰਾ—ਵਰਣਾਂ ਦੀ ਗਿਣਤੀ, ਲਘੂ—ਦੀਰਘ ਦਾ ਮਾਨ, ਲਯ-ਵਿਰਾਮ ਦੀ ਸੂਖਮ ਗੋਂਦ ਦਾ ਨਿਯਮ ਹੋਵੇ ਉਹ 'ਸੰਹਿਤਾ' ਹੈ। ਉਹ ਸੂਰ, ਵਰਣ, ਪਦ, ਵਾਕਿ, ਵਿਕ੍ਰਿਤ ਪਦ ਭੇਦ ਤੇ ੫ ਪ੍ਰਕਾਰ ਦੀ ਹੈ। ਸੂਰ ਸੰਹਿਤਾ ਦੀ ਵਿਚਾਰ ਸੂਰ ਪ੍ਰਕ੍ਰਿਆ (ਚੌਥੇ ਭਾਗ) ਵਿਚ ਆਵੇਗੀ। (੧) ਵਰਣ ਸੰਹਿਤਾ ੫ ਪ੍ਰਕਾਰ ਦੀ ਹੈ। ਯਥਾ—

੩.(ੳ) ਅਧਿਕ ਵਰਣ ਦਾ ਨਿਆਸ ਜੋ 'ਆਗਮ' ਹੋਕੇ ਆਵੇ। ਯਥਾ ਅਸਥਾਨ ਅਤੇ

---

੧ਗੁਰਬਾਣੀ ਵਿਚ ਇਹ ਚਿਨ੍ਹ ਰਾਗਾਂ ਦੀ ਮਾਤ੍ਰਾ ਦੇ ਘਾਟੇ ਵਾਧੇ ਲਈ ਵਰਤਿਆ ਗਿਆ ਹੈ।

੨ਆਰਿਸ਼ ਪ੍ਰਯੋਗ ਅਰਥਾਤ ਬੀਤ ਰਾਗ ਪੁਰਖਾਂ ਦੀ ਅਧਿਆਤਮੀ ਛੰਦ ਨੂੰ 'ਸੰਹਿਤਾ' ਆਖਿਆ ਜਾਂਦਾ ਹੈ।

ਅਸਨਾਨ ਆਦਿ ਵਿਚ 'ਅ'।

(ਅ) ਪ੍ਰਯਾਯ ਕਰਕੇ ਅਰਥਾਤ ਕਿਸੇ ਵਰਣ ਦਾ ਆਦੇਸ ਹੋਕੇ। ਜੈਸੇ–'ਮੁਬਾਰਕ' ਦੇ ਕ–ਮ ਦੇ ਥਾਂ 'ਮੁਮਾਰਖ' ਦਾ 'ਮ' ਅਤੇ 'ਖ'।

(ੲ) ਲੁਪਤ ਵਰਣ ਹੋਕੇ। ਜੈਸੇ–"ਜਾਂਕੈ ਬਸੀਸ ਧਰਿਓ ਗੁਰਿ ਹਥੁ" ਵਿਚ 'ਅਬ' ਤੋਂ 'ਅ' ਲੋਪ ਹੋਕੇ 'ਬ' ਰਹਿ ਗਿਆ ਹੈ।

(ਸ) ਵਿਕ੍ਰਿਤ ਵਰਣ ਕਰਕੇ। ਜੈਸੇ–ਜੋ ਇਕ ਤੋਂ ਬਹੁਤ ਵਰਣਾਂ ਦਾ ਵਿਕਾਰ ਹੋਕੇ ਆਵੇ। ਜੈਸੇ-'ਲੋਕਾਚਾਰ' ਆਦਿ ਵਿਚ 'ਲੋਕ' ਦਾ 'ਅ' ਅਤੇ 'ਆਚਾਰ' ਦਾ 'ਅ' ਮਿਲਕੇ 'ਆ' ਵਿਕਾਰ ਬਣਿਆ ਹੈ।

(ਹ) ਪੂਰਬੋਕਤ ੪ ਪ੍ਰਕਾਰ ਦਾ ਵਰਣ (ਸਾਮਾਨਯ) ਪ੍ਰਯੋਗ ਅਤੇ ਧੁਪ ਸੰਨਿਧੀ ਰੂਪ ਪੰਜਾਂ ਦਾ ੨ਸੁਮਚਯ–

੪. ਉਕਤ ਸਮੁੱਚੇ ਰੂਪ (ਸਮੁੱਧੀ) ਸੰਹਿਤਾ ਭੀ ੫ ਪ੍ਰਕਾਰ ਦੀ ਹੈ। ਸੁਰਾਂ ਦੀ ਪ੍ਰਧਾਨਤਾ, ਵਿਅੰਜਨਾਂ ਦੀ ਪ੍ਰਧਾਨਤਾ, ਯਵ ਪ੍ਰਧਾਨਤਾ, ਵਿਪਾਂ ਦੀ ਪ੍ਰਧਾਨਤਾ ਅਤੇ ਮਿਸ੍ਰਤ। ਯਥਾ -

(ੳ) ਸੁਰਾਂ ਦੀ ਪ੍ਰਧਾਨਤਾ–ਅੰਮਾਲੀ = ਅੰਮਾਂ ਦੇ ਕੰਨੇ ਵਿਚ 'ਵਾਲੀ' ਦੇ 'ਵ' ਦਾ ਲੋਪ ਹੋਕੇ ਉਸਦਾ ਕੰਨਾ ਪੂਰਬ ਰੂਪ ਹੋ ਗਿਆ ਹੈ। ਸੋ ਅੰਮਾਲੀ (ਸਖੀ) ਸਉ = ਸੁਆਦੁ ਦੇ 'ਦ' ਨੂੰ 'ਉ' ਆਦੇਸ਼, ਫੇਰ 'ਸੁ' ਦਾ ਔਂਕੜ ਲੋਪ, ਫੇਰ 'ਅ' ਪੂਰਬ ਰੂਪ ਹੋਕੇ 'ਸਾਉ' ਅਤੇ ਫੇਰ ਲਘੂ ਆਦੇਸ ਹੋਕੇ ਸਉ (ਫਲ) ਬਣਿਆ। "ਅਯੋ ਅੰਞੈ ਸਭੁ ਜਗ ਆਇਆ" ਇਸ ਵਿਚ 'ਅਯੋ'–੨ਅ. ਇ ਉ (ਣ੍) ਸੂਤਰ ਦਾ ਅਨੁਵਾਦ ਹੈ। ਅਤੇ ਇ, ਉ = ਯ ਕਰਕੇ ੋ ਦਾ ਆਗਮ ਕਰਕੇ 'ਅਯੋ'। ਫੇਰ 'ਅੰਞੈ' ਪਰੇ ਹੋਣ ਤੇ ਸੰਧੀ ਨ ਹੋਕੇ ਪ੍ਰਕ੍ਰਿਤੀ ਭਾਵ ਹੋਇਆ। ਇਸੇ ਪ੍ਰਕਾਰ "ਓਨਮੋ ਭਗਵੰਤ" ਵਿਚ 'ਮ' ਨੂੰ 'ਨ' ਵਿਅੰਜਨ ਪਰੇ ਹੁੰਦਿਆਂ ਬਿੰਦੀ ਦਾ ਆਦੇਸ਼ ਅਥਵਾ ਪੱਖ ਵਿਚ ਬਿੰਦੀ ਉਰੇ ਅਤੇ ਅਨੁਨਾਸਿਕ 'ਨ' ਪਰੇ ਹੁੰਦਿਆਂ ਪ੍ਰਕ੍ਰਿਤੀ ਭਾਵ ਹੀ ਰਹਿਆ। ਅਮਿਉ = 'ਅਮ੍ਰਿਤ' ਵਿਚੋਂ 'ਅ' ਨੂੰ 'ਮ' ਪਰੇ ਹੁੰਦਿਆਂ ਟਿੱਪੀ ਦਾ ਆਗਮ, ਫੇਰ 'ਰ' ਲੋਪ ਅਤੇ ਫੇਰ 'ਤ' ਦੇ ਥਾਂ ਅਲਪ ਪ੍ਰਾਣੀ ਅਤੇ ਪ੍ਰਸਾਦ ਗੁਣ ਵਾਲਾ 'ਉ' ਦਾ ਆਦੇਸ਼ ਹੋਕੇ 'ਅਮਿਉ' ਬਣਿਆ। 'ਅ' ਹੋਣ ਤੇ ਅਮਿਅ। "ਇਕ ਆਪੀ ਨੇ "ਪਤਲੀ" ਇਸ ਵਿਚ "ਪਤਲੀ" ਦੀ 'ਈ' ਮਾਤ੍ਰ ਦਾ ਲੋਪ ਅਤੇ ੀ ਪੂਰਬ ਰੂਪ ਹੋਕੇ ਪਤਲੀ (ਪਤ ਲਈ) ਬਣਿਆ।

---

੧ਜਿਸ ਰਚਨਾ ਵਿਚ ਸੰਧੀ ਦੇ ਸਭ ਯਾ ਅਨੇਕ ਵਿਸ਼ੇ (ਆਦੇਸ਼ ਆਦਿਕ) ਹੋਣ।

੨. ਪਾਣਿਨੀ ਵਿਆਕਰਣ ਦਾ ਪਹਿਲਾ ਸੂਤ੍ਰ 'ਅਇਉਣ੍' ਹੈ। ਉਸ ਤੋਂ 'ਅਣ੍' ਸੰਗਿਆ ਬਣਕੇ ਮੂਲ ੩ ਸੁਰਾਂ ਦਾ ਬੋਧ ਕਰਾਉਂਦੀ ਹੈ। ਗੁਰੂ ਮਹਾਰਾਜ ਨੇ ਇ, ਉ ਦੀ 'ਵਿਕਾਰ' ਸੰਧੀ ਦੁਆਰਾ 'ਅਯੋ' ਪਾਠ ਬਣਾਕੇ ਅਨੁਵਾਦ ਰੂਪ ਤੇ ਨਿਜ ਮਤਿ ਸੰਮਤ ਉਪਦੇਸ਼ ਕੀਤਾ।

ਸਤ (ਨਿਪਾਤਨ ਤੇ) ਸੈ ਦਾ ਵਾਚਕ—'ਤ' ਤੋਂ ਉ ਆਦੇਸ਼ ਹੋਕੇ 'ਸਉ' ਬਣਿਆ। ਪੱਖ ਵਿਚ ਸੈ, ਸਯ ਅਤੇ ਸਹੁ ਬਚਨ ਵਿਚ ਸੈਆਨ।

"ਹਰੇ ਨਮਸਤੇ ਹਰੇ ਨਮਹ" ਵਿਚ ਹਰਿ + ਏ (ਚਉਥੀ ਵਿਭਕਤੀ) ਵਿਚੋਂ 'ਏ' ਦਾ ਲੋਪ ਹੋਕੇ 'ਏ ਪੂਰਬ ਰੂਪ ਹੋਇਆ ਤੇ ਹਰੇ' ਬਣਿਆ।

੧"ਨਮਸਤ ਸਤੁ ਰੰਮੇ" ਵਿਚ "ਨਮਸਤੇ ਅਸਤੁ"[੨] (ਆਪ ਨੂੰ ਨਮਸਕਾਰ ਹੋ) ਤੋਂ ` ਦਾ ਲੋਪ (ਅ ਉਦਾਤ ਹੋਕੇ) ਫੇਰ 'ਅ' ਪੂਰਬ ਰੂਪ ਹੋਕੇ ਨਮਸਤਸਤੁ ਹੋਯਾ। ਏਵੇਂ "ਨਮੋਸਤ ਅਭੰਦੇ" ਵਿਚ 'ਨਮੋ ਅਸਤੁ' ਦੇ ` ਨੇ ਪ੍ਰਬਲ ਹੋਣ ਕਰਕੇ 'ਅ' ਦਾ ਲੋਪ ਕੀਤਾ। ਫੇਰ ਅੰਤਿਮ ਔਂਕੜ (ਅਵਸਾਨ ਵਿਚਲੇ) ਦਾ ਲੋਪ ਹੋਕੇ 'ਨਮੋਸਤੁ' ਰਿਹਾ। ਪੱਖ ਵਿਚ ੨ਨਮੋ ਸਤ ਅਭੰਦੇ। ਏਸੇ ਤਰਾਂ "ਨਮੋ ਨਿੱਤ ਨਾਰਾਇਣੇ ਕ੍ਰੂਰ ਕਰਮੇ" ਵਿਚ 'ਨਾਰਾਇਣੇ ਅਕ੍ਰੂਰ ਕਰਮੇ' ਦਾ 'ਅ' ਲੋਪ ਹੋਕੇ 'ਕਰ ਕਰਮੇ' ਰਹਿ ਗਿਆ ਹੈ। ਇਹਨੂੰ ਪੱਖ ਵਿਚ ਕਰ ਕਰਮੈ ਸਮਝਿਆ ਜਾ ਸਕੈਂਦਾ ਹੈ। 'ਮਿਲ੍ਯਿ' ਵਿਚ ੩ ਮਾਤ੍ਰਾ ਹੀ ਰਖਣ ਲਈ[੩] 'ਲ' ਅਤੇ 'ਯ' ਨੂੰ ਇਕ ਮਾਤ੍ਰਾ ਵਿਚ ਸੰਜੁਗਤ ਕਰਕੇ ੧ ਮਾਤ੍ਰਾ ਹੋੜੇ ਦੀ ਕੀਤੀ। ਧੁਪਾਂ ਅਤੇ ਸੁਰਾਂ ਦੀ ਸੰਹਿਤਾ ਹੈ "ਓਲ੍ਹਾ" ਵਿਚ 'ਉਹਲਾ' ਤੋਂ 'ਹ' ਲੋਪ ਹੋਕੇ 'ਲ' ਦਾ ਸਮਾਨਾਧਿਕ-ਰਣ ਧੁਪ ਜਾ ਬਣਿਆ। ਏਵੇਂ "ਕਾਰ੍ਹ" ਵਿਚਲੇ 'ਹ' ਦਾ ਲੋਪ 'ੜ' ਦਾ 'ਰ' ਅਤੇ ਧੁਪ ਅ ਦੇਸ਼ ਹੋਇਆ। ਅਉਖਾ ਅ + ਉਸ਼ (ਰਹਿਣਾ, ਗੁਜਾਰਾ) + ਆ (ਤਧਿੱਤ)=ਦੋਹਾਂ ਸੁਰਾਂ ਨੂੰ ਬ੍ਰਿਧੀ=ਔ 'ਸ਼' ਦਾ 'ਖ' ਹੋਕੇ ਔਖਾ (ਜਿਸ ਦੀ ਦਸ਼ਾ ਵਾ ਗੁਜਰਾ ਭੈੜਾ ਹੋਵੇ ਉਹ ਔਖਾ) ਪੱਖ ਵਿਚ ਅਉਖਾ। ਇਸ ਤੋਂ ਉਲਟ ਸੌਖਾ। ਸ + ਉਸ਼ + ਆ = 'ਸ' ਦੇ ਔਂਕੜ ਦਾ ਮੁਕਤੇ ਨਾਲ ਆਦੇਸ਼ ਫੇਰ ਬ੍ਰਿਧੀ ਹੋਕੇ ਸੌਖਾ। ਪੱਖ ਵਿਚ ਸਉਖਾ।

ਕਈ 'ਸੁਖ' ਤੋਂ ਧਰਮ ਅਰਥ (ਤੱਧਿਤ) ਵਿਚ ਬ੍ਰਿਧੀ ਹੋਕੇ ਸੌਖ ਯਾ ਸਉਖ ਬਣਿਆ ਮੰਨਦੇ ਹਨ। ਅਤੇ 'ਅਸੁਖ' ਤੋਂ ਹੀ 'ਅਸੌਖ' ਬਣਾਕੇ 'ਸ' ਲੋਪ ਅਤੇ ਔ ਦਾ 'ਉ' ਥਾਪਕੇ (ਆਦੇਸ਼ ਕਰਕੇ) 'ਅਉਖ' ਅਥਵਾ ਪੱਖ ਵਿਚ 'ਔਖ' ਬਣਾਉਂਦੇ ਹਨ। ਸੋ ਭੀ ਵਿਆਕਰਣ ਦੀ ਮਰਯਾਦਾ ਨਾਲ ਸ਼ੁੱਧ ਹੈ।

(ਅ) (ਵਿਅੰਜਨ ਵਰਣਾਂ ਦੀ ਪ੍ਰਧਾਨਤਾ)—

ਸੁੱਤਾ—'ਸੁਪਤਾ' ਤੋਂ 'ਪ' ਨੂੰ ੩ਪਰ ਵਰਨ 'ਤ' ਦਾ ਆਦੇਸ਼, ਫੇਰ ਦ੍ਵਿਤ ਦੇ ਥਾਂ

---

੧ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਦੀ ਬਾਣੀ ਭੀ ਸੰਹਿਤਾ ਰੂਪ ਹੋਣ ਕਰਕੇ ਉਸ ਦੇ ਉਦਾਹਰਣ ਦੇਣੇ ਭੀ ਉਚਿਤ ਹਨ।

੨ਸੰਸਕ੍ਰਿਤ ਵਾਲੇ ਸੁਰ ਉੜਨ ਤੇ ਨ੍ਹਿ ਇਹ ਚਿੰਨ੍ਹ ਕਰ ਦਿੰਦੇ ਹਨ।

੩ਏਹੋ ਜੇਹੇ 'ਸ਼ੁਧ' ਵਿਅੰਜਨ ਅੱਧੀ ਮਾਤ੍ਰਾ ਵਾਲੇ ਹੋਣ ਕਰਕੇ ਨਿਰਬਲ ਹੁੰਦੇ ਹਨ। ਇਸ ਲਈ ਜਾਂ ਤਾਂ ਇਹ ਲੋਪ ਹੋ ਜਾਂਦੇ ਹਨ ਜਾਂ ਇਹਨਾਂ ਦੇ ਥਾਂ ਪਹਿਲੇ ਨੂੰ ਅੱਧਕ ਜਾਂ ਅਗਾਹਾਂ ਦਾ ਆਦੇਸ਼ ਹੁੰਦਾ ਹੈ।

ਅੱਧਕ ਹੋਕੇ 'ਸੁੱਤਾ' ਬਣਿਆ। ਏਵੇਂ 'ਗਤਾ' ਤੋਂ 'ਤ' ਦਾ ਅ ਹੋਕੇ ਗ+ਅ+ਾ ='ਗਅਾ' ਕੱਚਾ ਪ੍ਰਯੋਗ ਬਣਿਆ। ਇਸ ਦੇ 'ਅ' ਨੂੰ 'ਇ' ਦਾ ਆਗਮ ਕਰਕੇ 'ਗਇਆ' ਸਿੱਧ ਹੋਯਾ। 'ਲਬਧਾ' ਦੇ 'ਬ' ਨੂੰ ਲੋਪ 'ਧ' ਦਾ 'ਅ'=ਲੱਭਾ। ਪੱਖ ਵਿਚ 'ਇ' ਦਾ ਆਗਮ ਕਰਕੇ 'ਲਭਿਆ' ਪਦ ਬਣਿਆ। 'ਫਲਹਾ'— ਪਰਿਘਾ—ਪਰਿਖਾ ਤੋਂ। 'ਪ' ਦਾ ਫ, 'ਰ' ਦਾ ਲ, ਖ ਯਾ 'ਘ' ਦਾ 'ਹ' ਆਦੇਸ਼ ਹੋਕੇ ਫਲਹਾ। ਪੱਖ ਵਿਚ ਫਰਿਹਾ।

ਸਹਾਰਾ-ਸਹਕਾਰ: ਤੋਂ। 'ਕ' ਦਾ ਲੋਪ ਅੰਤਿਮ ਵਿਸਰਗ ਨੂੰ 'ਅ' ਆਦੇਸ਼ ਹੋਕੇ ਸਹਾਰਾ।

ਬੈਸੰਤਰ—'ਵੈਸ੍ਵਾਨਰ' ਤੋਂ। 'ਵ' ਦਾ ਬ, ਸ੍ਵ ਦੇ 'ਵ' ਦਾ ਲੋਪ (ਪੂਰਬ ਵਰਣ ਦਾ ੈ ਸੁਰ ਪ੍ਰਬਲ ਹੋਣ ਤੇ) 'ਨ' ਦੇ ਸਵਰਣੀ ਨ' ਦਾ ਆਗਮ ਹੋਕੇ 'ਵੈਸਾਨ੍ਨਰ' ਬਣਿਆ। ਫੇਰ ਪਹਿਲੇ (ਅੱਧੇ) ਨ੍ ਦੀ ਅਨੁਸ੍ਵਾਰ ਹੋਕੇ 'ਵੈਸਾਂਨਰ' ਫੇਰ ਪਰਲਾ 'ਨ' ਨਿਰਬਲ ਹੋ ਜਾਣ ਕਰਕੇ ਉਸਦਾ ਸਵਰਣੀ ਨਾਦੀ ਵਰਣ 'ਤ' ਦਾ ਆਦੇਸ਼ ਹੋਕੇ 'ਵੈਸਾਂਤਰ' ਪੱਖ ਵਿਚ 'ਵੈਸੰਤਰ' ਪਦ ਸਿੱਧ ਹੋਇਆ।

ਖੋੜ—ਸ੍ਫੋਟਕ ਤੋਂ। 'ਸ' ਅੱਧਾ ਹੋਣ ਕਰਕੇ 'ਫ' ਦਾ ਸੰਜੋਗੀ ਹੈ। ਉਸਨੂੰ 'ਸ੍ਵਾਸ' ਪ੍ਰਯਤਨ ਵਿਚ ਬੋਲਣ ਨਾਲ 'ਸ਼' ਆਦੇਸ਼ ਫੇਰ 'ਖ' ਆਦੇਸ਼, 'ਟ' ਨੂੰ 'ੜ' ਅਤੇ 'ਕ' ਨੂੰ 'ਅ' ਹੋਕੇ ਇਸਦਾ (ਅਵਸਾਨ ਕਰਕੇ) ਲੋਪ ਹੋਕੇ 'ਖੋੜ' ਬਣਿਆ।

ਪਨਕਤ-ਪੰਕਤਿ ਤੋਂ। ਟਿੱਪੀ ਨੂੰ 'ਨ' ਹੋਕੇ 'ਪਨਕਤ' ਪੱਖ ਵਿਚ 'ਕ' ਨੂੰ 'ਗ' ਹੋਕੇ ਪੰਗਤਿ ਤਥਾ ਪੰਕਤਿ।

ਉੱਠਣ—ਉਤ੍+ਥਾਨ ਤੋਂ। ਇਸ ਵਿਚ 'ਤ' ਨੂੰ ਸਵਰਣੀ 'ਥ' ਫੇਰ ਉਸ ਦੇ ਥਾਂ ਅੱਧਕ, ਫੇਰ 'ਥ' ਦਾ 'ਟ' ਅਤੇ ਕੰਨੇ ਦਾ ਲਘੂ ਬਣਕੇ ਉੱਠਣ ਬਣਿਆ।

ਦਾੜ੍ਹਾ (ਜਾੜ) 'ਦੰਸ਼੍ਟ੍ਰਾ' ਤੋਂ 'ਟ੍' ਦਾ 'ਠ' ਉਸਦਾ 'ਡ' ਸ਼੍ ਦਾ ਅੱਧਾ 'ਹ' ਬਣਕੇ ਦੰਹ੍ਡਾ, ਫੇਰ 'ਹ੍-ਡ' ਨੂੰ ਪੂਰਬੋਕਤ ਨਿਯਮ ਅਨੁਸਾਰ 'ਢ' ਅਤੇ ਅਨੁਸ੍ਵਾਰ ਦਾ ਦੀਰਘ ਸੁਰ ਬਣਕੇ ਦਾੜ੍ਹਾ (ਭਾਸ਼ਾ ਵਿਚ ਜਾੜ੍ਹ) ਬਣਿਆ।

ਛਮਛਰੀ—ਸੰਬਤ੍ਸਰੀ (ਵਾਰਸਿਕ) ਤੋਂ। ਪਹਿਲਾਂ 'ਤਸ' ਦਾ 'ਛ' ਟਿੱਪੀ+ਬ ਦਾ ਮ (ਪੂਰਬ ਅਨੁਨਾਸਿਕ ਉਤਪੱਤੀ ਸੂਤ੍ਰ ਅਨੁਸਾਰੀ) ਬਣਿਆ। ਤਾਂ ਸੱਮੱਛਰੀ ਇਹ ਰੂਪ ਹੋਇਆ। ਫੇਰ 'ਸ' ਉੱਦਾਤ ਹੋਣ ਕਰਕੇ ਪਰਲੇ 'ਛ' ਦੇ ਪ੍ਰਭਾਵ ਕਰਕੇ ਇਸਦਾ ਭੀ 'ਛ' ਬਣਕੇ 'ਛਮਛਰੀ' ਰੂਪ ਬਣਿਆ।

ਨੀ ਮੀ (ਸੀ ਛੰਦਾ) 'ਨਹੀਂ ਮੈਹਿੰ' ਤੋਂ 'ਹ' ਲੋਪ ਹੋਕੇ 'ਨਹੀ' ਦਾ ਨੀ, ਅਵ-ਸਾਨ ਹੋਣ ਕਰਕੇ 'ਹਿੰ' ਉੱਦਾਤ ਹੋਇਆ ਤਾਂ ੍ਹ ਦਾ ਲੋਪ ਹੋ ਗਿਆ। 'ਹ' ਧੁਪ ਅਤੇ ਿ ਦਾ ਦੀਰਘ (ਅੰਤੋਦਾਤ) ਬਣਿਆ ਤਾਂ 'ਮ੍ਹੀ' ਹੋਕੇ ਅਨੁਸ੍ਵਾਰ (ਬਿੰਦੀ) ਦਾ ਲੋਪ = 'ਨੀਮ੍ਹੀ' ਸਿੱਧ ਹੋਇਆ। ਇਸੇ ਪ੍ਰਕਾਰ 'ਸੀਛੰਦਾ' ਭੀ

'ਮੂਹਿੰਦਾ' ਤੋਂ ਸੂ ਦੇ 'ਵ' ਨੂੰ ੀ ਆਦੇਸ਼ ਹੋਕੇ ਬਣਿਆ ਹੈ।

ਅਭੀਚ–ਅਭਿਜਿਤ (ਇਕ ਨਛਤ੍ਰ) ਤੋਂ। ਪਹਿਲਾਂ 'ਤ' ਨੂੰ 'ਅ' ਆਦੇਜ਼ 'ਅਭਿ' ਦਾ ਸ੍ਵਰ ਦੀਰਘ ਹੋਕੇ 'ਅਭੀਜਿਅ' ਬਣਿਆ। ਫੇਰ 'ਜਿ' ਦੀ ਸ਼ਕਤੀ ਨਾਲ 'ਜ' ਦਾ ਕੋਮਲ ਪ੍ਰਯਤਨੀ 'ਚ' ਬਣਿਆ। ਿ ਦਾ ਲੋਪ, ਅੰਤਿਮ 'ਅ' ਦਾ ਲੋਪ ਹੋਕੇ ਅਭੀਚ ਪਦ ਬਣਿਆ।

ਰੱਸੀ–ਰਸ੍ਮੀ ਤੋਂ 'ਰ'।ਉੱਦਾਤ ਹੋਣ ਕਰਕੇ ਸੰਜੋਗੀਆਂ (ਸ੍-ਮ) ਵਿਚੋਂ ਹੇਠਲਾ (ਅਲਪ ਪ੍ਰਾਣ ਅਤੇ ਕੋਮਲ) ਮ ਲੋਪ ਹੋਕੇ ੀ 'ਸ' ਨਾਲ ਲੱਗੀ ਤਾਂ ਉੱਦਾਤ 'ਰ' ਨੂੰ ਅੱਧਕ ਹੋਕੇ 'ਰਸੀ' ਬਣਿਆ।

ਮਸੂ–'ਸ਼ਮਸ਼੍ਰ' ਤੋਂ। ਆਦਿਲੇ ਅੱਧੇ 'ਸ਼' ਦਾ ਵਿਕਰਖ (ਵਿਜੋਗ) ਹੋਕੇ 'ਮ' ਨੂੰ ਅਗਾਂਹਾਂ ਸੰਜੋਗ ਦਿਸਣ ਕਰਕੇ ਅੱਧਕ ਲੱਗਾ ਅਤੇ ਅੰਤਲਾ 'ਰ' ਲੋਪ ਹੋਕੇ 'ਮੱਸੂ' ਬਣਿਆ।

ਨ੍ਹਾਉਣ–ਸ੍ਨਾਨ ਤੋਂ। ਸ੍ ਦਾ ਧੁਪ ਹੋਕੇ 'ਨ' ਦੇ ਹੇਠ ਲੱਗਿਆ। 'ਨ' ਦਾ ਣ ਹੋਕੇ ਨ੍ਹਾਣ, ਪੱਖ ਵਿਚ 'ਉ' ਦਾ ਆਗਮ ਹੋਕੇ ਨ੍ਹਾਉਣ ਅਥਵਾਨਾਉਣ।

ਖੇਵਟ–ਕੈਵਰਤ ਤੋਂ ਕੈ ਦਾ 'ਖੇ' 'ਰਤ' ਦਾ 'ਟ'–ਖੇਵਟ। ਏਵੇਂ ਹੀ 'ਨਰਤਕ' ਤੋਂ 'ਰਤ' ਦਾ 'ਟ' ਅਤੇ 'ਕ' ਤੋਂ ਅ ਲੋਪ ਹੋਇਆ ਤਾਂ 'ਨਟ' ਬਣਿਆ।

ਮਸਾਣ–ਸ਼ਮਸ਼ਾਨ ਤੋਂ 'ਸ਼' ਦਾ ਵਿਕਰਖ, ਸ਼ ਦਾ ਸ, ਨ ਦਾ ਣ ਹੋਕੇ ਮਸਾਣ।

ਪਲੰਘ–ਪਰਯੰਕ ਤੋਂ। ਰ ਤੋਂ ਲ, ਯ ਦਾ ਲੋਪ ਹੋਕੇ 'ਕ' ਦਾ 'ਗ' ਅਤੇ 'ਰ' ਦੇ ਪ੍ਰਭਾਵ ਨਾਲ 'ਗ' ਦਾ 'ਘ' ਬਣਕੇ 'ਪਲੰਘ' ਬਣਿਆ। ਇਨ੍ਹਾਂ ਹੀ ਨਿਯਮਾਂ ਨਾਲ 'ਪ੍ਰਯਸਤ' ਤੋਂ ਪਲੱਥਾ। 'ਸਬਦ' ਤੋਂ 'ਬ' ਦਾ ਲੋਪ ਹੋਕੇ 'ਸ' ਨੂੰ ਉੱਦਾਤ ਹੋਣ ਕਰਕੇ 'ਸੱਦ' ਬਣਿਆ। 'ਤਟਾਕ' ਤੋਂ 'ਟ' ਦਾ 'ਲ', ਕ ਦਾ 'ਅ' ਹੋਕੇ 'ਤਲਾਅ' ਫੇਰ 'ਅ' ਲੋਪ ਹੋਕੇ ੧ਤਲਾ, ਅਥਵਾ 'ਤਲਾਉ' ਬਣਿਆ।

ਜਸਮਰਣੇਨ–ਯਸ਼੍ ਸਮਰਣੇਨ ਤੋਂ। ਜੈਸੇ–'ਸ' ਪਰੇ ਹੁੰਦਿਆਂ 'ਯ' ਦਾ 'ਜ' ਫੇਰ ਪਰਲੇ 'ਸ' ਦੇ ਪ੍ਰਭਾਵ ਕਰਕੇ 'ਯ' ਲੋਪ, ਫੇਰ ਸੰਜੋਗ ਹਟ ਜਾਣ ਤੇ 'ਸ' ਨਿਰਬਲ ਹੋ ਗਿਆ ਤਾਂ ਪਹਿਲਾ 'ਸ' ਲੋਪ ਹੋਕੇ 'ਜਸਮਰਣੇਨ' ਬਣਿਆ। ਏਵੇਂ ਹੀ ੨ਤਸ੍ ਸਫੁਟੰ ਦਾ 'ਤਸਫੁਟੰ' ਬਣਿਆ।

ਤ੍ਰਿਗਾਦ–ਤ੍ਰਿਯਗ ਤੋਂ ਵਿਅਤੇ ਹੋਕੇ। 'ਗ' ਪਰੇ ਹੋਣ ਤੇ 'ਯ' ਦਾ 'ਜ' ਫੇਰ ਦੋਹ;

---

੧ਆ-ਪਲੁਤ ਹੈ।

੨ਪਹਿਲੇ ਪਦ ਵਿਚ ਪੂਰਬ ਪਦ ਦੀ ਛੇਵੀਂ ਅਤੇ ਉਤਰ ਦੀ ਤੀਜੀ ਹੈ। ਪਿਛਲੇ ਵਿਚ ੬ਵੀਂ ਅਤੇ ਦੂਜੀ ਵਿਭਕਤੀ ਹੋਣ ਕਰਕੇ ਉਕਤ ਪਦਾਂ ਦੀਆਂ ਵਿਭਕਤੀਆਂ ਦੀ ਵਿਅਧਿਕਰਣਤਾ ਪ੍ਰਤੀਤ ਹੁੰਦੀ ਹੈ। ਪਰੰਤੂ ਪਹਿਲੇ ਪਦ ਵਿਚ ਵਿਆਸ ਵਿਚ ਹੀ ਛੇਵੀਂ ਹੈ। ਦੂਜੇ ਵਿਚ ਪਹਿਲੀ ਕਰਮਣੀ (ਛੇਵੀਂ) ਦੀ ਕਰਮਣੀ (ਦੂਜੀ) ਨਾਲ ਸਮਾਨਤਾ ਹੋਣ ਤੇ ਦੋਸ ਨਹੀਂ।

(ਜ–ਗ) ਦਾ ਵਿਅਤੇ (ਉਲਟਾ) ਹੋਕੇ ਤ੍ਰਿਗਜ ਹੋਇਆ, ਫੇਰ ਅੰਤਿਮ ਵਰਣ ਨੂੰ ਨਿੱਗਰ ਬਣਾਉਣ ਲਈ ਅਵਧਾਚਿਤ ਕਰਨ ਤੇ 'ਜ' ਦਾ 'ਦ' ਅਤੇ 'ਤ–ਰ' ਨੂੰ ਖੋਲ੍ਹਕੇ ਤਿਰਗਦ, ਪੱਖ ਵਿਚ 'ਤ੍ਰਿਗਦ' ਬਣਿਆ।

੧ਆਪਾ–ਆਤ੍ਮਾ ਤੋਂ 'ਮ' ਦਾ ਸਵਰਣੀ 'ਪ' ਬਣਕੇ 'ਆਤ੍ਪਾ' ਹੋਇਆ। ਫੇਰ ਉਰੇ ਸੂਰ ਵਰਣ ਕੋਮਲ-ਅਲਪਪ੍ਰਾਣੀ ਪਰੰਤੂ ਉੱਦਾਤ ਅਤੇ ਦੀਰਘ ਹੋਣ ਕਰਕੇ ਪ੍ਰਬਲ ਹੈ ਅਤੇ ਪਰਲਾ 'ਤ' ਅੱਧਾ ਹੋਣ ਕਰਕੇ ਨਿਰਬਲ ਹੈ। ਇਸ ਲਈ 'ਤ' ਲੋਪ ਹੋਕ 'ਆਪਾ' ਸਿੱਧ ਹੋਇਆ।

ਲਹੁੜੀ–ਲਘਵੀ ਤੋਂ। 'ਘ' ਨੂੰ 'ਹ' ਫੇਰ 'ਵ' ਨੂੰ ਯਾਦਿਰਗਣ ਵਿਚਲਾ ਸੂਰਾਂ ਦਾ ਉਪ ਸੰਘਾਰੀ 'ੜ' ਹੋ ਕੇ ਲਹੁੜੀ, ਪੱਖ ਵਿਚ ਲਹੁਡੀ (ਨਿੱਕੀ) ਬਣਿਆ।

ਬਸੰਤ–ਵਿਕਸੰਤਿ ਤੋਂ। 'ਵਿ' ਦੀ ਸਿਹਾਰੀ ਦਾ ਲੋਪ 'ਕ-ਸ' ਦਾ ਜੋਗ ਹੋਣ ਤੇ 'ਕ੍' (ਅੱਧੇ) ਦਾ ਲੋਪ ਅੰਤਿਮ ਿ ਦਾ 'ਅ' ਪੂਰਾ ਅਵਸਾਨ ਵਿਚ ਹੋਕੇ 'ਬਸੰਤ' ਬਣਿਆ।

ਬਿਛੂਆ–ਬ੍ਰਿਸਚਕ ਤੋਂ। ਉਰੇ 'ਰ' ਹੋਣ ਤੇ ਸ-ਚ (ਸੰਜੋਗੀਆਂ, ਦਾ 'ਛ' 'ਕ' :ੳ' ਫੇਰ ਛੰਦ੍ ਵਾਚੀ ਕਰਨ ਲਈ ਸ੍ਵਰੂਪ ਅਰਥਕ 'ਆ' ਅਤੇ ਆਦਿਲਾ :ਰ' ਲੋਪ ਹੋਕੇ 'ਬਿਛੂਆ' ਬਣਿਆ।

ਕੁਛੇਤ–ਕੁਤ੍ਸਿਤ ਤੋਂ 'ਤਸ' ਦਾ 'ਛ' ਫੇਰ 'ਛ' ਉੱਦਾਤ ਕਰਕੇ 'ਛੇ' (ਦੀਰਘ) ਬਣਿਆ ਤਾਂ ਕੁਛੇਤ। ਏਥੋਂ ਹੀ ਹੋੜਾ ਅਤੇ 'ਤ' ਦਾ ਲੋਪ ਹੋਕੇ 'ਕੁਛ' (ਛੋਟੀ ਹਸਤੀ) ਅਤੇ ਪੱਖ ਵਿਚ 'ਕ' ਮਾਤ੍ਰ ਦਾ 'ਤ' ਹੋਕੇ ਤੁਛ ਬਣਿਆ।

੩. ਵਿਪ–ਸੰਹਿਤਾ-ਜਿਸ ਵਿਚ ਰੇਫ, ਟਿੱਪੀ, ਵਿਸਰਗਾਦਿ ਦੀ ਪ੍ਰਧਾਨਤਾ ਹੋਵੇ। ਯਥਾ–ਅਕਾਰਥ–ਅਕਾਰਯ ਅਰ੍ਥ ਤੋਂ। ਪਹਿਲਾਂ 'ਯ' ਦੀ ਸ਼ਕਤੀ ਨਾਲ ਸੂਰ (ਕੋਮਲ 'ਅ') ਵਰਣ ਦਾ ਲੋਪ, ਫੇਰ ਉਪਧ (ਅੱਧਾ ਰ੍) ਦਾ ਲੋਪ ਹੋਕੇ 'ਅਕਾਰਯਥ' ਰਿਹਾ। ਫੇਰ 'ਰ' ਅਤੇ 'ਥ' ਮਹਾਂ ਪ੍ਰਾਣੀ ਵਰਣਾਂ ਦੇ ਮੱਧ ਵਿਚ ਹੋਣਕਰਕੇ 'ਯ' ਦਾ ਲੋਪ ਹੋਕੇ 'ਅਕਾਰਥ' ਬਣਿਆ ਪੱਖ ਵਿਚ 'ਰ' ਭੀ ਰੇਫ ਹੋਣਕਰਕੇ ਲੋਪ ਹੋਇਆ, ਪਰੰਤੂ ਉਸ ਦੀ ਅੱਧਕ ਹੋਕੇ 'ਅਕੱਥ' ਪੱਖ ਵਿਚ ਅਕਥ੍, ਅਥਵਾ ਅਕਾਥ ਜਾਂ ਪਹਿਲਾ 'ਯ' ਲੋਪ ਨ ਹੋਇਆ ਤਾਂ 'ਅਕਯਥ' ਪੰਜ ਰੂਪ ਬਣੇ।

ਮੂਰਤ–ਮੁਹੂਰਤ ਤੋਂ। ਪਹਿਲਾਂ'ਮ'ਦਾ ਔਂਕੜ ਅਤੇ 'ਹ'ਦੇ ਦੁਲੈਂਕੇ ਦਾ 'ਵਿਅਤੇ ਆਦੇਸ਼' ਹੋਇਆ, ਫਿਰ 'ਹ' ਲਘੂ ਹੋਣਕਰਕੇ (ਨਿਰਬਲ) ਲਪਤ ਹੋਇਆ ਤਾਂ 'ਮੂਰਤ' ਬਣਿਆ।

ਰੈਨ–'ਰਾਮਣਯ' ਅਥਵਾ ਰਮਣੀਯ (ਰਮਣ ਯੋਗ) ਤੋਂ ਅੰਤਿਮ ਪ੍ਰਤੇ ਦ'

---

੧ਪ੍ਰਾਕ੍ਰਿਤ ਪ੍ਰਕਾਸ਼ ਆਦਿ ਵਿਚ 'ਕਾਤਿਆਇਣ' ਆਦਿ ਨੇ ਭੀ ਉਕਤ ਪਦ ਏਵੇਂ ਸਾਧਿਆ ਹੈ।

ਲੋਪ ਫੇਰ 'ਣ' ਦਾ 'ਨ' ਬਣਕੇ 'ਰਾਮਨ' ਫੇਰ 'ਰਾ' ਦੇ ਸੂਰਿਤ 'ਆ' ਦੀ ਮੰਦ੍ਰ ਧੁਨੀ ਵਾਲੀ) ਟਿੱਪੀ 'ਹੋਕੇ 'ਰੰਮਨ'। ਫੇਰ ਮੰਦ੍ਰ ਟਿੱਪੀ ਪ੍ਰਬਲ ਅਤੇ 'ਨ' ਪਦਾਂਤ ਸ੍ਵਰ ਸਹਿਤ (ਨਾਦੀ) ਭੀ ਪ੍ਰਬਲ ਹੋਣਕਰਕੇ ਵਿਚਕਾਰਲੇ ਕੋਮਲ (ਅਲਪਪ੍ਰਾਣੀ) 'ਮ' ਦਾ ਲੋਪ ਹੋਕੇ 'ਰੰਨ' ਪਦ ਬਣਿਆ।

ਰੰਡ–ਛੁਦ੍ਰ ਅਰਥ ਵਿਚ 'ਡ' ਪ੍ਰਤੇ ਹੋਕੇ ਉਕਤ ਨਿਯਮਾ ਨਾਲ 'ਣ' ਦਾ ਆਦੇਸ਼ 'ਮ' ਲੋਪ 'ਣ' ਦੀ ਟਿੱਪੀ ਹੋਕੇ 'ਰੰਡ' ਬਣਿਆ।

ਘਬ-ਦਬ-ਘਰ੍ਬ੍ਰ–ਦਰ੍ਬ੍ਰ ਤੋਂ ਯ੍ਰ ਦਾ ਲੋਪ ਅਤੇ 'ਰ੍' ਦੀ ਅੱਧਕ ਹੋਕੇ ਘਬ–ਦਬ ਬਣੇ ਹਨ। ਅਰਥ–੧ਧੰਨ–ਧਾਮ ਆਦਿ ਵਲੇਵਾ। ਉਰਧਮੂਲ–ਉਧ ਮੂਲ ਦੇ ਅੱਧਕ ਨਾਲ ੍ਰਰੇਫ ਆਦੇਸ਼ ਹੋਕੇ ਸਹਸਕ੍ਰਿਤ (ਪੁਰਾਣੀ ਪੰਜਾਬੀ) ਦੇ ਉੱਧ ਮੂਲ ਤੋਂ ਉਰਧਮੂਲ (ਜਿਸ ਦੀਆਂ ਜੜ੍ਹਾਂ ਪੁੱਠੀਆਂ ਹੋਣ) ਸੰਸਕ੍ਰਿਤ (ਉਰਧ-ਮੂਲ ਜਿਤੁ ਸਾਖਤਲਾਹਾ ਚਾਰ ਬੇਦ ਜਿਤੁ ਲਾਗੇ) ਪਦ ਬਣਿਆ।

ਗੰਨਾ–ਗਣਨਾ ਤੋਂ ਅੰਤਿਮ 'ਨ' ਅਨੁਨਾਸਿਕ ਨਾਦੀ ਹੋਣ ਕਰਕੇ ਉਰਲੇ ਅਨੁ-ਨਾਸਿਕ 'ਣ' ਦੀ ਟਿੱਪੀ ਹੋਈ 'ਗੰਨਾ' ਬਣਿਆ।

ਓਲ੍ਹਗ-ਓਟ–ਲਗ ਤੋਂ 'ਟ' ਦਾ 'ਹ' ਫੇਰ ਉਸ ਦਾ 'ਧੁਪ' ਬਣਕੇ 'ਲ' ਦੇ ਪੈਰ ਵਿਚ ਲਗਿਆ (ਲ੍ਹ) 'ਓਲ੍ਹਗ' ਹੋਯਾ। ਅਰਥਾਤ ਜੋ ਓਟ ਵਿਚ ਰਹੇ। ਭਾਵ-ਸੇਵਕ। ਏਵੇਂ ਹੀ 'ਓਟਲਾ' ਤੋਂ (ਤੱਧਿਤ) ਓਹਲਾ ਫੇਰ 'ਧੁਪ' ਹੋਕੇ 'ਓਲ੍ਹਾ' ਬਣਿਆ।

ਕਾਰ੍ਹਾ–ਕਾਹੜਾ ਤੋਂ। 'ੜ' ਦਾ ਰ, 'ਹ' ਦਾ ਧੁਪ ਹੋਕੇ ਕਾਰ੍ਹਾ (ਦੁੱਖ) ਬਣਿਆ।

ਪੁਬ–ਪੂਰਬ (ਪੁੰਨ ਵਾਚੀ) ਤੋਂ ਦੁਲੈਂਕੇ ਦਾ ਔਂਕੜ 'ਰ੍' ਦੀ ਅੱਧਕ ਹੋਕੇ ਪੁੱਬ।

ਗਿਣਤੀ ਵਾਚੀ ਪਦਾਂ ਦੇ ਉਦਾਹਰਣ–

੧. ਇਕ + ਦਹ='ਅ' [2]ਦਾ ਆਗਮ 'ਇ' ਲੋਪ, 'ਕ' ਨੂੰ 'ਗ' ਆਦੇਸ਼, 'ਦ' ਨੂੰ 'ਰ' ਅਤੇ 'ਹ' ਨੂੰ ਕੰਨਾ ਹੋਕੇ ੨ਗਿਆਰਾਂ।

੨. ਬਿਆ + ਦਹ -ਿ ਦਾ ਲੋਪ, 'ਆ' ਨੂੰ ਪੂਰਬ ਰੂਪ ਫੇਰ ਉਕਤ ਪ੍ਰਕਾਰ ਤੇ ਬਾਰਾਂ।

੩. ਤ੍ਰਿ + ਦਹ='ਰ' ਲੋਪ 'ਤਿ' ਨੂੰ ਗੁਣ ( ੇ ) ਆਦੇਸ਼ ਹੋਕੇ ਤੇਰਾਂ।

੪. ਚਤੁਰ ਦਹ='ਤੁ' ਨੂੰ ਉ ਆਦੇਸ਼, 'ਰ' ਲੋਪ ਫੇਰ ਪ੍ਰਕ੍ਰਿਤੀ ਭਾਵ=ਚਉਦਹ। [1]

੫. ਪੰਚ + ਦਹ='ਚ' ਨੂੰ 'ਤ' ਅਤੇ 'ਤ' ਨੂੰ ਪਰ ਸਵਰਣੀ 'ਦ' ਆਦੇਸ਼ ਹੋਕੇ ਪੰਦਰਾਂ।

੬. ਛਿਅ + ਦਹ='ਅ' ਲੋਪ 'ਛ' ਨੂੰ 'ਸ' ਆਦੇਸ ਿ ਨੂੰ ੋ ਆਦੇਸ, 'ਦ' ਨੂੰ 'ਰ', 'ਰ' ਨੂੰ 'ਲ' ਅਤੇ 'ਹ' ਨੂੰ ਕੰਨਾ ਆਦੇਸ਼ ਹੋਕੇ ਸੋਲਾਂ।

੭. ਸਤ + ਦਹ–'ਆ' ਦਾ ਆਗਮ ਅਤੇ ਪੂਰਬੋਕਤ 'ਰਹ' ਹੋਕੇ ਸਤਾਰਾਂ।

---

੧. ਨਿੱਤ 'ਦ੍ਵੰਦ ਸਮਾਸ' ਹੈ।

੨ ਵਿਕਲਪੀ ਅਨੁਨਾਸਿਕ ਹੁੰਦਾ ਹੈ।

੮. ਅਠ+ਦਹ='ਅ' ਮੱਧ ਆਗਮ ਫੇਰ 'ਰ' ਆਦੇਸ਼ ਅਤੇ 'ਹ' ਦਾ ਕੰਨ ਹੋਕੇ ਅਠਾਰਾਂ।

੯. ਬਿਆ+ਸ (ਪ੍ਰਤਜਯ) ਿ ਨੂੰ ਦੀਰਘ 'ਆ' ਲੋਪ=ਬੀਸ। ਪੱਖ ਵਿਚ 'ਬ' ਨੂੰ 'ਵ' ਅਤੇ 'ਸ' ਨੂੰ 'ਹ'=ਵੀਹ।

੧੦. ਊਨ+ਵੀਸ='ਊ' ਨੂੰ ਅੱਧਕ 'ਵ' ਲੋਪ 'ੀ'ਨੂੰਪੂਰਬ ਰੂਪ—ਉੱਨੀਸ। ਪੱਖ ਵਿਚ 'ਸ' ਦਾ ਲੋਪ ਹੋਕੇ ਉੱਨੀ।

੧੧. ਇਕ+ਵੀਸ='ਵ' ਨੂੰ 'ਇ' ਹੋਕੇ ਇਕੀਸ। ਪੱਖ ਵਿਚ ਇਕੀਹ।

੧੨. ਬਿਆ+ਵੀਸ=ਪੂਰਬੋਕਤ 'ਬਾ' ਬਣਕੇ 'ਵ' 'ਈ' ਆਦੇਸ਼ = ਬਾਈਸ।

੧੩. ਛਿਅ+ਵੀਸ = ਿ ਲੋਪ, ਮੁਕਤਾ 'ਉੱਦਾਤ' ਹੋਣਕਰਕੇ 'ਅ' ਨੂੰ ਅੱਧਕ ਦਾ ਆਦੇਸ਼ ਅਤੇ 'ਬ' ਹੋਕੇ ਛੱਬੀਸ।

੧੪. ਸਤ+ਵੀਸ = 'ਆ' ਮੱਧ ਆਗਮ 'ਵ' ਨੂੰ 'ਇ' ਆਦੇਸ਼ ਹੋਕੇ ਸਤਾਈਸ।

੧੫. ਤ੍ਰਿ+ਸ = ਿ—ਦੀਰਘ, 'ਰ' ਲੋਪ ਹੋਕੇ ਤੀਸ। ਇਸ ਤੋਂ ਪੂਰਬੋਕਤ ਭਾਂਤ ਤੇ ਉਣੱਤੀ।

੧੬. ਪੰਚ+ਤੀਸ = 'ਚ' ਪਰੇ ਹੁੰਦਿਆਂ ਟਿੱਪੀ ਨੂੰ (ਪਰਸਵਰਣੀ) ਬ੍ਰਿਧੀ ਹੈ ਅਨੁ-ਨਾਸਿਕ ਹੋਕੇ 'ਚ' ਲੋਪ = ਪੈਂਤੀਸ।

੧੭. ਸਤ+ਤੀਸ = ਪੂਰਬੋਕਤ ਪ੍ਰਕਾਰ ਤੇ ਆਦਿਲੇ ਸ੍ਵਰ ਨੂੰ ਅਨੁਨਾਸਿਕ ੈਂ, ਉਰਲਾ 'ਤ' ਲੋਪ = ਸੈਂਤੀਸ।

੧੮. ਚਾਰਿ+ਸ = 'ਰ' ਦੇ ਿ ਨੂੰ ਦੀਰਘ 'ਰ' ਨੂੰ 'ਲ' ਆਦੇਸ਼ ਹੋਕੇ ਚਾਲੀਸ।

੧੯. ਉਨ+ਚਾਲੀਸ=—'ਚ' ਨੂੰ 'ਤ' ਹੋਕੇ ਉਨਤਾਲੀਸ ਅਥਵਾ ਅੰਤਿਲਾ 'ਸ' ਲੋਪ ਹੋਕੇ ਉਨਤਾਲੀ।

੨੦. ਚਤੁਰ+ਚਾਲੀਸ = 'ਤੁ' ਨੂੰ 'ਉ' 'ਰ' ਲੋਪ, 'ਚ' ਦ 'ਤ' ਹੋਕੇ ਚਉਤਾਲੀਸ।

੨੧. ਪੈਂਤੀਸ ਅਤੇ ਸੈਂਤੀਸ ਵਾਂਗ ਹੀ ਪੈਂਤਾਲੀ, ਅਤੇ ਸੈਂਤਾਲੀਸ ਪੱਖ ਵਿਚ ਪੰਤਾਲੀ, ਸੰਤਾਲੀ।

੨੨. ਪੰਜ+ਆ+ਸ = 'ਜ' ਦਾ ਮੁਕਤਾ ਪਰ ਸਵਰਣ ਹੋਕੇ ਪੰਜਾਹ ('ਸ' ਦਾ 'ਹ' ਪੱਖ ਵਿਚ ਪੰਚਾਸ ਅਥਵਾ ਪਚਾਸ (ਟਿੱਪੀ ਦਾ ਲੋਪ ਹੋਕੇ)।

੨੩. ਉਨ+ਪੰਜਾਹ = ਨ ਦਾ ਣ, 'ਪ' ਨੂੰ 'ਵ' ਆਦੇਸ਼, ਫੇਰ 'ਵ' ਲੋਪ ਹੋਕੇ ਉਣੰਜਾਹ। ਪੱਖ ਵਿਚ ਉਣੰਜਾ।

੨੪. ਇਕ+ਪੰਜਾਹ = 'ਪ' ਦਾ 'ਵ' ਹੋਕੇ ਇਕਵੰਜਾ। ਏਵੇਂ ਬਵੰਜਾ। ਪੱਖ ਵਿਚ 'ਵੰਜਾ' ਦੇ 'ਜ' ਨੂੰ 'ਵ' ਆਦੇਸ਼ ਹੋਕੇ 'ਨ' ਆਦੇਸ ਫੇਰ 'ਹ' ਲੋਪ ਹੋਕੇ ਬਾਵਨ।

੨੫. ਚਤੁਰ+ਪੰਜਾਹ = 'ਤੁ' ਨੂੰ 'ਉ' ਆਦੇਸ਼, 'ਪ' ਲੋਪ ਹੋਕੇ ਚਉਰੰਜਾ (ਹ ਲੋਪ)।

੨੬. ਛਿਅ+ਪੰਜਾਹ = 'ਅ' ਲੋਕ ਹੋਕੇ ਛਿਪੰਜਾ।

੨੭. ਛਿਅ+ਦਹ = ਿ ਲੋਪ 'ਛ' ਦਾ 'ਸ', 'ਅ' ਪੂਰਬ ਰੂਪ (ਆਕਰਖਣ)

ਉਦਾਤ 'ਦ' ਦਾ ਟ, 'ਟ ਹ' ਦਾ 'ਠ' = ਸੱਠ । ਪੱਖ ਵਿਚ ਛਿਅ + ਸ = ਪੂਰਬੋਕਤ ਕਾਰਯ ਹੋਕੇ 'ਸ' ਨੂੰ 'ਠ' ਆਦੇਸ਼ (ਬਿਨਸੇ ਤੋਂ ਬਿਨਠੇ ਵਾਂਗ) 'ਸ' ਨੂੰ ਉੱਦਾਤ ਹੋਕੇ ਸੱਠ ਹੋਇਆ ਉਣ + ਆ + ਸਠ = ਉਣਾਸਠ।

੨੮. ਇਕ + ਸਠ = 'ਆ' (ਮੱਧ) ਆਗਮ ਹੋਕੇ ਇਕ + ਆ + ਸਠ ਫੇਰ 'ਕ' ਦਾ ਮੁਕਤਾ ਪਰ ਸਵਰਣ ਦੀਰਘ ਹੋਕੇ ਇਕਾਸਠ, ਪੱਖ ਵਿਚ 'ਸ' ਦਾ 'ਹ' ਹੋਕੇ ਇਕਾਹਠ ਯਾ ਇਕਾਹਟ।

੨੯. ਸਤ + ਦਹ = 'ਦ' ਨੂੰ 'ਰ' ਅਤੇ 'ਹ' ਲੋਪ ਹੋਕੇ ਸੱਤਰ। ਪੱਖ ਵਿਚ ਸਤ + ਸ = 'ਸ' ਦਾ 'ਹ' ਅਤੇ 'ਹ' ਦਾ 'ਰ' ਹੋਕੇ ਸੱਤਰ।

੩੦. ਉਨ + ਸੱਤਰ = 'ਸ' ਦਾ 'ਹ' ਫੇਰ 'ਨ' ਨਾਲ ਮਿਲਕੇ 'ਹ' 'ਮੰਦ੍' ਧੁਨਿ ਵਾਲਾ ਹੋਇਆ। ਅਤੇ 'ਨ' ਦੇ ਮੁਕਤੇ ਨਾਲ ਮਿਲਕੇ ਉਸਦਾ 'ਧੁਪ' ਬਣਿਆ ਤਾਂ ਉਨ੍ਹੱਤਰ ਹੋਯਾ।

੩੧. ਇਕ + ਸਤਰ = 'ਸ' 'ਹ' ਹੋਕੇ 'ਇਕਹਤਰ'।

੩੨. ਪੰਜ . ਸਤਰ = 'ਸ' ਦਾ 'ਹ', ਫੇਰ 'ਜ' ਦਾ 'ਝ' ਅਤੇ 'ਹ' ਦੀ ਅੱਧਕ ਹੋਕੇ ਪੰਝੱਤਰ। ਪੱਖ ਵਿਚ ਪੰਜ + ਸਤਰ = ਪੰਚ + ਹਤਰ । ਫੇਰ ਟਿੱਪੀ ਦਾ ਲੋਪ ਚ ਦਾ 'ਛ' ਅਤੇ 'ਹ' ਦੀ ਅੱਧਕ ਬਣਕੇ ਪਛੱਤਰ ਸਿੱਧ ਹੋਇਆ।

੩੩. ਸਤ + ਸੱਤਰ = 'ਸ' ਦਾ 'ਹ' ਅਤੇ ਫੇਰ 'ਹ' ਲੋਪ ਹੋਕੇ ਸਤੱਤਰ । ਪੱਖ ਵਿਚ ਪਹਿਲੇ 'ਤ' ਦਾ ('ਹ' ਪਰੇ ਹੋਣ ਤੇ) 'ਥ' ਬਣਕੇ ਸਥੱਤਰ ਫੇਰ 'ਤ' ਦਾ ਪੂਰਬ ਸਵਰਣੀ 'ਧ' ਹੋਕੇ ਟਿੱਪੀ ਦਾ ਆਗਮ ਹੋਕੇ [੧]ਸੰਧੱਤਰ ਬਣਿਆ। ਅਠ + ਹਤਰ ਵਿਚ 'ਠ' ਮਹਾ ਪ੍ਰਾਣੀ 'ਹ' ਦੀ ਅਧਕ ਫੇਰ ਅਠੱਤਰ।

੩੪. ਅਠ + ਸ = ੀ ਅੰਤਿ ਆਗਮ ਅੱਠ ਦਾ 'ਅ' ਉੱਦਾਤ ਹੋਕੇ 'ਠ' ਦਾ ਲੋਪ = ਅੱਸੀ।

੩੫. ਉਨ + ਅੱਸੀ = 'ਅ' ਉੱਦਾਤ ਹੋਣ ਕਰਕੇ ਪੂਰਬਲੇ 'ਨ' ਦਾ 'ਣ' ਫੇਰ 'ਅ' ਪਰ ਰੂਪ ਹੋਕੇ ਉਣਾਸੀ ਬਣਿਆ।

੩੬. ਇਕ + ਅੱਸੀ = 'ਕ' ਦਾ ਮੁਕਤਾ, ਪਰ ਸਵਰਣ ਦੀਰਘ ਹੋਕੇ ਇਕਾਸੀ। ਬਿਆ + ਅੱਸੀ = 'ਅ' ਦਾ ਲੋਪ ਹੋਕੇ ਬਿਆਸੀ।

੩੭. ਤ੍ਰਿ ਆਦਿ ਨੂੰ 'ਆ' ਦਾ ਆਗਮ ਹੋਕੇ 'ਅ' ਦਾ ਲੋਪ = 'ਤਿ' ਅਤੇ 'ਰ' ਦਾ ਵਿਕਰਖਣ (ਖੁਲ੍ਹਣ ਤੇ) ਤਿਰਾਸੀ। ਚਉਰਾਸੀ। ਪਚਾਸੀ ਆਦਿ ਬਣੇ।

੩੮. ਨਵ + ਸ = 'ਸ' ਦਾ 'ਹ' ਨਾਦੀ ਕਰਕੇ (ਅੰਤਿਲਾ ਹੋਣ ਕਰਕੇ) ਪੂਰਬਲੇ 'ਨ' ਉਤੇ ਅੱਧਕ ਯਾ ਉੱਦਾਤ ਕਰਕੇ 'ਨੱਵਹ' ਫੇਰ 'ਹ' ਨੂੰ ੇ ਆਦੇਸ਼ ਹੋਕੇ ਨਵੇ ਬਣਿਆ।

---

[੧] ਇਹ ਲੌਕਿਕ ਪ੍ਰਯੋਗ ਹੈ।

੩੯. ਉਨ + ਨਵੇ = 'ਨ' ਦਾ ਣ ('ਨ' ਪਰੇ ਹੋਣ ਕਰਕੇ) 'ਆ' ਦਾ ਮੱਧ ਆਗ ਹੋਕੇ ਉਣਾਨਵੇ।

੪੦. ਇਕ + ਨਵੇ = 'ਕ' ਨੂੰ ਦੀਰਘ ਯਾ 'ਆ' ਦਾ ਆਗਮ ਹੋਕੇ ਇਕਾਨਵੇ ਆਦਿ ਅਤੇ ਤਿਰਾਸੀ ਵਾਂਗ ਤ - ਰ ਦਾ ਵਿਕਰਖ ਹੋਕੇ ਤਿਰਾਨਵੇ ਯਾ ਤ੍ਰਾਨਵੇ ਆਦਿ ਬਣੇ।

੪੧. ਨਵ + ਨਵੇ = ਨਵ + ਆ + ਨਵੇ, ਫੇਰ 'ਵ' ਨੂੰ 'ਣ' ਆਦੇਸ਼, ਉਸਨੂੰ 'ੜ' ਆਦੇਸ਼ ਹੋਕੇ ਨੜਾਨਵੇਂ ਫੇਰ ਕੰਨੇ ਦਾ ਅੱਧਕ ਅਥਵਾ ਅਨੁਨਾਸਿਕ ਿ ਹੋਕੇ ਨੜ੍ਹਿੰਨਵੇ। ਪੱਖ ਵਿਚ 'ਨਣਾਨਵੇ'।

੪੨. ਸਉ-ਸਤ (ਨਿਪਾਤਨ) ਤੋਂ 'ਤ' ਦਾ 'ਅ' ਫੇਰ ੈ ਆਦੇਸ਼, ਪੂਰਬਲਾ ਮੁਕਤਾ ਲੋਪ ਹੋਕੇ ਸੈ, ਪੱਖ ਵਿਚ 'ਸਉ'। 'ਸੈ' ਤੋਂ ਹੀ ਸੈਂਕੜੇ (ਬਹੁਬਚਨ) ਹੁੰਦਾ ਹੈ।

(੪) ਯਵ ਦੀ ਪ੍ਰਧਾਨਤਾ—

ਨਿਰੰਤੀ—ਨਿਰਣਯੰਤੀ ਥੋਂ। ਪਹਿਲਾਂ 'ਰ' ਦੀ ਸ਼ਕਤੀ ਤਾਲ 'ਣ' ਲੋਪ, ਫੇਰ 'ਯ' ਦਾ 'ਅ' ਹੋਕੇ 'ਰ' ਦੇ ਵਿਚ ਆ ਲੱਗਾ, ਤਾਂ 'ਨਿਰੰਤੀ' ਬਣਿਆ।

ਸੈਭੰ—ਸ੍ਵੈਭਵੰ ਤੋਂ। ਪਹਿਲਾਂ 'ਵ' ਦੇ ਥਾਂ ੈ ਦਾ ਆਦੇਸ਼, ਫੇਰ ਉਸ ਦਾ ਸਮ ਪ੍ਰਯਤਨੀ 'ਵ' ਪਰੇ ਹੋਣਕਰਕੇ ਉਸ (ਟਿੱਪੀ) ਦਾ ਲੋਪ ਫੇਰ ਪੂਰਬ ਪਦ (ਸੈ) ਦਾ ਪਦਾਂਤ ਸ੍ਵਰ ੈ ਪ੍ਰਬਲ ਹੋਣਕਰਕੇ 'ਭ' ਦਾ ਸ੍ਰਵਣ ਦੀਰਘਾਂਤ ਹੀ ਸੌਖਾ ਸੀ। ਇਸ ਕਰਕੇ ਅਗਲੇ 'ਵ' ਦਾ ਲੋਪ ਹੋਕੇ 'ਭ' ਤੇ ਟਿੱਪੀ ਲੱਗੀ ਤਾਂ 'ਸੈਭੰ' ਬਣਿਆ। ਮ੍ਰਿਤ (ਮੰਡਲ) ਮਰ੍ਤਯ ਤੋਂ। 'ਮ' ਨੂੰ ਿ ਅਤੇ 'ਰ' ਪੂਰਾ ਲੱਗਕੇ 'ਤ' ਤੇ ਆਘਾਤ ਹੋਇਆ ਤਾਂ ਅੰਤਿਮ 'ਯ' ਦਾ ਲੋਪ ਹੋਕੇ 'ਮ੍ਰਿਤ' ਬਣਿਆ।

ਆਂਵ-ਆਯੁ ਤੋਂ। 'ਯ' ਲੋਪ, ਅੰਤਿਮ ਔਂਕੜ ਦੇ 'ਉ' ਸ੍ਵਰ ਨੂੰ ਪੂਰਾ ਬੋਲਣ ਲਈ ਉ ਨੂੰ 'ਵ' ਆਦੇਸ਼, ਫੇਰ ਆਦਿਲਾ ਸ੍ਵਰ ਅਨੁਨਾਸਿਕ ਹੋਕੇ 'ਆਂਵ' ਬਣਿਆ।

ਬਾਸਦੇਵਸਿ—ਬਾਸਦੇਵਸਯ ਤੋਂ 'ਸਯ' ਵਿਭਕਤੀ ਦੇ 'ਯ' ਦੇ ਥਾਂ ਿ ਦਾ ਆਦੇਸ਼, ਫੇਰ 'ਦੇਵ' ਦੇ 'ਵ' ਨੂੰ ਅਵਧਾਰਿਤ (ਦੱਬਣ) ਕਰਨ ਨਾਲ ਿ ਤੇ ਆਘਾਤ ਹੋਣ ਕਰਕੇ ਿ ਨਾਲ 'ਯ' ਦਾ ਆਗਮ ਹੋਕੇ 'ਦੇਵਸਿ' ਬਣਿਆ।

ਸੁਣਬੋ—ਸ੍ਰਵਜੇ ਤੋਂ। ਮੁਢਲੇ ਪਦ (ਧਾਤੂ) 'ਸ਼੍ਰ' ਤੋਂ 'ਰ' ਦਾ, 'ਣ' ਦੁਲੈਂਕੇ ਦਾ ਔਂਕੜ ਬਣਿਆ, ਅੱਗੇ 'ਵਯ' ਪ੍ਰਤੇ ਹੋਇਆਂ। ਫੇਰ ਇਸ਼ਟ ਯਾ ਪ੍ਰਯੋਜਨ ਅਰਥ ਵਿਚ ੇ ਪ੍ਰਤੇ ਹੋਕੇ 'ਸੁਣਬੋ' ਇਸੇ ਪ੍ਰਕਾਰ 'ਕਰ' ਧਾਤੂ ਨੂੰ 'ਤਵਯ' ਪ੍ਰਤੇ ਹੋਕੇ 'ਕਰਤਵਯ', ਅਤੇ ਪ੍ਰਯੋਜਨ ਅਰਥ ਵਿਚ (ਤੁਮਨ) ੇ ਪ੍ਰਤੇ ਹੋਕੇ ਕਰਤਵਯੇ, ਫੇਰ 'ਰ' ਅਤੇ ਅੰਤਿਮ 'ਯ' ਦਾ ਲੋਪ ਹੋਕੇ 'ਕਰਬੋ' ਬਣਿਆ। ਇਸ ਪ੍ਰਕਾਰ ਹੀ ਤਰਬੋ ਜਾਂ ਤਰਬੋ, ਮਰਬੋ ਆਦਿ ਜਾਨਣਾ।

ਮਿਟਵੇ—ਛੁਦ੍ ਅਰਥ ਵਿਚ ਮਿੱਟੀ ਤੋਂ ੀ ਦੇ ਥਾਂ 'ਊ' ਆਦੇਸ਼ ਹੋਕੇ 'ਮਿੱਟੂ' ਫੇਰ ਬਹੁ ਬਚਨ ਦੀ ਵਿਭਕਤੀ ੇ ਲਗਕੇ ਮਿਟਵੇ (ਮਿੱਟੀ ਦੇ ਛੋਟੇ ਭਾਂਡੇ) ਬਣਿਆ।

ਏਵੇਂ ਕਰਵੇ (ਕਰੂਏ) ਕਾਰਵੇ ਆਦਿ ਪਦ ਬਣੇ ਹਨ।

ਮਿਸ੍ਰਤ ਅਰਥਾਤ ਵਿਅੰਜਨ ਅਤੇ ਸੂਰਾਂ ਦੇ ਸਮੁੱਚੇ ਦੀ ਪ੍ਰਧਾਨਤਾ।

ਸਮਪਉ—ਸਮਰ੍ਪਉ ਤੋਂ। ਪਹਿਲਾਂ ਸੰ+ਅਰ੍ਪਉ ਦੇ ਟਿੱਪੀ ਦਾ 'ਮ੍' ਫੇਰ ਉਸ ਵਿਚ 'ਅ' (ਪੂਰਬ ਵਰਣੀ) ਲਗਕੇ ਸਮਰ੍ਪਉ, ਫੇਰ 'ਰ੍' ਉਪਧ ਹੋਣ ਕਰਕੇ ਉਰਲੇ ਪ੍ਰਬਲ ਸੂਰ ਨੇ ਲੋਪ ਕੀਤਾ ਤਾਂ ਸਮਪਉ ਬਣਿਆ। ਜੇ ਸਮਪਉ ਹੋਵੇ ਤਾਂ 'ਸਮਰ੍ਪਿਉ' ਭੂਤ ਕਾਲ ਦੀ ਕ੍ਰਿਆ ਦੇ ਪ੍ਰਿਤੇ ਦਾ 'ਯ' ਆਦੇਸ਼ ਜਾਨਣਾ। ਏਵੇਂ 'ਸਮੰਰਪਯ' ਤੋਂ 'ਮ' ਦਾ ਸਵਰਣੀ ਕੋਮਲ ਵਰਣ (ਅਲਪ ਪ੍ਰਾਣੀ) 'ਉ' ਅਤੇ 'ਰ—ਯ' ਦਾ ਲੋਪ ਹੋਕੇ ਸਉਪਿ। ਪੱਖ ਵਿਚ 'ਮ' ਦਾ ਅਨੁਨਾਸਿਕ 'ਉਂ' ਹੋਕੇ 'ਸਉਂਪ' ਬਣਦਾ ਹੈ।

ਸੁਆਲਿਉ—ਸੁਕੁਮਾਰੋ ਤੋਂ 'ਕ' ਦਾ ਅਲਪ ਪ੍ਰਾਣੀ 'ਅ' ਆਦੇਸ਼ ਔਂਕੜ ਦਾ ਲੋਪ, 'ਮ' ਦਾ ਭੀ 'ਅ' ਨਾਲ ਆਦੇਸ਼ ਹੋਇਆ, 'ਸੁ, ਅ+ਆ, 'ਰੋ' ਬਣਿਆ, ਫੇਰ ੋ ਦਾ ਉ ਫੇਰ ਪਹਿਲਾਂ 'ਅ' ਪਰ ਸਵਰਣ ਅਤੇ 'ਰ' ਦਾ ਲ = ਸੁਆਲਉ ਹੋਕੇ 'ਲ' ਨੂੰ ਿ ਦਾ ਆਗਮ ਹੋਕੇ 'ਸੁਆਲਿਉ' ਬਣਿਆ ਏਵੇਂ 'ਕੁਆਲਿਉ' ਆਦਿ।

ਐਸਾ—ਏਤਾਦ੍ਰਿਸ਼: ਤੋਂ। 'ਤਾ' ਦਾ ਆ, 'ਦ੍ਰਿ' ਦਾ 'ਦ' ਲੋਪ ਹੋਕੇ 'ਰਿ' ਰਿਹਾ ਤਾਂ ਏ+ਆ+ਰਿ+ਸ: ਇਹ ਰੂਪ ਬਣਿਆ। ਫੇਰ ਆਦਿਲੇ ਸੂਰ 'ਏ' ਦਾ ਲੋਪ ਹੀ ਦਾ 'ਰ' ਅਤੇ ਅੰਤਿਮ ਵਿਸਰਗ ਦਾ 'ਆ' ਬਣਕੇ ਆ+ਇ—ਦਾ 'ਐ' ਹੋਕੇ 'ਐਸਾ' ਬਣਿਆ, ਏਵੇਂ ਕੀਦ੍ਰਿਸ਼:—ਕੈਸਾ, ਤਾਦ੍ਰਿਸ:—ਤੈਸਾ; ਯਾ ਦ੍ਰਿਸ:—ਜੈਸਾ, ਸਦ੍ਰਿਸ਼ : ਤੋਂ ਸਾਰਿਖਾ,(ਵਾਦ੍ਰਿਸ਼ ਤੋਂ ਵੈਸਾ) ਆਦਿ ਸਮਝ ਲੈਣੇ।

ਚਕਵਾ—ਚਕ੍ਰਵਾਕ ਤੋਂ 'ਰ' ਦਾ ਲੋਪ 'ਕ' ਦਾ 'ਅ' ਫੇਰ ਉਸ ਦਾ (ਅੰਤਿ) ਲੋਪ ਹੋਕੇ ਚਕਵਾ।

ਚਕਈ—'ਚਕਵਾ' ਦਾ ਇਸਤ੍ਰੀਲਿੰਗ ਚਕਵੀ ਹੋਕੇ 'ਵ' ਲੋਪ = ਚਕਈ।

ਪਾਕਉ— ਪ੍ਰਾਕ੍ਰਮੁ ਤੋਂ 'ਰ' ਲੋਪ 'ਮ' ਦਾ ਸਵਰਣੀ 'ਉ' ਦਾ ਆਦੇਸ਼ = ਪ੍ਰਾਕਉ। ਏਵੇਂ ਕਲਮੁ ਤੋਂ ਕਲਉ। ਅੰਗਦੇ ਤੋਂ 'ਗ' ਨੂੰ 'ਰ' ਅਤੇ ੇ ਨੂੰ ਵਿਲਪੀ 'ਉ' ਹੋਕੇ 'ਅੰਗਰਉ' ਬਣਿਆ।

ਸਾਈਂ—ਸੁਆਮੀ ਅਥਵਾ ਸ੍ਵਾਮੀ ਦੇ ਉ—ਆ ਅਥਵਾ 'ਵ' ਦਾ ਲੋਪ,ਮ ਦੀ ਬਿੰਦੀ, ਉਸਦੇ ਟਿਕਣ ਲਈ ਪਰਲੀ ੀ ਦੀ ਸਵਰਣੀ 'ਏ' ਦਾ ਆਗਮ ਹੋਕੇ ਸਾਈਂ', ਪੱਖ ਵਿਚ ਅੰਤਿਮ ਬਿੰਦੀ ਦਾ ਆਦਿਲੇ ਸੂਰ ਤੇ ਲਗਣ ਨਾਲ 'ਸਾਂਈ' ਬਣਦਾ ਹੈ। ਏਵੇਂ ਦਸ , ਗੁਣੀ = ਦਸੂਣੀ, ਚਉਣੀ ਆਦਿ ਸਮਝਣੇ।

ਇਸਦੇ ਹੋਰ ਮਿਸ੍ਰਤ ਉਦਾਹਰਣ ਹਨ—ਸਉਣ—ਸਕੁਨ ਤੋਂ। ਸੁਪਤ੍ਰ ਤੋਂ ਸਉਤ, ਸਮਰਪਿ ਤੋਂ ਸਉਂਪ। ਸਵੱਲਾ ਤੋਂ ਸਉਲਾ, ਸਕੁੜ ਤੋਂ ਸਉੜ। ਅਪੁਤ ਤੋਂ ਅਉਤ, ਮੁਕਲ ਤੋਂ ਮਉਲ, ਸੂਕਰ—ਸੂਅਰ, ਸਮੁਹੇ—ਸਉਂਹੇ, ਪਦ—ਪਅੰ, ਪਾਦ ਤੋਂ ਪਾਉਂ, ਪਾਇ । ਪ੍ਰਸਾਦ—ਪਸਾਉ, ਰਤਨਾਕਰ—ਰੈਣਾਇਰ, ਜੋਤਿਸ਼ੀ ਤੋਂ

ਜੋਤਿਕੀ, ਜੋਇਸੀ ਆਦਿ। ਇਨ੍ਹਾ ਵਿਚ ਲੋਪ, ਆਗਮ ਆਦਿ ਸੰਧੀ ਵਿਧਿਆਂ ਵਿਚੋਂ ਕਈ ੨ ਇਕੱਠੇ ਆਏ ਹਨ । ਇਸ ਲਈ ਵਰਣਾ ਦੀ ਅਤਿ ਸਮੀਪਤਾ ਰੂਪ ਸੂਖਮ ਗੋਂਦ ਹੋ ਜਾਣ ਕਰਕੇ ਸੰਹਿਤਾ ਬਣੀ।

੫. 'ਸੰਨਿਧੀ' ਵਿਚ ਅੱਖਰਾਂ ਦੀ ਕੇਵਲ ਸਮੀਪਤਾ ਹੁੰਦੀ ਹੈ। 'ਸੰਜੋਗ' ਵਿਚ ਭਿੰਨ ੨ ਅੱਖਰ 'ਤਿਲ–ਚਉਲੀ' ਵਾਂਗ ਜੁੜਦੇ ਹਨ। ਦੋ ਤੈਹਾਂ ਵਾਂਗ ਇਕੋ ਅੱਖਰ ਦਾ ਦੁਹਰਾ ਹੋਣਾ ਦ੍ਵਿਤ੍ਵ (Dipthong) ਹੈ। 'ਦੁਧ-ਪਾਣੀ' ਵਾਂਗ ਅੱਖਰਾਂ ਦਾ ਮੇਲ 'ਸੰਧੀ' ਹੈ ਅਤੇ ਗੋਂਦ ਦੇ ਨਗੀਂਦਿਆਂ ਵਾਂਗ 'ਵਰਣ ਨਿਆਸ' ਦੇ ਸਰਬ ਪ੍ਰਕਾਰ ਅਤੇ ਸੰਪੂਰਣ ਵਿਸ਼ੇ ਜਿਸ ਰਚਨਾ ਵਿਚ ਇਕਠੇ ਇਕੋ ਥਾਂ ਗੁੰਦੇ ਜਾਣ ਉਹ ਸੰਹਿਤਾ ਹੈ।

੬. ਜਿੰਨੇ 'ਧੁਪ' ਸੰਧੀ ਵਿਚ ਪ੍ਰਯੋਗ ਆਉਂਦੇ ਹਨ। ਉਹ ਜੇਕਰ 'ਸੰਧੀ' ਨਾਲ ਹੋਣ ਤਾਂ ਉਹ 'ਸੰਹਿਤਾ' ਅਥਵਾ 'ਅਤਿ ਸੰਧੀ' ਦੇ ਵਿਸ਼ੇਸ਼ ਨਿਮਿਤ ਹੁੰਦੇ ਹਨ।

੭. ਇਹਦੇ ਸਭ ਉਦਾਹਰਣ ਵਿਉਤਪੱਤੀ ਮੁਖਤਾ ਕਰਕੇ ਨਹੀਂ ਲਿਖੇ ਗਏ, ਸੰਹਿਤਾ ਦੇ ਉਦਾਹਰਣ ਦੇਣ ਲਈ ਵਿਉਤਪਤੀ ਭੀ ਲਿਖਣੀ ਪੈਂਦੀ ਹੈ। ਤਾਂਤੇ ਵਿਉਤਪੱਤੀ ਵਿਚ ਜੋ ਕੋਈ ਘਾਟਾ-ਵਾਧਾ ਹੋਵੇ ਤਾਂ ਉਹ ਵਿਉਤਪੱਤੀ ਵਾਦ (ਵੱਖਰਾ ਪੁਸਤਕ) ਵਿਚ ਸੁੱਧ ਕੀਤੀ ਜਾ ਸਕੇਗੀ।

## (੨) ਪਦ-ਸੰਹਿਤਾ।

[੧]ਵਾਕਿ ਵਿਚ ਪਦਾਂ ਦਾ ਮ੍ਰਯਾਦਾ ਅਨੁਸਾਰ ਪਰਸਪਰ ਅਨ੍ਵਿਤ (ਸੰਬੰਧਿਤ) ਹੋਣਾ 'ਪਦ ਸੰਹਿਤਾ' ਹੈ। ਉਸ ਦਾ ਵਿਸ਼ਯ ੫ ਪ੍ਰਕਾਰ ਦਾ ਹੈ।

(ੳ) ਅਧਿਕਾਰ, ਅਰਥਾਤ ਕਰਤਾ, ਕਰਮ ਅਦਿ ਕਾਰਕ ਕਰਕੇ। ਜੈਸੇ "ਮੇਰਾ ਮਨੁ ਲੋਚੈ ਗੁਰਦਰਸ਼ਨ ਤਾਈ" ਇਸ ਵਿਚ 'ਮੇਰਾ ਮਨੁ' ਲੋਚੈ ਕ੍ਰਿਆ ਦਾ ਕਰਤਾ ਦਰਸਨ ਦੇ ਰਾਹੀਂ 'ਲੋਚੈ' ਨਾਲ ਸੰਬੰਧਿਤ ਹੈ। 'ਗੁਰਦਰਸਨ ਨੂੰ ਲੋਚਦਾ ਹੋਣ ਕਰਕੇ'ਗੁਰਦਰਸਨ' ਦਾ 'ਲੋਚਣ' ਕ੍ਰਿਆ ਨਾਲ ਸਾਖ੍ਯਿਆਤ ਅਨ੍ਵਯ ਹੈ।

(ਅ) ਲਿੰਗ ਅਨੁਸਾਰ–ਜੈਸੇ–"ਅਪਣੇ ਕੰਤਪਿਆਰੀ ਸਾ ਸੋਹਾਗਣਿ" ਵਿਚ' ਅਪਣੇ' ਪੜਨਾਵੀਂ ਵਿਸ਼ੇਸ਼ਣ ਦਾ ਲਿੰਗ ਆਪਣੇ ਵਿਸ਼ੇਸ਼ 'ਕੰਤ' ਅਨੁਸਾਰ 'ਪੁਲਿੰਗ' ਹੈ ਅਤੇ 'ਸਾ' ਪੜਨਾਵ ਅਤੇ 'ਸੁਹਾਗਣਿ' ਵਿਸ਼ੇਸ਼ਣ ਦਾ ਲਿੰਗ ਕੰਤਪਿਆਰੀ ਦੇ ਅਨੁਸਾਰ 'ਇਸਤ੍ਰੀ' ਹੈ। ਇਸ ਲਈ 'ਸਾ' ਦਾ ਅਗ੍ਰਗਾਮੀ 'ਪਿਆਰੀ' ਪਦ ਨਾਲ ਹੈ। ਸੋਹਾਗਣਿ ਨਾਲ ਨਹੀਂ। ਕਿਉਂਕਿ ਉਹ 'ਵਿਸ਼ੇਸ ਹੈ।

(ੲ) ਬਚਨ ਅਨੁਸਾਰ-"ਤੂੰ ਸੁਲਤਾਨ ਕਹਾ ਹਉ ਮੀਆ ਤੇਰੀ ਕਵਨ ਵਡਾਈ"। ਇਸ ਵਿਚ ਵਿਸ਼ੇਸ਼ 'ਵਡਾਈ' ਪਦ ਦਾ ਲਿੰਗ 'ਇਸਤ੍ਰੀ' ਹੋਣ ਕਰਕੇ 'ਤੇਰੀ' ਦਾ

---

[੧]ਸ਼ਕਤੀ ਸਹਿਤ ਪਦਾਂ ਦਾ ਪਰਸਪਰ ਸੰਬੰਧਰੀਤੀ ਅਤੇ ਮ੍ਰਯਾਦਾ ਹੈ। ਉਸ ਨਾਲ ਜੋ ਪਦਾਂ ਦਾ ਸਮੂਹਾ ਹੈ ਉਹ ਸੰਹਿਤਾ ਹੈ। ਉਸ ਤੋਂ ਜੋ ਸ਼ਾਬਦ ਬੋਧ ਹੁੰਦੀ ਹੈ ਉਹ ਵਾਕਿ ਅਰਥ ਗਿਆਨ ਹੈ।

ਅਨ੍ਵਯ 'ਵਡਾਈ' ਨਾਲ ਹੈ।

(ਸ) ਪੁਰਖ ਅਨੁਸਾਰ—"ਜੋ ਤੂੰ ਦੇਹਿ ਸੁ ਕਹਾ ਸੁਆਮੀ ਮੈਂ ਮੂਰਖ ਕਹਣੁ ਨਾ ਜਾਈ।" ਇਸ ਵਿਚ 'ਮੈ' ਦਾ 'ਉਤਮ ਪੁਰਖ' ਹੈ। ਇਸ ਲਈ ਇਸਦਾ ਅਨ੍ਵਯ ਉਤਮ ਪੁਰਖ ਵਾਲੀ ਕ੍ਰਿਆ 'ਕਹਾ' ਨਾਲ ਹੈ।

(ਹ) ਸੰਬੰਧ ਵਿਸ਼ੇਸ਼ ਕਰਕੇ। ਜੈਸੇ—"ਹਰਿਕੇ ਜਨ ਸਤਿਗੁਰ ਸਤਿਪੁਰਖਾ" ਵਿਚ "ਹਰਿਕੇ" ਰੂਪ ਵਿਸ਼ੇਸ਼ਣ ਦਾ ਵਿਸ਼ੇਸ਼ 'ਜਨ' ਪਦ ਹੈ। ਇਸ ਲਈ ਉਸਦਾ ਅਨ੍ਵਯ 'ਵਿਸ਼ੇਸ਼ਣ-ਵਿਸ਼ੇਸ਼' ਭਾਵ ਸੰਬੰਧ ਕਰਕੇ 'ਜਨ' ਨਾਲ ਹੈ। ਅਤੇ 'ਸਤਿਗੁਰ ਸਤਿ ਪੁਰਖਾ' ਵਿਚ ਸਤਿ+ਗੁਰ ਤਥਾ ਸਤਿ+ਪੁਰਖਾ ਦਾ ਪ੍ਰਸਪਰ ਅਤੇ ਸਤਿਗੁਰ+ਸਤਿ ਪੁਰਖਾ ਦਾ ਪ੍ਰਸਪਰ ਸੰਬੰਧ ਕਰਕੇ ਅਨ੍ਵਯ ਹੈ।

ਸੂਚਨਾ--ਵਾਰਤਿਕ (ਗਦ੍ਯ) ਵਿਚ ਪਦਾਂ ਦਾ 'ਨਿਕਟ ਅਨ੍ਵਯ' ਅਤੇ ਸੰਹਿਤਾ ਵਿਚ 'ਦੂਰ ਅਨ੍ਵਯ' ਹੁੰਦਾ ਹੈ। ਇਸ ਕਰਕੇ ਕਰਤਾ, ਕਰਮ, ਕ੍ਰਿਆ ਆਦਿ ਦਾ ਕ੍ਰਮ ਕੋਈ ਵਿਸ਼ੇਸ਼ਤਾ ਨਹੀਂ ਰਖਦਾ। ਤਾਂਤੇ ਉਸਦੇ ਉਦਾਹਰਣ ਨਹੀਂ ਦਿਤੇ ਗਏ।

ਸਮਾਸ ਆਦਿ [1]ਬ੍ਰਿਤੀ ਰੂਪ ਸੰਬੰਧ ਤੇ [2]'ਵਾਕ' ਵਿਗ੍ਰਹਿ ਵਿਚ 'ਪਦਾਂ ਦੀ 'ਸੰਹਿਤਾ'—

ਸੂਚਨਾ ਉਪਰਲੇ ਉਦਾਹਰਣ 'ਵਿਆਸ' ਦੇ ਦਿਤੇ ਗਏ ਹਨ। ਸਮਾਸ ਆਦਿ ਦੇ ਦਿਤੇ ਜਾਂਦੇ ਹਨ।

(੧) 'ਕੁਤੇ ਮੁਹੀ' ਇਸ 'ਉਪਮਿਤੀ ਸਮਾਸ' ਦਾ ਅੱਖਰੀਂ ਅਰਥ ਹੈ—ਕੁੱਤੇ ਵਰਗਾ ਮੂੰਹ ਹੋਵੇ ਜਿਸ ਦਾ। ਪਰੰਤੂ ਕੁੱਤੇ ਦੇ ਆਕਾਰ ਦਾ ਕੋਈ ਭੀ ਮੂੰਹ ਨਹੀਂ ਹੁੰਦਾ। ਇਸ ਲਈ ਇਨ੍ਹਾਂ ਦੋਹਾਂ ਪਦਾਂ ਦੇ ਅਰਥਾਂ ਦਾ ਪਰਸਪਰ ਅਨ੍ਵਯ ਨ ਹੋ ਸਕਣ ਕਰਕੇ ਕੁੱਤੇ ਦੇ ਮੂੰਹ ਵਰਗਾ ਮੂੰਹ ਹੈ ਜਿਸਦਾ ਸੋ (ਉਪਮਿਤੀ ਬਹੁਬ੍ਰੀਹਿ ਦੁਆਰਾ) ਕੁੱਤੇ ਮੂੰਹੀ। ਇਸ ਵਿਗ੍ਰਹਿ ਵਿਚ ਉਕਤ ਦੋਵੇਂ ਪਦ ਉਕਤ ਸਮਾਸ ਬ੍ਰਿਤੀ ਦੇ ਰਾਹੀਂ ਸੰਹਿਤ ਹੋਏ ਹਨ। 'ਚੰਦ ਬਦਨ' ਆਦਿ ਪਦ 'ਚੰਦ ਵਰਗਾ ਮੁਖ ਹੈ ਜਿਸਦਾ' ਇਸ ਵਿਗ੍ਰਹ ਵਾਕਿ ਵਿਚ ਲੁਪਤੋਪਮਾ' ਦੇ ਅੰਗ 'ਵਾਚਕ' ਸ਼ਬਦ (ਵਰਗਾ) ਦੇ ਰਾਹੀਂ ਅਨ੍ਵਯਿਤ ਹੋਏ ਹਨ।

(੨) 'ਕਰਮਾ ਕਾਰੀ' ਇਨ੍ਹਾਂ ਪਦਾਂ ਦਾ ਅਰਥ 'ਕਰਮਾਂ ਨੂੰ ਕਰਨ ਵਾਲਾ' ਹੋਣ ਕਰਕੇ 'ਕਰਮਤਾ' ਰੂਪ ਸੰਬੰਧ (ਬ੍ਰਿਤੀ) ਦੁਆਰਾ ਉਕਤ ਵਾਕਿ ਵਿਚ ਉਕਤ ਪਦ

---

[1]ਪਦਾਂ ਯਾ ਸ਼ਬਦਾਂ ਦੇ ਅਰਥਾਂ ਦਾ ਵਾਕਿ ਵਿਗ੍ਰਹਿ ਵਿਚ 'ਏਕੀ ਕਰਨ' ਦੱਸਣ ਵਾਲਾ ਜੋ ਸੰਬੰਧ, ਵਿਆਪਾਰ ਅਥਵਾ ਸਮਰਥਾ ਹੈ, ਉਹ 'ਬ੍ਰਿਤੀ' ਹੈ। ਇਹ ਸਮਾਸ ਆਦਿ ਭੇਦ ਕਰਕੇ ੫ ਹਨ ਜੋ 'ਸ਼ਬਦ-ਬੋਧ' ਦੇ ਅਨੰਤਰ ਪ੍ਰਕਰਣ ਵਿਚ ਆਉਣਗੀਆਂ।

੨. ਸਮਾਸ ਦੇ ਅਰਥ ਨੂੰ ਖੋਲ੍ਹਕੇ ਵਾਕਿ ਵਿਚ ਕਥਨ ਕਰਨਾ 'ਵਾਕਿ ਵਿਗ੍ਰਹਿ' ਅਥਵਾ 'ਵਿਗ੍ਰਹ ਵਾਕਿ' ਕਹਾਉਂਦਾ ਹੈ।

ਅਨ੍ਵਿਤ ਹਨ ।

(੩) ਗੁਰਹਾਈ—ਵਿਚੋਂ "ਗੁਰੂ ਦਾ ਭਾਈ" ਇਸ ਅਰਥ ਵਿਚ ਉਕਤ ਦੋਹਾਂ ਪਦਾਂ ਦਾ ਅਨ੍ਵਯ ਨਹੀਂ ਹੋ ਸਕਦਾ। ਇਸ ਲਈ "ਗੁਰੂ ਦੁਆਰਾ ਜੋ ਭਾਈ ਬਣਿਆ ਹੋਵੇ ਸੋ ਗੁਰਭਾਈ ਯਾ [1]ਗੁਰਹਾਈ । ਸੋ 'ਕਰਣ' ਬ੍ਰਿਤੀ ਦੁਆਰਾ ਉਕਤ ਪਦਾਂ ਦੀ ਸੰਹਿਤਾ ਹੈ।

(੪) ਮਨਭਾਵੰਦੇ ਵਿਚ "ਮਨ ਨੂੰ ਭਾਉਂਦੇ" ਇਹ ਅਰਥ ਹੋਕੇ ਸੰਪ੍ਰਦਾਨਤਾ ਸੰਬੰਧ ਕਰਕੇ ਉਕਤ ਪਦ ਅਨ੍ਵਿਤ ਹਨ।

(੫) ਧੁਰ ਮਾਰੇ, ਆਦਿ ਵਿਚ ਅਪਾਦਾਨਤਾ ਸੰਬੰਧ ਕਰਕੇ "ਧੁਰ ਤੋਂ ਮਾਰੇ ਹੋਏ" ਇਸ ਅਰਥ ਵਿਚ ਉਕਤ ਪਦਾਂ ਦੀ ਇਕਤਾ ਹੈ। ਅਤੇ 'ਗਉੜੀ ਪੂਰਬੀ' ਆਦਿ ਵਿਚ ਤੱਧਿਤ ਬ੍ਰਿਤੀ ਦੁਆਰਾ 'ਪੂਰਬ ਤੋਂ ਆਈ ਹੋਈ' ਇਸ ਵਾਕਿ ਅੰਗ ਵਿਚ ਪਦਾਂ ਦਾ ਪਰਸਪਰ 'ਏਕੀਕਰਣ' ਹੈ।

(੬) ਹਰਿ ਕਿਰਪਾ—ਹਰਿ ਦੀ ਕੀਤੀ ਹੋਈ ਕਿਰਪਾ । ਅਤੇ "ਏਹਿ ਜਨੇਊ ਜੀਅ ਕਾ"—ਜੀਅ ਦੀ ਭਾਵਨਾ ਰੂਪੀ ਜਨੇਊ ਤਥਾ 'ਜਨੇਊ ਸੂਤ ਕਾ' ਇਸਦਾ ਅਰਥ ਹੈ ਸੂਤ ਦਾ ਬਣਿਆ ਹੋਇਆ ਜੰਞੂ (ਉਪਾਦੇਯ) ਇਨ੍ਹਾਂ ਵਿਗ੍ਰਹਿ ਵਾਕਾਂ ਵਿਚ ਉਕਤ ਪਦਾਰਥਾਂ ਦਾ ਭਿੰਨ ੨ ਸੰਬੰਧਾਂ ਕਰਕੇ (੬ ਵੀਂ ਅਰਥਾਤ ਸੰਬੰਧ ਦੀ ਵਿਭਕਤੀ ਦੁਆਰਾ) ਪਰਸਪਰ ਅਨ੍ਵਯ ਹੈ। 'ਹਰਿਜਨ' ਵਿਚ 'ਪੂਜਕ' (ਲੁਪਤ) ਪਦ ਦੇ ਰਾਹੀਂ ਅਨ੍ਵਯ ਹੈ।

(੭) ਜਲ ਡੁਬੀ—ਜਲ ਵਿਚ ਡੁਬੀ ਹੋਈ (੭ ਵੀਂ ਦੁਆਰਾ ਸਮਾਸ) ਅਤੇ ਦੱਖਣੀ ਓਂਕਾਰ ਅਰਥਾਤ 'ਦੱਖਣ ਵਿਚ ਉਚਾਰਿਆ ਗਿਆ' ਇਹ ਤੱਧਿਤ ਬ੍ਰਿਤੀ ਦ੍ਵਾਰਾ ਉਕਤ ਪਦਾਂ ਦਾ ਪ੍ਰਸਪਰ 'ਏਕੀਕਰਣ' ਹੈ। ਪੁਨਾ—ਬ੍ਰਹਮ ਚਾਰੀ ਤਥਾ ਬ੍ਰਹਮ ਚਜ-ਆਦਿ ਪਦਾਂ ਵਿਚ 'ਵਿਸ਼ੇ ਸੱਤਵੀਂ' ਰੂਪ ਵਿਭਕਤੀ ਦੁਆਰਾ 'ਬ੍ਰਹਮ ਵਿਸ਼ਯਕ ਆਚਰਣ ਕਰਨ ਵਾਲਾ ਅਤੇ 'ਬ੍ਰਹਮ ਵਿਸ਼ਯਕਆਚਰਣ' ਇਨ੍ਹਾਂ ਅਰਥਾਂ ਵਿਚ ਉਕਤ ਪਦਾਂ ਦੀ ਏਕਤਾ ਹ। ਦੂਧ ਕਟੋਰੈ ਅਤੇ ਗੜਵੈ ਪਾਨੀ ਵਿਚ ਭੀ ੭ਵੀਂ ਹੈ।

(੮) ਗਿਆਨੀ ਪਦ ਵਿਚ 'ਗਿਆਨ' ਨੂੰ 'ਈ' ਪ੍ਰਤੇ ਹੋਣ ਕਰਕੇ 'ਗਿਆਨ ਅਤੇ 'ਗਿਆਨਵਾਨ' ਦੋਹਾਂ ਪਦਾਂ ਦੀ ਏਕਤਾ ਉਕਤ 'ਈ' ਪ੍ਰਤੇ ਕਰਾਉਂਦਾ ਹੈ। ਅਤੇ ਇਸੇ ਪ੍ਰਕਾਰ 'ਕਰਤਾ' ਪਦ ਵਿਚ ਕ੍ਰਿਆ ਦਾ ਪ੍ਰਤੇ 'ਤਾ' ਲਗਣ ਕਰਕੇ 'ਕਰ' ਧਾਤੂ ਅਤੇ 'ਤਾ' ਪ੍ਰਤੇ ਦੇ ਅਰਥਾਂ ਦੀ ਏਕਤਾ 'ਕਰਨਹਾਰ' ਅਰਥ ਵਿਚ ਹੋਈ ਹੈ। ਇਸ ਲਈ ਉਕਤ ਦੋਵੇਂ ਪਦ (ਧਾਤੂ ਅਤੇ ਪ੍ਰਤੇ) ਕ੍ਰਿਦੰਤ ਬ੍ਰਿਤੀ ਦੁਆਰਾ 'ਕਰਨ-ਹਾਰ' ਅਰਥ ਵਿਚ ਸੰਹਿਤ ਹੋਏ ਹਨ।

---

[1]'ਭ' ਦਾ 'ਹ' ਬਣਕੇ 'ਗੁਰਹਾਈ'। ਪੱਖ ਵਿਚ 'ਗੁਰੂ' ਪਦ ਨੂੰ 'ਹਾਈ' ਤੱਧਿਤ ਪ੍ਰਤੇ ਹੋਕੇ ਗੁਰਭਾਈ ।

(੩) ਵਾਕਾਂ ਦੀ ਸੰਹਿਤਾ—

ਵਾਕਾਂ ਦਾ ਪ੍ਰਸਪਰ ਮਿਸ੍ਰਣ (ਅਤਿ ਸੰਘਟਨ) ਵਾਕਿ-ਸੰਹਿਤਾ ਹੈ। ਉਹ ੫ ਪ੍ਰਕਾਰ ਦੀ ਹੈ—(੧) ਵਾਕਿਅੰਸ਼ ਕਰਕੇ—

(ੳ) "ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ।" ਵਿਚ 'ਸਾਚ ਸਾਹਿਬੁ' ਉਦੇਸ਼ ਅਤੇ 'ਸਾਚਿ ਨਾਇ' ਆਦਿ ਵਿਧੇਯ ਹਨ। ਸੋ ਉਦੇਸ ਅਤੇ ਵਿਧੇਯ ਰੂਪ ਵਾਕ ਅੰਸਾਂ ਦਾ ਮਿਸ੍ਰਣ ਹੈ।

(ਅ) ਅਵਾਂਤਰ (ਵਿਚਕਾਰ ਆਉਣ ਵਾਲਾ) ਵਾਕਿ ਕਰਕੇ। ਜੈਸੇ—"ਬੇਦਾ ਮਹਿ ਨਾਮੁ ਉਤਮੁ ਸੁ ਸੁਣਹਿ ਨਾਹੀ।" ਇਸ ਵਿਚ "ਨਾਮੁ ਉਤਮ" ਸੁ ਇਹ ਅਵਾਂਤਰ ਵਾਕ, "ਬੇਦਾ ਮਹਿ ਸੁਣਹਿ ਨਾਹੀ।" ਇਨ੍ਹਾਂ ਦੋ ਵਾਕ ਅੰਸ਼ਾਂ ਦੇ ਵਿਚ ਆਇਆ ਹੋਣਕਰਕੇ 'ਵਾਕਿ ਸੰਹਿਤਾ' ਹੈ।

(ੲ) ਉਦੇਸ਼ ਯਾ ਵਿਧੇਯ ਦਾ ਵਰਧਕ ਹੋਣ ਤੇ—"ਬੇਦ ਬਖਿਆਨ ਕਰਤੇ ਸਾਧੂ ਜਨ ਭਾਗ ਹੀਨ ਸਮਝਤ ਨਹਿ ਖਲਾ" ਇਸ ਵਿਚ 'ਸਾਧੂ ਜਨ ਬੇਦ ਬਖਿਆਨ ਕਰਤ' ਇਉਂ ਅਨ੍ਵਯ ਹੋਕੇ 'ਬਖਿਆਨ ਕਰਤ' ਦਾ ਵਰਧਕ (ਪੂਰਕ) 'ਬੇਦ' ਪਦ ਹੈ। ਜੋ "ਬਖਿਆਨ ਕਰਤ" ਏਸ ਵਿਧੇਯ ਦਾ ਸਮਾਨਾਧਿਕਰਣ ਹੋਕੇ ਪੂਰਕ ਹੈ। ਅਤੇ "ਭਾਗ ਹੀਨ" ਰੂਪ ਉਦੇਸ਼ ਦਾ ਵਰਧਕ (ਸਮਾਨਾਧਿਕਰਣੀ ਵਿਸ਼ੇਸ਼ਣ) 'ਖਲ' ਪਦ ਹੈ। (ਸ) ਅਪੂਰਣ ਵਾਕ ਕਰਕੇ। ਜੈਸੈ—"ਸਿਮਰਉ ਸਿਮਰਿ ਸਿਮਰਿ ਸੁਖ ਪਾਵਉ" ਵਿਚ "ਸਿਮਰਿ" ਇਸ ਅਪੂਰਣ ਵਾਕਿ ਕਰਕੇ 'ਸਿਮਰਉ' ਆਦਿ ਦੀ ਸੰਹਿਤਾ ਹੋਈ।

(ਸ) ਵ੍ਯਧਿਕਰਣਤਾ ਸੰਬੰਧ ਕਰਕੇ "ਜਤੁ ਪਹਾਰਾ ਧੀਰਜੁ ਸੁਨਿਆਰ" ਵਿਚ ਪਹਾਰੇ ਦੇ ਥਾਂ 'ਜਤੁ' ਅਤੇ ਸੁਨਿਆਰ ਦੇ ਥਾਂ 'ਧੀਰਜ' ਦਾ ਅਸਥਾਪਨ ਹੋਣਕਰਕੇ ਉਕਤ ਦੋਵੇਂ ਪਦ ਵਿਰੋਧ ਨਾਲ ਸੰਹਿਤ ਹੋਏ ਹਨ।

(ਹ) ਏਕ ਸ਼ੇਸ ਦੁਆਰਾ—

(੧) ਵਾਕਿ ਸੰਗਿਆ ਕਰਕੇ—"ਜੈ ਜਗਦੀਸ ਕੀ ਗਤਿ ਨਹੀ ਜਾਨੀ", ਵਦਿਤ ਜੈ ਦੇਵ ਜੈਦੇਵ ਕਉ ਰੰਮਿਆ। ਅਯੋ ਅੰਙੈ ਸਭੁ ਜਗੁ ਆਇਆ। ਕਾਖੈ ਘੰਙੈ ਕਾਲੁ ਭਇਆ। ਆਦਿ ਵਿਚ "ਜੈ ਜਗਦੀਸ਼, ਜੈ ਦੇਵ, ਅਯੋ ਅੰਙੈ ਅਤੇ 'ਕਾਖੈ ਘੰਙੈ' ਇਹ ਵਾਸਤਵ ਵਿਚ ਵਾਕ ਹਨ। ਪਰ ਏਥੇ ੧ਸੰਗਿਆ ਵਾਂਗ 'ਵਾਕਿ ਅੰਸ' ਹੋਕੇ ਸੰਹਿਤ ਹੋਏ ਹਨ। ਇਸੇ ਪ੍ਰਕਾਰ "੧ ੳ, ਸਤਿ, ਨਾਮ, ਕਰਤਾ, ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰਪ੍ਰਸਾਦਿ" ਏਸ ਮੂਲ

---

੧ਜੈ ਜਗਦੀਸ ਕੀ ਹੋ। ਅਥਵਾ ਸਤਿ ਸ੍ਰੀ ਅਕਾਲ ਬੋਲੀ। ਇਨ੍ਹਾਂ ਵਾਕਾਂ ਵਿਚ ਇਹ ਸਾਧਾਰਣ ਵਾਕਿ ਸੰਗਿਆ ਵਾਂਗ 'ਸਾਧਾਰਣ ਵਾਕ' ਦੇ ਅੰਗ ਹੋਕੇ ਆਏ ਹਨ।

ਮੰਤ੍ਰ ਵਿਚਲੇ ੧੨ ਸਾਧਾਰਣ ਵਾਕਿ ਮਹਾਂ ਮੰਤ੍ਰ (ਮੂਲ ਮੰਤ੍ਰ) ਯਾ ਮਹਾਂਵਾਕ ਦੇ ਅੰਗ ਹੋਕੇ ਆਏ ਹਨ। ਮਹਾਂ ਵਾਕ ਦਾ 'ਉਦੇਸ਼ ਖੰਡ' ਅਤੇ 'ਵਿਧੇਯ' ਦੀ ਕ੍ਰਿਆ ਅੰਸ਼ ਲੁਪਤ ਹੈ। ਉਕਤ ਵਾਕਿ ਵਿਧੇਅ ਦੇ ਪ੍ਰਗਟ ਅੰਗ ਹਨ । ਜੇਕਰ ਇਨ੍ਹਾਂ 'ਨੂੰ ਵਿਧੇਯ ਦੀ ਅੰਸ਼ ਨ ਮੰਨਕੇ ਕਈਆਂ ਅਗਿਆਨੀਆਂ ਵਾਂਗ ਉਦੇਸ਼ ਹੀ ਸਮਝੀਏ ਤਾਂ ਇਹ ਵਿਧੇਯ ਸੂਨ੍ਹ ਹੋਣ ਕਰਕੇ ਕੁਝ ਭੀ ਅਰਥ ਨਾ ਦੇਣਗੇ। ਜੇ ਇਕੱਲੀ ਲੁਪਤ ਕ੍ਰਿਆ (ਹੈ) ਨੂੰ ਹੀ ਵਿਧੇਯ ਮੰਨਿਆ ਜਾਵੇ ਤਾਂ ਭੀ ਇਸ ਗਲ ਦੀ ਕਾਮਨਾ (ਅਕਾਂਖ੍ਯਾ) ਰਹੇਗੀ ਕਿ ਕਉਣ 'ਇਕ ਅਤੇ ਕਰਤਾ ਆਦਿ' ਹੈ ? ਤਾਂ ਉਤਰ ਦੇਣਾ ਪਵੇਗਾ ਕਿ ਜੋ ਲੁਪਤ ਹੈ ਉਹ ਐਸਾ ਐਸਾ ਹੈ । ਤਾਂ ਭੀ 'ਲੁਪਤ ਪਦਾਰਥ' ਉਦੇਸ਼ ਅਤੇ ਇਹ ਸਭ ਵਾਕ ਅੰਸ਼ ਯਾ ਪਦ ਓਸੇ ਦੇ ਵਿਧੇਯ ਸਿੱਧ ਹੋ ਜਾਣਗੇ।

(੨) ਯੋਗ ਵਿਭਾਗ ਕਰਕੇ–'ਪਦਮ ਕਵਲਾਸਪਤਿ' ਵਿਚ ਵਿਭਾਗ ਕੀਤਿਆਂ 'ਕਵਲਾਸ' ਵਾਙ 'ਪਦਮ' ਸਬਦ ਦਾ ਭੀ 'ਪਤਿ' ਸਬਦ ਨਾਲ ਸਮਾਸ ਕਰਕੇ 'ਪਦਮਪਤਿ ਕਵਲਾਸਪਤਿ' ਇਸ ਸਮਸਤ (ਸਮਾਸੀ) ਪਦ ਦਾ ਬੋਧ ਹੁੰਦਾ ਹੈ। ਏਸੇ ਪ੍ਰਕਾਰ ''ਦੇਰ ਜਿਠਾਨੀ' ਵਿਚ 'ਜੇਠ' ਪਦ ਵਾਂਗ 'ਦੇਰ' ਪਦ ਨਾਲ ਭੀ 'ਆਣੀ' ਪ੍ਰਤ੍ਯਯ ਦਾ ਜੋਗ ਕਰਕੇ 'ਦੇਰਾਣੀ-ਜੇਠਾਣੀ' ਦਾ ਬੋਧਕ ਜਾਣਿਆ ਗਿਆ ਹੈ।

(੩) ਪਦ-ਅਧ੍ਯਾਹਾਰ ਕਰਨ ਤੇ-''ਅਮਰਦਾਸਿ ਅੰਮ੍ਰਿਤ ਛਤ੍ਰ ਗੁਰ ਰਾਮਹਿ ਦੀਅਉ।'' ਵਿਚ 'ਰਾਮ' ਪਦ ਨਾਲ 'ਦਾਸ' ਦਾ ਅਧ੍ਯਾਹਾਰ ਕਰਕੇ 'ਗੁਰੂ ਰਾਮਦਾਸਹਿ' ਇਹ ਛਾਇਆ ਰੂਪ ਪਾਠ ਬਣਿਆ।

(੪) ਨਾਮ ਨਿਰਦੇਸ਼ ਕਰਕੇ-'ਸੋਦਰ, ਸੋ ਪੁਰਖ, ਕੁਚੱਜੀ, ਸੁਚੱਜੀ, ਅਤੇ 'ਬਾਵਨ ਅਖਰੀ' ਆਦਿ ਸਿਰਲੇਖ 'ਜਾਤੀ' ਸਖੰਡ ਉਪਾਧੀ ਅਥਵਾ ਉਪਲੱਛਣ ਆਦਿ ਦੁਆਰਾ ਉਸ ਉਸ ਬਾਣੀ ਦੇ ਨਾਮ ਲਈ ਨਿਰਦਿਸ਼ਟ ਕੀਤੇ (ਟਿੱਕੇ) ਗਏ ਹਨ।

(੫) ਸੰਕੇਤ ਦੁਆਰਾ—੧ਓ ਆਦਿ ਵਿਚ ੧ ਅੰਗ ਤੋਂ 'ਇਕ' 'ਓ' ਤੋਂ ਓਅੰ ਅਤੇ ਤੋਂ 'ਕਾਰ' ਇਹ ਪਦ (ਪਾਠ) ਅਤੇ ਅੰਕਗਣਿਤ, ਅੱਖਰ ਗਣਿਤ ਤਥਾ ਰੇਖਾ ਗਣਿਤ (੩ ਮੂਲ ਵਿਦਿਆਵਾਂ) ਦਾ ਨਿਯਮ ਨੀਯਤ ਕੀਤਾ ਗਿਆ ਹੈ। ਅਤੇ ਮ: ੫ ਆਦਿ ਦੇ 'ਮ' ਆਦਿ ਤੋਂ 'ਮਹੱਲਾ' ਆਦਿਕ ਪਦਾਂ ਦਾ ਨਿਯਮ ਜਣਾਇਆ ਹੈ। ਏਵੇਂ ਮੁਦ੍ਰਾ ਰੰਤੀ ਨਾਲ-''ਮੰਮਾ ਅਖਰੁ ਵੀਸਰਿਆ''। ਆਦਿ ਵਿਚ 'ਮਉਤ' ਆਦਿ ਪੂਰਨ ਪਦਾਂ ਦਾ ਬੋਧ ਹੁੰਦਾ ਹੈ।

(੪) ਵਾਕਾਂ ਦੀ ਸੰਹਿਤਾ

ਜਦੋਂ ਕਈ ਵਾਕ ਸ਼ਬਲਤਾ ਅਥਵਾ ਅੰਗਾਂਗੀਭਾਵ ਦੁਆਰਾ ਪ੍ਰਸਪਰ ਸੰਬੰਧਿਤ ਹੋਣ ਤਾਂ ਉਹ 'ਵਾਕ ਸੰਹਿਤਾ' ਆਖੀ ਜਾਂਦੀ ਹੈ। ਜੈਸੇ–

(੧) ਮੁਖ ਵਾਕਿ ਨਾਲ ਪ੍ਰਸੰਸਾ ਅਰਥਕ ਵਾਕਿ ਦੀ ਸੰਹਿਤਾ–"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ। ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ" ਇਸ ਵਿਚ 'ਗਾਵਹੁ ਸਚੀ ਬਾਣੀ' ਏਸ ਬਿਧੀ ਵਾਕਿ ਦੀ ਵਿਆਖ੍ਯਾ ਅਗਲੇ ਵਾਕਿ "ਬਾਣੀਆ ਸਿਰਿਬਾਣੀ" ਇਸ (ਹੇਤੁ ਸਹਿਤ) ਵਾਕਿ ਨਾਲ ਸੰਹਿਤਾ ਕੀਤੀ ਗਈ ਹੈ।

(੨) ਫਲਿਤਾਰਥ ਵਾਕਿ ਦੀ-"ਤੁਝੇ ਤੁਰਿਤ ਛਡਾਊ ਮੇਰੋ ਕਹਿਓ ਮਾਨਿ" ਵਿਚ "ਮੇਰੋ ਕਹਿਓ ਮਾਨ" ਇਹ 'ਕਾਰਣ' ਵਾਕਿ ਅਤੇ "ਤੁਝੇ ਤੁਰਿਤ ਛਡਾਊ" ਇਹ ਉਸਦਾ 'ਫਲਿਤਾਰਥ' ਹੈ।

(੩) ਕਾਰਮ (ਸ਼ਰਤ) ਵਾਕਿ ਤੇ–"ਜਉ ਤਉ ਪ੍ਰੇਮ ਖੇਲਣ ਕਾ ਚਾਉ । ਸਿਰਿ ਧਰਿ ਤਲੀ ਗਲੀ ਮੇਰੀ ਆਉ" ਇਸ ਵਿਚ ਪਹਿਲਾ ਵਾਕਿ ਕਾਰਮ (ਹੇਤੁ) ਅਤੇ ਦੂਜਾ ਹੇਤੁਮਾਨ ਹੋਕੇ ਆਇਆ ਹੈ।

(੪) ਸੰਬੋਧਨ ਹੋਕੇ–"ਅਪੁਨੀ ਸਰਣਿ ਰਾਖਿ ਪ੍ਰਭ ਦਾਤੇ। ਗੁਰ ਪ੍ਰਸਾਦਿ ਕਿਨੈ ਵਿਰਲੇ ਜਾਤੇ" ਇਸ ਵਿਚ ਸੰਬੋਧਨ ਵਾਕਿ ਪਹਿਲੇ ਵਾਕਿ ਦਾ ਅੰਗ ਹੈ।

(੫) ਅਨਯੋਕਤੀ ਕਰਕੇ–"ਬਸੁਧਾ ਬਸਿ ਕੀਨੇ ਸਭ ਰਾਜੇ" ਬਿਨਤੀ ਕਰੈ ਪਟਰਾਣੀ। ਪੂਤ੍ਰ ਪ੍ਰਹਿਲਾਦੁ ਕਹਿਆ ਨਹੀਂ ਮਾਨੈ ਤਿਨਿ ਤਉ ਅਉਰੈ ਠਾਨੀ। ਅਤੇ..."ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ"। ਇਨ੍ਹਾ ਵਾਕਾਂ ਵਿਚੋਂ "ਬਸੁਧਾ ਬਸਿ ਕੀਨੇ ਸਭ ਰਾਜੇ" ਅਤੇ "ਥੰਮ ਮਾਹਿ ਹਰਿ" ਇਹ ਦੋਏ ਵਾਕ ਦੂਜਿਆਂ ਨਾਲ ਸੰਹਿਤ ਹੋਕੇ ਆਏ ਹਨ।

(੫) ਵਿਕ੍ਰਿਤ ਪਦਾਂ ਦੀ ਸੰਹਿਤਾ–

ਜੋ ਸਬਦ ਮੁਢਲੀ ਪੰਜਾਬੀ ਯਾ ਸਹਸਕ੍ਰਿਤ ਵਿਚੋਂ ਸੰਸਕ੍ਰਿਤ ਪ੍ਰਾਕ੍ਰਿਤ ਅਤੇ ਫਾਰਸੀ ਆਦਿ ਨੇ ਵਿਗਾੜੇ ਸਨ ਯਾ ਇਕ ਦੇ ਵਿਗਾੜੇ ਹੋਏ ਦੂਜੀ ਦੇ ਸਬਦ, ਜਿਨ੍ਹਾ ਨੂੰ ਗੁਰੂ ਸਾਹਿਬ ਨੇ ਅਪਣੇ ਪ੍ਰਤੇ ਤੇ ਵਿਭਕਤੀ ਆਦਿ ਲਗਾਕੇ ਅਪਣੇ (ਸੰਸਕ੍ਰਿਤ) ਬਣਾਕੇ ਗੁਰਬਾਣੀ ਵਿਚ ਸੰਹਿਤ ਕੀਤੇ ਹਨ, ਉਨ੍ਹਾ ਦਾ ਸੰਖੇਪ ਵਰਣਨਸਤਿ– ਸਤਿ, ਲਖ ਣ–ਲਖਣ੍ਹਿ ਵਿਚੋਂ ਸਤ੍ਰਿ ਅਤੇ ਲਖ੍ਰਿਣ ਇਹ ਪਦ ੧ਸਹਸਕ੍ਰਿਤ

---

੧ਪਹਿਲੀ ਭਾਸ਼ਾ ਸਹਸਕ੍ਰਿਤ ਯਾ ਸਹਸਾਕ੍ਰਿਤ ਹੈ । ਜਿਸ ਵਿਚੋਂ ਪ੍ਰਾਕ੍ਰਿਤ ਅਤੇ ਫੇਰ ਸੰਸਕ੍ਰਿਤ ਨਿਕਲੀ ਹੈ । ਸੰਸਕ੍ਰਿਤ ਤੋਂ ਨਿਕਲਨ ਵਾਲੀਆਂ ਦੇਸੀ ਬੋਲੀਆਂ ਦੀ ਪ੍ਰਾਕ੍ਰਿਤ (ਮੂਲ) ਸੰਸਕ੍ਰਿਤ ਨੂੰ ਆਖਿਆ ਗਿਆ। ਇਸ ਪ੍ਰਕਾਰ ਦੋ ਪ੍ਰਕਾਰ ਦੀ ਪ੍ਰਾਕ੍ਰਿਤ ਹੋਈ। ਇਕ ਸੰਸਕ੍ਰਿਤ ਦੀ ਮੂਲ। ਦੂਜੀ ਦੇਸੀ ਬੋਲੀ ਰੂਪ ਪ੍ਰਾਕ੍ਰਿਤ ਦਾ ਮੂਲ ਅਰਥਾਤ ਸੰਸਕ੍ਰਿਤ । ਪਰੰਤੂ ਪ੍ਰਾਕ੍ਰਿਤ (ਮੁਢਲੀ) ਦੀ ਮੂਲ 'ਸਹਸਕ੍ਰਿਤ' ਪ੍ਰਾਕ੍ਰਿਤ ਦੀ ਭੀ ਪ੍ਰਾਕ੍ਰਿਤ ਅਤੇ ਅਨਾਦਿ ਸਮੇਂ ਤੋਂ ਚਲੀ ਆਉਂਦੀ ਹੈ। ਕਿਉਂਕਿ ਸਹਸਾ' ਹੀ ਅਰਥਾਤ ਸੁਭਾਵ ਤੋਂ ਹੀ–ਜੋ ਬਣੇ ਉਹ 'ਸਹਸਾਕ੍ਰਿਤ' ਹੈ। ਇਸੇ ਵਿਚੋਂ ਵੇਦ ਦੀ ਭਾਸ਼ਾ ਬਣੀ ਹੈ। ਅਤੇ ਵੇਦਾਂਗ ਅਰ 'ਦਾਰਸ਼ਨਿਕ' ਸਮੇਂ ਵਿਚ ਜੋ ਭਾਸ਼ਾ ਬਣੀ ਉਹ ਸੰਸਕ੍ਰਿਤ ਹੋਈ। ਇਸਦਾ ਠੀਕ ਨਿਰਣਯ 'ਭਾਸ਼ਾ ਤਤ੍ਵ' ਨਮੇ ਗ੍ਰੰਥ ਵਿਚ ਕੀਤਾ ਜਾਵੇਗਾ।

(ਪੁਰਾਣੀ) ਪੰਜਾਬੀ ਅਤੇ ਵੈਦਿਕ (ਵੇਦਾਂ ਦੀ ਭਾਸ਼ਾ) ਦੇ ਹਨ। ਉਸ ਸਮੇਂ ਵਿਅੰਜਨਾ ਦੇ ਅੰਤ ਵਿਚ ਸ੍ਵਰ ਰਹਿਣ ਦੀ ਦਸ਼ਾ ਵਿਚ 'ਯਰਵ' ਵਿਸ਼ੇਸ਼ ਅਤੇ ਕਦੇ ੨ 'ਲ'—ੜ ਸ੍ਵਰਾਂ ਦੇ ਥਾਂ ਲਗਦੇ ਸਨ। ਇਹ ਪ੍ਰਥਾ ਕਿਸੇ ਨ ਕਿਸੇ ਰੂਪ ਵਿਚ ਅੱਜ ਤਕ ਪੰਜਾਬ ਵਿਚ, ਅਟਕ ਤੋਂ ਲੈਕੇ ਜਲੰਧਰ ਤਕ ਪ੍ਰਚਲਿਤ ਹੈ। ਜੈਸੇ—ਬਾਹੁ—ਬਾਹਿਰ। ਜਾਤਕੁ (ਕਈ ਵਾਰ ਜਾਕਤੁ ਅਥਵਾ ਜਾਤੁਕ) ਵਤ—ਵੜੁ। ਪਤ—ਪੜੁ ਤੇੜ੍ਹੀ—ਚਉੜ੍ਹੀ। ਜੁਲੰਧਰ ਪਾਸ—"ਇਹ ਗੱਲੁ ਸੱਚੁ ਐ" ਇਉਂ ਬੋਲਦੇ ਹਨ। ਸ੍ਰੀ ਗੁਰੂ ਬਾਣੀ ਵਿਚ ਭੀ ਕਰਤਾ ਦੇ ਸ੍ਵਤੰਤਰ ਰੂਪ ਵਿਚ ਹਰ ਥਾਂ ਪਦਾਂਤ ਵਿਚ ਔਂਕੜ ਯਾ ਸਿਆਉਂਦੀ ਹੈ। ਜੈਸੇ—"ਕਹੁ ਨਾਨਕ ਪ੍ਰਭੁ ਸਿਰਾਊਚਾ" ਇਸ ਵਿਚ 'ਪ੍ਰਭੁ' ਦੇ ਉੱਚਾ ਹੋਣ ਦਾ ਵਿਧਾਨ ਹੋਣ ਕਰਕੇ ਲੁਪਤ ਕ੍ਰਿਆ (ਹੈ) ਦਾ ਮੇਲ 'ਊਚਾ' ਨਾਲ ਹੋਣ ਕਰਕੇ 'ਪ੍ਰਭੁ' ਅਭਿਹਿਤ (ਕਥਨ ਦੇ ਵਿਸ਼ੇ) ਹੀ ਨਹੀਂ। ਇਸ ਲਈ 'ਪ੍ਰਭੁ' ਦੇ ਅੰਤ 'ਔਂਕੜ' ਕਾਰਕ ਦੀ ਵਿਭਕਤੀ ਨਹੀਂ ਕਿੰਤੂ ਉਸ ਦਾ ਆਪਣਾ ਅਵਯਵ ਹੀ ਹੈ। ਇਸੇ ਪ੍ਰਕਾਰ "ਤਿਨਿ ਦੇਖਿਆ ਜਿਸੁ ਆਪਿ ਦਿਖਾਏ" ਇਸ ਵਿਚ 'ਤਿਨਿ' ਦੀ ਸਿਆਰੀ ਦਾ ਅਰਥ 'ਨੇ' ਹੈ। ਅਤੇ 'ਆਪਿ' ਦੀ ਸਿਆਰੀ ਕਿਸੇ ਕਾਰਕ ਦੀ ਵਿਭਕਤੀ ਨ ਹੋਣ ਕਰਕੇ 'ਨੇ' ਦਾ ਅਰਥ ਨਹੀਂ ਦਿੰਦੀ। ਤਾਂਤੇ ਇਹ ਇਸ ਪਦ ਦਾ ਨਿਜਦਾ ਅੰਗ ਹੈ। ਉਕਤ ਪ੍ਰਕਾਰ ਦੇ ਔਂਕੜ ਅਤੇ ਸਿਆਰੀ ਉ ਵ ਅਤੇ 'ਯ' ਦੇ ਹੀ ਰੂਪ ਹਨ। ਇਸ ਲਈ ਪੁਰਾਣੀ (ਸਹਸਕ੍ਰਿਤ) ਵਿਚ ਅਜੇਹੇ ਸਬਦਾਂ ਦੇ ਆਦਿ ਵਰਣ ਯਾ ਉਪਧਾ ਨੂੰ ਜਦੋਂ ਉੱਦਾਤ ਵਿਚ ਬੋਲਿਆ ਜਾਂਦਾ ਸੀ। ਤਾਂ ਉਨ੍ਹਾਂ ਦੇ ਅੰਤ ਵਿਚ ਿ ਭੀ ਲਗਾਈ ਜਾਂਦੀ ਸੀ। ਪਿਛੋਂ ਦੀ ਸਹਸਕ੍ਰਿਤ ਵਿਚ 'ਯ' ਨਾਲ ਵਿਕਲਪੀ ਯਾ ਆਦੇਸ਼ ਹੋਕੇ ਆਉਣ ਲਗੀ। ਤਾਂ ਇਨ੍ਹਾਂ ਦੇ 'ਸਤਿ' ਅਤੇ 'ਲਖਣਿ' ਇਹ ਰੂਪ ਬਣੇ। ਜਦੋਂ ਸੰਸਕ੍ਰਿਤ ਬਣੀ ਤਾਂ ਇਨ੍ਹਾਂ ਦਾ ਸਤਯ, ਅਤੇ ਲਖ੍ਯਣ (ਲ ਕ੍ਸ਼ ਣ) ਇਹ ਰੂਪ ਬਣਿਆ। ਇਨ੍ਹਾਂ ਵਿਚ 'ਯ' ਤਾਂ 'ਸਹਸਕ੍ਰਿਤ' ਦਾ ਸੀ ਅਤੇ 'ਕ੍ਸ਼' ਮਿਸ੍ਰਤ ਵਰਣ ਧੁਨੀ ਵਿਸ਼ੇਸ਼ ਦਾ ੧ਅਨੁਵਾਦ ਸੀ। ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਸੰਸਕ੍ਰਿਤ 'ਸਹਸਕ੍ਰਿਤ' (ਪੰਜਾਬੀ) ਨਹੀਂ ਬਣੀ। ਸਗੋਂ ਪੰਜਾਬੀ ਵਿਚੋਂ ਪੁਰਾਣੀ ਪ੍ਰਾਕ੍ਰਿਤ ਅਤੇ ਵੈਦਿਕ ਭਾਸ਼ਾ ਨਿਕਲੀ ਹੈ। ਸੋ 'ਸਤ੍ਯ' ਆਦਿ ਰੂਪ 'ਸਤ੍ਰਿ' ਤੋਂ ਪਿਛੋਂਦੇ ਹਨ। ਪ੍ਰਾਕ੍ਰਿਤ ਵਿਚ ਇਨ੍ਹਾਂ ਦੇ ਰੂਪ 'ਸਚੁ' ਅਤੇ 'ਲਖ੍ਖਣ' ਇਉਂ ਹਨ। ਸ੍ਰੀ ਗੁਰੂ ਬਾਣੀ ਬਣਨ ਦੇ ਸਮੇਂ ਉਕਤ ਪ੍ਰਕਾਰ ਦੇ ਸ਼ਬਦਾਂ ਦੇ ਰੂਪ 'ਸਤਿ' ਅਤੇ 'ਲਖ੍ਯਣ' ਇਉਂ ਬਣ ਗਏ ਜੋ ਸੰਸਕ੍ਰਿਤ ਦੇ ਰਾਹੀਂ ਵਰਤਮਾਨ ਦਸ਼ਾ ਵਿਚ ਮੁੜ ਮਝਲੀ ਪੰਜਾਬੀ ਵਿਚ ਆ

---

੧ਕ੍ਸ਼. ਤ੍ਰ. ਜ੍ਞ ਨੂੰ ਨਾਗੇਸ਼ ਭੱਟ (ਸ਼ੇਖਰਕਾਰ) ਅਤੇ ਵੈਯਾਕਰਣ ਸਿ: ਕੌਮੁਦੀ ਕਾਰ' ਆਦਿ ਸ੍ਵਤੰਤ੍ਰ ਵਰਣ ਨਹੀਂ ਮੰਨਦੇ। ਕਿੰਤੂ ਕੁਝ ਧੁਨੀਆਂ ਦੇ ਅਨੁਵਾਦਕ ਹੀ ਮੰਨਦੇ ਹਨ। ਇਨ੍ਹਾਂ ਦਾ ਪੂਰਾ ੨ ਨਿਰਣਯ 'ਵਿਸ੍ਵ ਵਰਣ ਮਾਲਾ' ਨਾਮੇ ਪੁਸਤਕ ਵਿਚ ਕੀਤਾ ਜਾਵੇਗਾ।

ਗਏ । ਅਤੇ ਇਨ੍ਹਾਂ ਦੇ ਵਿਕਲਪੀ ਰੂਪ 'ਸਤ੍ਰਿ' ਅਤੇ 'ਲਖ੍ਰਿਣ' ਤੇ ਓਹੋ ਮੁਢਲੇ ਹਨ ਰਿਗਵੇਦ ਵਿਚ ਸੈਂਕੜੇ ਸਬਦ ਪੁਰਾਣੀ ਪੰਜਾਬੀ ਦੇ ਅਜੇਹੇ ਹਨ। ਜਿਨ੍ਹਾਂ ਨੂੰ ਅਸੀਂ ਇੰਨ-ਬਿੰਨ ਰੂਪ ਵਿਚ ਅੱਜ ਬੋਲਦੇ ਹਾਂ । ਅਤੇ ਹਜ਼ਾਰਾਂ ਹੀ ਸਬਦ ਰਿਗਵੇਦ ਵਿਚ ਐਸੇ ਹਨ ਜੋ ਰਿਗਵੇਦ ਨੇ ਵਿਗਾੜਕੇ ਲਿਖੇ ਹਨ। ਅਤੇ ਅਸੀਂ ਮਢਲੀ ਅਤੇ ਅੱਜ ਦੀ ਪੰਜਾਬੀ ਵਿਚ ਬੋਲਦੇ ਹਾਂ। ਯਥਾ–ਰਿਗਵੇਦ ਵਿਚਲੇ ਬਾਰ (ਦਰਵਾਜ਼ਾ) ਨੀਚੀ (ਹੇਠ ਨੂੰ) ਆਦਿ ਸ਼ਬਦ ਅਸੀਂ ਅੱਜ ਜਿਉਂ ਕਾ ਤਿਉਂ ਬੋਲਦੇ ਹਾਂ। ਅਤੇ 'ਦਿਨ' ਦਾ 'ਦਨੁ' ਅਰੁ 'ਕਰਾਉਣਾ' ਦਾ 'ਕਰਾਣਾ' ਜਿਨ੍ਹਾਂ ਨੂੰ ਰਿਗਵੇਦ ਨੇ ਵਿਗਾੜਿਆ ਸੀ ਉਨਾਂ ਨੂੰ ਅੱਜ ਕਰਾਉਣਾ ਅਤੇ ਪੋਠੋਵਾਰ ਵਿਚ ਕਰਾਣਾ ਕਰਕੇ ਬੋਲਦੇ ਹਾਂ। ਚੰਮ–ਕੰਮ ਅ ਦਿ ਸਬਦ ਪ੍ਰਾਕ੍ਰਿਤ ਨੇ ਸਹਸਕ੍ਰਿਤ ਤੋਂ ਲੈਕੇ ਕੱਮ੍ਹ-ਚੱਮ੍ਹ ਆਦਿ ਕਰਕੇ ਵਰਤੇ। ਫੇਰ ਸੰਸਕ੍ਰਿਤ ਨੇ ਕਰਮ-ਚਰਮ ਬਣਾਕੇ ਵਰਤੇ। ਬੋਧੀਆਂ ਦੀ 'ਪਾਲੀ' ਭਾਸ਼ਾ ਵਿਚ ਮੁੜ ਓਹੋ ਰੂਪ ਹੋ ਗਿਆ। ਪਰ ਸ੍ਰੀ ਗੁਰੂ ਸਾਹਿਬ ਜੀ ਨੇ ਇਨ੍ਹਾਂ ਨੂੰ ਆਪਣੀ ਸੰਸਕ੍ਰਿਤੀ ਦੇ ਨਿਯਮਾਨੁਸਾਰ ਕੰਮ-ਚੰਮ (ਸੌਖਾ) ਕਰਕੇ ਲਿਖਿਆ ਹੈ। 'ਨੀਮੀ' ਨੂੰ ਸੰਸਕ੍ਰਿਤ ਵਿਚ "ਨਹੀਂ ਮਹਯਮ੍" ਅਰਥਾਤ 'ਮੇਰੇ ਲਈ ਅਥਵਾ ਮੈਨੂੰ ਨਹੀਂ" ਇਉਂ ਹੈ । ਅਜੇਹੇ ਸਬਦ ਗੁਰੂ ਸਾਹਿਬ ਨੇ ਪ੍ਰਾਕ੍ਰਿਤ ਅਤੇ ਸੰਸਕ੍ਰਿਤ ਦੇ ਰਾਹੀਂ ਵਿਗੜੇ ਹੋਏ ਉਕਤ ਰੂਪ ਵਿਚ ਆਪਣੇ ਨਿਯਮਾਨੁਸਾਰ ਸੰਹਿਤ ਕਰ ਲਏ ਹਨ।

ਮੁੱਕ ਜਿਸਨੂੰ ਅਸੀਂ ਅੱਜ ਮੁੱਕ ਜਾਣ, ਮਰਜਾਣ ਅਥਵਾ ਮੁਕਤ ਹੋ ਜਾਣ ਦੇ ਅਰਥਾਂ ਵਿਚ ਬੋਲਦੇ ਹਾਂ, ਸੰਸਕ੍ਰਿਤ ਨੇ ਉਸਨੂੰ ਮੁਕਮ੍ (ਅਵਯਯ ਮੰਨਕੇ)ਕ੍ਰਿਤ ਦਾ 'ਦ' ਪ੍ਰਤੇ ਕਰਕੇ 'ਮੁਕੁੰਦ' ਅਥਵਾ ਮੁਕੰਦ ਬਣਾ ਲਿਆ ਪਰੰਤੂ ਸ੍ਰੀ ਗੁਰੂ ਸਾਹਿਬ ਦੀ 'ਆਮਨਾਯ' ਅਨੁਸਾਰ "ਮੁਕਤਕੰਦ" ਇਸ ਪ੍ਰਕਾਰ ਦਾ 'ਉਪਪਦ ਸਮਾਸ' ਕਰਕੇ 'ਤ' ਲੋਪ ਹੋਕੇ 'ਮੁਕੰਦ ਹੈ। ਅਸਜਰ (ਪਰ ਜਰ)ਆਦਿ ਸਬਦ 'ਅਸਮਦ' ਆਦਿ ਬਣਾਕੇ ਸੰਸਕ੍ਰਿਤ ਨੇ ਵਰਤੇ ਹਨ। ਜੋ ਅੱਜ ਅਸੀਂ (ਅਸ-ਤੁਸ) ਪੋਠੋਹਾਰ ਆਦਿ ਵਿਚ ਅਤੇ ਮਝਲੇ ਤੇ ਪੂਰਬੀ ਪੰਜਾਬ ਵਿਚ ਅਸੀਂ- ਤੁਸੀਂ ਕਰਕੇ ਬੋਲਦੇ ਹਾਂ। ਅਸੀਂ ਅਪਣੇ ਸਹਸਕ੍ਰਿਤ ਦੇ ਸਬਦਾਂ ਨੂੰ ਜੋ ਸੰਸਕ੍ਰਿਤ ਨੇ ਖੋਹ ਲਏ ਸਨ, ਬਹੋੜ ਲਿਆ ਹੈ। ਅਸ਼–ਸਹਸਕ੍ਰਿਤ ਤੇ ਪ੍ਰਾਕ੍ਰਿਤ, ਅਸਪ ਫਾਰਸੀ, ਅਸ੍ਵ-ਸੰਸਕ੍ਰਿਤ ਅਤੇ 'ਅਸੁ' ਮੁੜਕੇ ਸਹਸਕ੍ਰਿਤ, ਜੋ ਅੱਜ ਦੀ ਪਜਾਬੀ ਹੈ। ਅਗਨਾਰ ਸਹਸਕ੍ਰਿਤ, ਅਗਨਿ, ੧ਅੰਗਾਰ, ਅਗਿ - ਸੰਸਕ੍ਰਿਤ ਅਤੇ ੨ਅਗਿ, ਅੱਗ ਅਥਵਾ ਅਗਨਾਰ ਸ੍ਰੀ ਗੁਰੂ ਬ ਣੀ ਵਿਚ ਫੇਰ ਬਣਿ ਗਿਆ ਹੈ। "ਆਤਮੇ ਨੂੰ ਆਤਮੇ ਦੀ ਪਰਤੀਤਿ"

---

੧ਦੇਖੋ ਰਿਗਵੇਦ-ਸਾਯਣ ਭਾਸ਼੍ਯ।

੨ਰਿਗਵੇਦ ਵਿਚ ਆਏ ਹੋਏ ਮੁਢਲੀ ਪੰਜਾਬੀ (ਸਹਸਕ੍ਰਿਤ) ਅਤੇ ਅਜ ਕਲ ਦੀ ਪੰਜਾਬੀ ਵਿਚ ਬੋਲੀ ਦੇ ਸਬਦ। ਪੰਜਾਬੀ ਦੀ ਮਹਤਤਾ ਨਾਮੇ ਪੁਸਤਕ ਵਿਚ ਦੇਖਣਾ।

ਆਦਿ ਵਿਚ 'ਆਤਮਾ' ਦਾ ਸੰਬੰਧਕੀ ਰੂਪ 'ਆਤਮੈ' ਅਤੇ "ਬੋਣੀ ਹੋਇਆ" 'ਅਧਿਆਤਮੀ। ਇਸ ਵਿਚ 'ਅਧਿਆਤਮੀ' ਇਹ ਸੰਸਕ੍ਰਿਤ ਦੇ 'ਅਧਿਆਮਿਕ' (ਤੱਧਿਤ) ਦਾ ਰੂਪ ਹੈ। ਗੁਰੂ ਮਹਾਰਾਜ ਨੇ ਅਪਣੀ ਨਿਯਮ ਪ੍ਰਣਾਲੀ ਅਨੁਸਾਰ ਅਪਣੇ ਵਿਭਕਤੀ ਪ੍ਰਤੇ ਲਾਕੇ ਸੰਸਕ੍ਰਿਤ ਦੇ ਸਬਦ ਅਪਣੇ ਬਣਾ ਲਏ ਹਨ। ਏਸੇ ਪ੍ਰਕਾਰ ਸਾਸਤ੍ਰਗਿ—ਸ਼ਾਸਤ੍ਰਗ੍ਯ ਤੋਂ 'ਸਸਕੀਕ' ਸਸਾਂਕ ਤੋਂ, ਵੈਸੰਤਰ—ਵੈਸ਼੍ਵਾਨਰ ਤੋਂ ਪੋਖਰ—ਪੁਸ਼ਸਕਰ ਤੋਂ ਕਵਲਾਸ-ਕੈਲਾਸ ਤੋਂ। ਕਥੈ,ਰਚੈ ਆਦਿ ਕਥਯੇਤ-ਰਚਯੇਤ ਆਦਿ ਤੋਂ ਵਿਕ੍ਰਿਤ ਕਰਕੇ ਅਪਣੇ ਪ੍ਰਤੇ ਆਦਿ ਦੁਆਰਾ ਸਹਸਕ੍ਰਿਤ ਬਣਾ ਲਏਹਨ। ਧੂਰਿ ਮਯ (ਸੰਸਕ੍ਰਿਤ) ਤੋਂ 'ਰ' ਨੂੰ 'ੜ' ਅਤੇ 'ਯ' ਨੂੰ 'ਇ' ਆਦੇਸ਼ ਕਰਕੇ ਧੂੜ ਮਇ, ਪੱਖ ਵਿਚ ਧੜਮਈ ਫੇਰ 'ਧ' ਨੂੰ 'ਣ' ਆਦੇਸ਼ ਕਰਕੇ 'ਧੂੜ ਮਣੀ' ਬਣਾਯਾ ਗਿਆ। ਕੁਖਿ ਆਦਿ ਸਬਦ ਸਹਸਕ੍ਰਿਤ ਦੇ ਹਨ, ਉਨ੍ਹਾ ਨੂੰ ਦ੍ਰਿਤ ਕਰਕੇ ਪ੍ਰਾਕ੍ਰਿਤ ਨੇ ਅਪਣੇ ਵਿਚ ਲਇਆ । ਫੇਰ ਸੰਸਕ੍ਰਿਤ ਨੇ ਦ੍ਵਿਤ ਵਰਣ ਦੀ ਧੁਨੀ ਦੇ ਅਨੁ-ਵਾਦਕ 'ਖਿ' ਆਦਿ ਅੱਖਰ ਘੜਕੇ, 'ਕੁਕ੍ਸ਼ਿ' ਆਦਿ ਸਬਦ ਬਣਾਏ । ਗੁਰਬਾਣੀ ਵਿਚ ਮਿਸਤ ਅਥਵਾ ਦ੍ਵਿਤ ਦੀ ਪ੍ਰਥਾ ਛਡਕੇ ਅਪਣੀ ਮੁਢਲੀ ਪੰਜਾਬੀ ਅਨੁਸਾਰ 'ਖ੍' ਜਾ 'ਖਿ' ਕਰਕੇ 'ਕੁਖਿ' ਆਦਿ 'ਆਕ੍ਰਿਤੀ ਗੁਣ (ਭੁਖਿ, ਦੁਖਿ, ਰੁਖਿ, ਆਦਿ) ਸੰਗ੍ਯਾ ਵਾਲੇ ਸ਼ਬਦ ਬਹੋੜਕੇ ਅਪਣੇ ਬਣਾ ਲਏ ਗਏ ਹਨ। ਭੁੰਞ, ਲੁੰਞ ਆਦਿ ਮੁਢਲੀ ਭਾਸ਼ਾ ਦੇ ਸਬਦ ਸੰਸਕ੍ਰਿਤ ਵਿਚ ਨਾਮ ਧਾਤੂ, ਯਾ ਕ੍ਰਿਆ ਧਾਤੂ ਸਾਵੇਂ ਦੇ ਸਾਵੇਂ ਮੋੜਕੇ ਅਪਣੇ ਨਿਯਮ ਅਨੁਸਾਰ ਵਰਤੇ ਹਨ । ਪ੍ਰਾਕ੍ਰਿਤ ਦੇ ਣਾਮ, ਙਿਆਨ ਆਦਿ ਸਬਦ 'ਨਾਮ' ਆਦਿ ਦੇ ਥਾਂ ਵਰਤ ਗਏ ਹਨ। ਪਾਰਸੀ ਦੇ ਸ਼ਬਦ 'ਬਿਅਫਤਮ' ਆਦਿਕ ਸੰਸਕ੍ਰਿਤ ਦੇ 'ਪਤ' ਧਾਤੂ ਨਾਲ 'ਵਿ' ਉਪਗਰਗ ਲਾਕੇ'ਲਙ'ਲਕਾਰ ਦੀ ਉਤਮ ਪੁਰਖ,ਇਕਬਚਨੀ ਕ੍ਰਿਆ ਬਿ + ਅਪ-ਤਮ, (ਮੈ ਡਿਗਿਆ) ਇਹ ਰੂਪ ਬਣਾਕੇ'ਬਿਅਫਤਮ'ਅਪਣੀ ਬੋਲੀ ਦਾ ਨਵਾਂ ਪਦ ਬਣਾ ਲਿਆ। ਇਸੇ ਪ੍ਰਕਾਰ ਫਾਰਸੀ ਦੀ ਮੂਲ (ਪਹਿਲੀ ਪ੍ਰਾਕ੍ਰਿਤ) ਦੇ 'ਆਪਤਿ ਸਬਦ ਤੋਂ ਬੈਦਿਕ ਭਾਸ਼ਾ ਦੇ ਸਮੇਂ 'ਪ' ਨੂੰ 'ਉਪਧਮਾਨ' ਕਰਕੇ (ᳵਪ—ᳵਫ) ਆਫ਼ਤ ਅਤੇ ਕ -ਖ਼'ਆਦਿ ਨੂੰ ਜਿਹਬਾ ਮੂਲੀ ਆਦਿ। (ਕ—ਖ਼) ਬਣਾਕੇ'ਸਖਤ'-ਸ਼ਕੱਤ,ਦੁਹਤ੍ਰ ਦੁਖਤਰ, ਅਤੇ ਸਖ਼ਤ ਹਫ਼ਤ ਆਦਿ ਸ਼ਬਦ ਵੈਦਿਕ ਰਿਸ਼ੀਆਂ ਨੇ ਅਪਣੇ ਕਰਲਏ ਸਨ। ਅਤੇ ਸੰਸਕ੍ਰਿਤ ਨੇ ਉਪਧਮਾਨੀ ਅਤੇ ਜਿਹਵਾ ਮੂਲੀ ਛਡਕੇ ਆਪੱਤੀ ,ਆਦਿ ਦੇ ਰੂਪ ਵਿਚ ਬਣਾ ਲਏ ਸਨ ਓਵੇਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਕਤ ਪ੍ਰਕਾਰ ਦੇ ਸਬਦ ਨਿਖੇੜ ਕੇ 'ਆਪਤਿ'ਆਦਿ ਕਰਕੇ ਲਿਖੇ। ਅਤੇ ਜਿਵੇਂ ਸੰਸਕ੍ਰਿਤ ਨੇ ਪਿਛੋਂ ਵਿਆਕਰਣ ਗ੍ਰੰਥਾਂ ਬਿਨਾਂ 'ਲ੍ਰਿ' ਨੂੰ ਅਤਿ ਥੋੜੇ ਸਬਦਾਂ (ਲਾਕ੍ਰਿਤੀ ਲਾਰੰਸ:, ਲਾਦੇਸ਼) ਵਿਚ ਵਰਤਿਆ ਅਤੇ 'ਰ੍ਰਿ' ਨੂੰ ਭੀ ਪਹਿਲਾਂ ਨਾਲੋਂ ਘਟ ਸਬਦਾਂ ਵਿਚ ਵਰਤਿਆ ਓਵੇਂ ਸ੍ਰੀ ਗੁਰਦੇਵ ਨੇ ਅਜੇਹੇ ਵਾਧੂ ਅਤੇ ਬੇਲੋੜੇ ਅਖਰਾਂ ਨੂੰ ਉਕੀ ਤਿਲਾਂਜਲੀ ਦੇਕੇ 'ਰ—ਲ' ਆਦਿ ਨਾਲ ਹੀ ਪ੍ਰਯੋਗ

ਬਣਾਉਣਾ ਯੋਗ ਸਮਝਿਆ ਅਤੇ 'ਸ੍ਰੀ' ਨੂੰ 'ਸਿਰੀ' (ਨਿਖੇੜਕੇ) ਅਤੇ ਨਿਪਾਤਨ ਰੀਤੀ ਨਾਲ 'ਸ੍ਰੀ ਕਰਕੇ ਲਿਖਿਆ 'ਰਿਖੀਸਰ' ਆਦਿ 'ਰ੍ਰਿ' ਵਾਲੇ ਸਬਦਾਂ ਦੇ ਥਾਂ 'ਰਿ ਆਦਿ ਨੂੰ 'ਰ' ਆਦੇਸ਼ ਕਰਕੇ ('ਰਿ' ਦਾ ਅਸਥਾਨੀ 'ਰ' ਮੁਕਤਾ ਲਿਖਕੇ) 'ਰਖੀਸਰ' ਆਦਿ ਪਦ ਲਿਖੇ। ਇਹ ਉਨ੍ਹਾਂ ਦੀ ਅਪਣੀ ਆਮਨਾਯ (ਆਗਮ-ਸੰਪ੍ਰਦਾਯ) ਹੈ। ਅਤੇ ਜਿਵੇਂ ਸੰਸਕ੍ਰਿਤ ਨੇ ਜ-ਞ ਨੂੰ ਇਕੱਠਾ ਕਰਕੇ ਕਿਸੇ ਗੁਣਗਣੀ (ਅਨੁਨਾਸਿਕ ਵਿਸ਼ੇਸ਼) ਧੁਨੀ ਦਾ ਅਨੁਵਾਦਕ 'ਗਜ' ਅਖਰ ਬਣਾਇਆ। ਉਸ ਨੂੰ ਮਗਲੇ ਸਮੇਂ ਦੀ ਸੰਸਕ੍ਰਿਤ ਨੇ ੧ਕੱਚਾ ਪ੍ਰਯੋਗ ਮਥਕੇ ਛਡਿ ਦਿਤਾ। ਅਤੇ ਪੱਕਾ ਪ੍ਰਯੋਗ 'ਗਿਆਨ' ਆਦਿ ਵਿਚ ਸੰਯੁਕਤ ਵਰਣ 'ਗਜ' ਆਦਿ ਧੁਨੀ ਲਈ ਵਰਤਿਆ। ਓਵੇਂ ਸ੍ਰੀ ਗੁਰੂ ਬਾਣੀ ਵਿਚ ਪੁਰਾਣੀ ਧੁਨੀਆਂ ਦੇ ਅਨੁਵਾਦ ਲਈ 'ਗਜ' ਦੇ ਥਾਂ ਕੱਚਾ ਪ੍ਰਯੋਗ 'ਙਿਆਨ' ਆਦਿ ਵਿਚ 'ਙ' ਦਾ ਕੀਤਾ। ਅਤੇ ਪੱਕਾ ਪ੍ਰਯੋਗ ਗਿਆਨ ਆਦਿ ਵਿਚ (ਗਜ਼ਾਨ ਵਾਲਾ) 'ਗਿਆ' ਕਰਕੇ ਲਿਖਿਅ।

ਫਾਰਸੀ ਦੇ'ਪਿਦਰ'ਨੂੰ ਜੋ ਪਿਤ੍ਰ (ਸੰਸਕ੍ਰਿਤ) ਤੋਂ ਬਣਿਆ ਹੋਇਆ ਲਇਆ ਗਿਅ ਸੀ, ਆਪਣੀ ਸ਼ੈਲੀ ਨਾਲ ਿ ਦਾ ਮੁਕਤੇ ਨਾਲ ਆਦੇਸ਼ ਕਰਕੇ 'ਪਦਰ' ਲਿਖਿਆ। "ਹਕ ਹਲਾਲ ਬਖੋਰਹੁ ਖਾਣਾ" ਵਿਚ 'ਖਾਵਹੁ' ਵਾਂਗ- ਉਸੇ ਅਰਥ ਵਿਚ ਅਨੁਮਤਿਆਰਥ ਲਕਾਰ ਦਾ 'ਹੁ' ਪ੍ਰਤੇ ਲਾਕੇ ਸੰਸਕਾਰ ਕਰਿ ਲਿਆ ਗਿਆ ਹੈ।

"ਨਾਨਕ ਗਲਾ ਗੋਈਆਂ" ਇਸ ਵਿਚ 'ਗੋ' ਧਾਤੂ ਨੂੰ ਉਸਦੇ ਪ੍ਰਯਾਇ ਵਾਚੀ 'ਆਖ' ਵਾਂਗ 'ੀਆਂ' ਪ੍ਰਤੇ ਲਾਕੇ ਆਖੀਆਂ ਵਾਂਗ 'ਉਸੇ ਅਰਥ ਵਿਚ ਗੋਈਆਂ' ਪਦ ਬਣਾਇਆ ਏਵੇਂ ਦਾਨੀ (ਜਾਨਣ ਵਾਲਾ) ਦੇ 'ਦ' ਅਤੇ 'ਜ' ਦੀ ਏਕਤਾ ਮੰਨਕੇ ਉਸੇ ਅਰਥ ਵਿਚ ਉਕਤ ਪਦ ਦਾ ਪ੍ਰਯੋਗ ਕੀਤ।

ਅਰਜਦਾਸਤ ਤੋਂ ਅਰਦਾਸ। ਸਾਦ ਬਾਸ ਤੋਂ ਸਾਬਾਸ। ਵਜ਼ੀਫਾ ਤੋਂ ਮਉਦੀਫਾ ਕਾਜ਼ੀ, ਕਾਗਜ਼ ਆਦਿ ਤੋਂ ਕਾਦੀ-ਕਾਗਦ ਆਦਿਕ ਸਬਦ ਲੋਪ ਅਤੇ ਆਦੇਸ ਆਦਿ ਦੇ ਨਿਯਮਾਂ ਨਾਲ ਆਪਣੇ ਅਧਿਕਾਰ ਵਿਚ ਕਰ ਲਏ ਗਏ ਹਨ। ਦਸਮ ਗ੍ਰੰਥ ਸਾਹਿਬ ਵਿਚ ਤਾਂ ਕਿਤੇ ਦ੍ਵਯ ਰੂਪ ਸਬਦ ਦੀ ਵਿਕ੍ਰਿਤੀ, ਕਿਤੇ ਫਾਰਸੀ-ਸੰਸਕ੍ਰਿਤ ਦੇ ਸਬਦਾਂ ਨਾਲ ਆਪਣੇ ਪ੍ਰਤੇ, ਕਿਤੇ ਭਿੰਨ ੨ ਭਾਸ਼ਾਂ ਦੇ ਸਮਸ ਅਤੇ ਕਿਤੇ ਸਬਦ ਹੋਰ ਭਾਸ਼ਾ ਦਾ ਅਤੇ ਪ੍ਰਤੇ ਹੋਰ ਦਾ। ਇਸ ਪ੍ਰਕਾਰ ਅਪਣੀ ਵਿਆਪਕ ਨਿਯਮਾਵਲੀ ਨਾਲ ਸਭ ਬੋਲੀਆਂ ਦੇ ਪਦਾਂ ਦੀ ਵਿਲਖਣ

---

੧ਜੋ ਪ੍ਰਯੋਗ 'ਜ-ਞ' ਦਾ ਪੱਕਾ ਮੰਨਕੇ ਦਯਾਨੰਦ ਨੇ 'ਆਂਗਿਆ-ਗਿਆਨ' ਆਦਿ ਵਿਚ ਕੀਤਾ ਹੈ ਉਹ ਨਿਤਾਂਤ ਅਸ਼ੁੱਧ ਅਤੇ ਵਿਆਕਰਣ ਦੀ ਆਮਨਾਯ ਤੋਂ ਵਿਰੁਧ ਹੈ। ਕਿਉਂਕਿ ਇਹ ਪਦ'ਆਜਞਾ' ਅਤੇ 'ਜਞਾਨ' ਨਹੀਂ। ਆਗਯਾ ਤੇ ਗਿਆਂਨ ਹੈ।

ਹੀ ਸੰਹਿਤਾ ਕੀਤੀ । ਯਥਾ–"ਕਾਰਨ ਕੁਨਿੰਦ ਹੈ" ਇਸ ਵਿਚ 'ਕਾਰਨ' ਸੰਸਕ੍ਰਿਤ ਅਤੇ 'ਕੁਨਿੰਦ' ਅਰਬੀ-ਫਾਰਸੀ। ਇਸੇ ਪ੍ਰਕਾਰ "ਪਰਮੰ ਫਹੀਮੇ" ਵਿਚ 'ਪਰਮੰ' ਸੰਸਕ੍ਰਿਤ 'ਫਹੀਮੇ' ਫਾਰਸੀ ਅਤੇ ਪ੍ਰਤੇ ਅਰ ਪ੍ਰਤ੍ਯਯ ਸੰਸਕ੍ਰਿਤ ਦੇ। "ਅਨੇਕੁਲ ਤਰੰਗ ਹੈ" ਇਸ ਵਿਚ 'ਉਲ' ਪ੍ਰਤੇ ਅਰਬੀ ਦਾ ਹੈ ਅਤੇ "ਰਜੂਅਲ ਨਿਧਾਨੇ" ਵਿਚ ਪੂਰਬਲਾ ਪਦ ਅਰਬੀ ਦਾ, ਅੰਤਿਮ ਸੰਸਕ੍ਰਿਤ ਦਾ ਅਤੇ ਪ੍ਰਤੇ ਦੋਹਾਂ ਦੇ ਆਪੋ ਆਪਣੇ ਹੋਣ ਕਰਕੇ ਮਿਸ਼੍ਰਤ ਸੰਹਿਤਾ ਹੈ। ਪਰੋਛਬ੍ਰਿਤੀ ਦੁਆਰਾ ਅਰਥਾਤ ਪਰੰਪਰਾ ਤੇ ਅੰਗਰੇਜ਼ੀ ਦੇ ਸਬਦਾਂ ਵਿਚ ਭੀ ਆਦੇਸ਼ ਆਦਿ ਨਿਯਮਾਂ ਨਾਲ 'ਨਨ' 'ਨਹੀਂ' ਅਤੇ ਸ਼ੰਕਾ' ਅਰਥ ਵਿਚ ਕ੍ਰਮ ਤੇ ਸੰਸਕ੍ਰਿਤ ਅਤੇ ਅੰਗਰੇਜ਼ੀ ਵਾਲਿਆਂ ਨੇ ਸਹਸਕ੍ਰਿਤ ਤੋਂ ਲਿਆ ਹੈ। ਨੀਅਰੇ (ਨੇੜੇ) ਯੂਨਾਨੀਆਂ ਦੇ ਰਾਹੀਂ ਅੰਗਰੇਜ਼ੀ ਹੁਣ'ਨੀਅਰ'ਅਤੇ ਸ੍ਰੀ ਗੁਰਬਾਣੀ ਵਿਚ "ਸੈਭੋਜਨ ਮੈਨੀਅਰੇ" ਦੁਆਰਾ ਫੇਰਨੀਅਰੇ ਬਣ ਗਿਆ ਹੈ। 'ਅਸ੍ਰੁ' ਸਹਸਕ੍ਰਿਤ ਐਸ (ASS) ਅੰਗ੍ਰੇਜ਼ੀ। ਅਸਪ–ਫਾਰਸੀ, ਅਸ੍ਵ–ਸੰਸਕ੍ਰਿਤ, ਅਤੇ 'ਅਸੁ' ਫੇਰ ਗੁਰਮੁਖੀ।'ਲਵਣ'ਸੰਸਕ੍ਰਿਤ ਲੋਣ ਪ੍ਰਾਕ੍ਰਿਤ,ਲੂਣ ਗੁਰਮੁਖੀ। 'ਅਨ੍ਧਰਾ'ਅੰਨ੍ਹਰਾ, ਪ੍ਰਾਕ੍ਰਿਤ ਅੰਧਰਾ ਹਿੰਦੀ, ਅੰਧਲਾ ਗੁਰਮੁਖੀ। ਗਾਰਵ–ਮੁਢਲੀ ਪੰਜਾਬੀ ਗੌਰਵ ਸੰਸਕ੍ਰਿਤ, ਪ੍ਰਾਕ੍ਰਿਤ–ਗਾਰਵ। ਮਗੁ–ਗੁਰਮੁਖੀ ਮੁਢਲੀ 'ਮਗ੍ਗੁ' ਪ੍ਰਾਕ੍ਰਿਤ ਅਤੇ ਮਾਰਗ ਸੰਸਕ੍ਰਿਤ। ਪੂਰਬੋਕਤ ਵਿਚਾਰ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੂਹ ਦੇਸਾਂ ਦੀਆਂ ਬੋਲੀਆਂ ਦੇ ਸਬਦਾਂ ਨਾਲ ਆਪਣੀ ਸ਼ੈਲੀ ਦੇ ਵਿਭਕਤੀ–ਪ੍ਰਤੇ ਲਾਕੇ ਸਭ ਬੋਲੀਆਂ ਪਰ ਅਧਿਕਾਰ ਜਮਾਕੇ ਅਪਣੀ ਇਕੋ ਅਧਿਆਤਮੀ(ਗੁਰਮੁਖੀ) ਬੋਲੀ ਬਣਾਈ ਅਤੇ ਆਪਣੇ ਸਿੱਧ ਪਦ ਜੋ ਸਹਸਕ੍ਰਿਤ ਦੇ ਲੈਕੇ ਵਰਤੇ ਉਨ੍ਹਾਂ ਦੀ ਵਿਆਕਰਣਕ ਸੰਸਕ੍ਰਿਤੀ ਭੀ ਅਤੇ ਸੰਸਕ੍ਰਿਤ ਜਾਂ ਫਾਰਸੀ ਆਦਿ ਦੇ ਅਵਿਕਾਰੀ ਸ਼ਬਦ ਜਿਉਂ ਕੇ ਤਿਉਂ'ਸਿੱਧ ਸਮ'ਮੰਨਕੇ ਅਪਣੇ ਵਰਣ,ਪਦ ਅਤੇ ਵਾਕਾਂ ਦੀ ਸੰਪ੍ਰਦਾਯ ਵਿਚ ਇਕ ਰੂਪ ਕਰਕੇ ਉੱਪਰ ਦੱਸੀ ਪ੍ਰਕ੍ਰਿਆ ਅਨੁ-ਸਾਰ ਸੰਹਿਤ ਕਰ ਲਏ ਹਨ। ਜਿਸਤੋਂ ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਅਣ-ਗਣਤ ਬੋਲੀਆਂ ਭੀ ਇਕ ਬੋਲੀ ਦੇ ਸੰਚੇ ਵਿਚ ਢਲੀਆਂ ਹੋਈਆਂ ਪ੍ਰਤਖ੍ਯ ਦਿਸ ਰਹੀਆਂ ਹਨ। ਇਹ ਪਰਮ ਪੁਰਖ ਦੀ ਸਰਵੱਗਤਾ ਅਤੇ ਪੂਰਨਤਾ ਦਾ ਪ੍ਰਮਾਣ ਹੈ। ਹੇਠ ਲਿਖੇ ਉਦਾਹਰਣ ਸਹਸਕ੍ਰਿਤ ਤੋਂ ਪ੍ਰਾਕ੍ਰਿਤ, ਉਸਤੋਂ ਸੰਸਕ੍ਰਿਤ ਅਤੇ ਉਸਤੋਂ ਗੁਰਮੁਖੀ ਸ਼ਬਦਾਂ ਦੇ ਹਨ–

| ਸਹਸਕ੍ਰਿਤ | ਪ੍ਰਾਕ੍ਰਿਤ | ਸੰਸਕ੍ਰਿਤ | ਗੁਰਮੁਖੀ |
|---|---|---|---|
| ਪਰਫੁੜ | ਪੋਫਿਅੰ | ਪੁਸ਼੍ਪਿਤਮ੍ | ਪਰਫੜ |
| ਵਾਃਪੋ | ਵਫੋ | ਵਾਸ਼੍ਪ | ਭਾਫ |
| ਬ੍ਰਿਧੰ | ਵਧੰ | ਬ੍ਰਿਧੰ | ਵਧ |
| ਪਕਮ੍ | ਪਿਕੰ | ਪਕ੍ਵਮ੍ | ਪੱਕਾ |

| | | | |
|---|---|---|---|
| ਅਪੱਕੋ | ਅਪਿਕ੍ਰਮ੍ | ਆਪਕ੍ਰਮ੍ | ਫਿੱਕਾ |
| ਸਦ | ਸਇ | ਸ਼ਤ | ਸਉ, ਸੈ |
| ਹੋਦੀ | ਭੋਦੀ | ਭਵਤਿ | ਹੋਂਦੀ-ਹੋਤੀ |
| ਰਿਸ਼ੀ | ਰਿਸੀ | ਰ੍ਰਿਸ਼ੀ | ਰਿਖੀ |

ਇਤਿਆਦਿ ਸ਼ਬਦਾਂ ਦੇ ਰੂਪ ਵਿਚ ਜਿਹੜੀ ਧੁਨੀ ਸੁਭਾਵਿਕ ਸੌਖੀ ਨਿਕਲੇ ਸਹਸ-ਕ੍ਰਿਤ ਦੇ; ਔਖੀ ਅਰਥਾਤ ਦ੍ਵਿੱਤ ਯਾ ਸੰਜੋਗੀ ਅੱਖਰਾਂ ਵਾਲੇ ਪ੍ਰਾਕ੍ਰਿਤ ਦੇ ਨਿਯਮ ਵਿਸ਼ੇਸ਼ ਵਿਚ, ਮਿੱਠੀ ਧੁਨੀ ਵਾਲੇ ਸੰਸਕ੍ਰਿਤ ਦੇ ਅਤੇ ਪ੍ਰਸਾਦ ਗੁਣ ਵਾਲੀ ਸਭ ਬੋਲੀਆਂ ਦੇ ਸਮੂਹੇ ਦੁਆਰਾ ਸੰਹਿਤ ਹੋਈ ੨ ਨਿਯਮਤ ਅਤੇ ਸਫੋਟਾਤ ਮਿਕ ਧੁਨੀ ਵਾਲੇ ਗੁਰਮੁਖੀ ਭਾਸ਼ਾ ਦੇ ਸ਼ਬਦ ਹਨ। ਇਸ ਲਈ ਇਹ ਅਧਿਆ-ਤਮੀ ਸਭ ਭਾਸ਼ਾ ਦੀ ਮਾਤ੍ਰ ਬਣ ਜਾਣ ਕਰਕੇ 'ਆਦਰਸ਼' ਭਾਸ਼ਾ ਹੈ। ਇਸਦਾ ਵਿਸ਼ੇਸ਼ ਨਿਰਣਯ ਵਿਉਤਪੱਤੀ ਅਤੇ'ਸਫੋਟ ਵਾਦ'ਵਿਚ ਹੋਵੇਗਾ। ਇਤਿ ਸੰਹਿਤਾ।

(੫) ਵਰਣਾ ਦਾ ਵਿਸੇਸ਼ ਪ੍ਰਯੋਗ (D. finate usage)

੧. ਵਰਣਾ ਦਾ ਸਾਮਾਨ੍ ਮਾਤ੍ਰ ਪ੍ਰਯੋਗ 'ਨਿਆਸ' ਅਤੇ 'ਸੰਧੀ' ਆਦਿ ਦੇ ਪ੍ਰਕਰਣਾ ਵਿਚ ਦੱਸਿਆ ਗਿਆ ਹੈ। ਏਥੇ ਵਰਣਾ ਦਾ ਅਸਥਾਨ, ਪ੍ਰਯਤਨ ਆਦਿ ਬਦਲ ਜਾਣ ਤੋਂ ਉਚਾਰਣ ਆਦਿ ਦਾ ਵਿਸ਼ੇਸ਼ ਪ੍ਰਯੋਗ ਦਿਖਾਇਆ ਜਾਂਦਾ ਹੈ।

੨. ਸੰਸਕਾਰ ਦੇ ਆਧੀਨ ਵਰਣਾ ਦਾ ਪ੍ਰਯੋਗ ਹੈ । ਅਤੇ ਸੰਸਕਾਰ ੫ ਪ੍ਰਕਾਰ ਦਾ ਹੈ-(ੳ) ਅੱਖਰਾਂ ਦਾ ਲਗਾ-ਮਾਤ੍ਰਾਂ, ਲਗਕੇ, ਵਿਭਕਤੀ ਯਾ ਸੰਬੰਧਕ ਰੂਪ ਤੇ ਪੂਰਣ ਹੋਕੇ ਨਿਆਸ ਜੋਗ ਹੋਣਾ (ਅ) ਯਥਾ ਸ਼੍ਰੁਤੀ 'ਉਚਾਰਣ' ਹੋਣਾ (ੲ) ਭਿੰਨਭਿੰਨ ਲਘੂ-ਦੀਰਘ ਆਦਿ'ਮਾਨ' ਸਹਿਤ ਵਰਤੇ ਜਾਣਾ (ਸ) ਉਚੇ-ਨੀਵੇਂ ਸੁਰ ਵਿਚ ਯਥਾਵਤ ਪੜ੍ਹੇਜਾਣਾ (ਹ) ਯਥਾ ਸੰਨਿਧੀ ਹੋਣਾ।

੩. ਨਿਆਸ ਪ੍ਰਯੋਗ 'ੳ' ਆਦਿ ਸ੍ਵਰ, ਔਂਕੜ ਆਦਿ ਲਗਾਂ ਲਗਣੇ ਤੇ ਉਹ ਪੂਰਨ ਅਥਵਾ ਨਿਆਸ ਜੋਗ ਹੁੰਦੇ ਹਨ। ਯਥਾ-ਉ, ਅ, ਇ।

੪. ਵਿਅੰਜਨਾ ਦੇ ਅੰਤ ਵਿਚ ਕੋਈ ਲਘੂ ਯਾ ਦੀਰਘ ਸ੍ਵਰ ਲਗਣ ਤੇ ਉਹ ਪੂਰੇ ਹੁੰਦੇ ਹਨ।

੫. ਲਘੂ ਸ੍ਵਰ ਦੀ ੧ ਮਾਤ੍ਰਾ ਦੀਰਘ ਦੀਆਂ ਦੋ ਅਤੇ 'ਪਲੁਤ' ਦੀਆਂ ੩ ਮਾਤ੍ਰਾਂ ਹੁੰਦੀਆਂ ਹਨ।

੬. ਵਿਅੰਜਨ ਦੀ ਅੱਧੀ ਮਾਤ੍ਰਾ, ਪੂਰਾ ਹੋਣ ਤੇ ਸ੍ਵਰ ਦੇ ਸਮਾਨਾਧਿਕਰਣ ਮਾਤ੍ਰਾਂ ਹੁੰਦੀਆਂ ਹਨ।

੭. ਸ੍ਵਰ ਵਹਣ ਸੂਤ੍ਰ ਵਾਂਗ ਅਤੇ ਵਿਅੰਜਨ ਮਣੀ-ਵਾਂਗ ਹੁੰਦਾ ਹੈ।

੮. ੳ ਆਦਿ ਸ੍ਵਰਾਂ ਦਾ ਲਿੰਗ ਕ੍ਰਮ ਤੇ ਪੁਲਿੰਗ, ਨਪੁੰਸਕ ਅਤੇ 'ਇਸਤ੍ਰੀ' ਹੈ।

੯. ਯ-ਵ, ਪਦ ਦੇ ਆਦਿ ਵਿਚ ਗੁਰੂ, ਮੱਧ ਵਿਚ ਲਘੂ ਅਤੇ ਅੰਤ ਵਿਚ ਲਘੂਤਰ ਅਰਥਾਤ ਅੱਧੀ ਮਾਤ੍ਰਾ ਵਿਚ (ਬਹੁਤ ਕਰਕੇ) ਹੁੰਦੇ ਹਨ।

੧੦. 'ਹ' ਅੱਖਰ ਸੰਜੋਗ ਰਹਿਤ ਹੋਣ ਤੇ ਕੰਠੀ ਅਤੇ ਯਾਦਿਗਣ ਅਥਵਾ ਪੰਜਵੇਂ ਅੱਖਤ ਨਾਲ ਜੁੜਕੇ ਹਿਰਦੇ ਅਸਥਾਨ ਵਾਲਾ ਹੋ ਜਾਂਦਾ ਹੈ।

੧੧. 'ਕ' ਆਦਿ ਵਿਜਾਤੀ ਅੱਖਰ 'ਅ' ਆਦਿ ਸ੍ਵਰਾਂ ਨਾਲ ਅਲਪ ਪ੍ਰਾਣ ਆਦਿ ਗੁਣਾ ਕਰਕੇ ਸਵਰਣੀ ਹਨ।

੧੨. ਗੁਰਮੁਖੀ ਆਮਨਾਯ ਦੇ ੩੫ ਅੱਖਰ ਅਤੇ ਉਨ੍ਹਾ ਦਾ ਉਚਾਰਣ ਆਦਿ ਸੰਸਕ੍ਰਿਤੀ "ਆਸਾ ਮ: ੧ ਪਟੀ ਲਿਖੀ" ਵਾਲੀ ਬਾਣੀ ਅਨੁਸਾਰ ਪੂਰਨ ਹੈ। ਅਤੇ ਹੋਰ ਪੱਟੀਆਂ ਦੂਜੀਆਂ ਲਿੱਪੀਆਂ ਦੇ ਵਿਪੱਖ ਵਿਚ ਕੇਵਲ ਉਪਦੇਸ਼ ਦ੍ਰਿੜਾਉਣ ਦੇ ਪ੍ਰਯੋਜਨ ਲਈ ਅੱਖਰ–ਆਮਨਾਯ ਦਾ ਉਪਲਛਣ ਵਿਸ਼ੇਸ਼ ਹਨ।

੧੩. ਉ, ਅ, ਇ ਕ੍ਰਮ ਤੇ ਉੱਦਾਤ, ਅਨੁੱਦਾਤ ਅਤੇ ਸ੍ਵਰਿਤ ਦੇ ਸ੍ਵਭਾਵ ਵਾਲੇ ਹਨ।

੧੪. ਅੰ-ਅ: ਅਤੇ ਅੱਧਕ ਦਾ ਪ੍ਰਯੋਗ ਸ੍ਵਰਾਂ ਨਾਲ ਹੁੰਦਾ ਹੈ, ਵਿਅੰਜਨਾ ਨਾਲ ਨਹੀਂ।

੧੫. ਙ, ਞ ਣ, ੜ ਵਰਣ ਸਹਸਕ੍ਰਿਤ ਤਥਾ ਪ੍ਰਾਕ੍ਰਿਤ ਦੀਆਂ ਧੁਨੀਆਂ ਦੇ ਅਨੁਵਾਦਕ ਮੰਨਕੇ ਸ੍ਰੀ ਗੁਰੂ ਬਾਣੀ ਵਿਚ ਪਦ ਦੇ ਆਦਿ ਵਿਚ ਭੀ ਵਰਤੇ ਗਏ ਹਨ।

੧੬. 'ਵਿਪ' ਅੱਖਰ ਵਿਅੰਜਨਾ ਦੇ, ਸੁਪ ਅਤੇ ਧੁਪ ਅੱਖਰ, ਸ੍ਵਰੂਪ ਕਰਕੇ ਤਾਂ ਸ੍ਵਰਾਂ ਦੇ ਹੀ ਰੂਪਾਂਤਰ ਹਨ। ਪਰੰਤੂ ਵਿਸ਼ੇਸ਼ ਪ੍ਰਯੋਜਨ ਨੂੰ ਲੈਕੇ ਭਿੰਨ ੨ ਮੰਨੇ ਗਏ ਹਨ।

੧੭. ਅੰ-ਆਂ ਨੂੰ ਬਾਰਾਂ ਖੜੀ (ਮੁਹਾਰਨੀ) ਵਿਚ ਸੁਪਾਂ ਦੇ ਨਾਲ ਉਚਾਰਣ ਕੀਤਾ ਜਾਂਦਾ ਹੈ।

੧੮. ਗੁਰਮੁਖੀ ਵਿਚ ਕੋਈ ਅੱਖਰ ਦ੍ਵਿਤ ਨਹੀ ਹੁੰਦਾ। ਉਸਦੇ ਥਾਂ ਅੱਧਕ ਹੈ।

੧੯. ਜਿਨ੍ਹਾ ਵਰਣਾ ਦਾ ਸੰਜੋਗ ਹੁੰਦਾ ਹੈ, ਉਨ੍ਹਾਂ ਦਾ ਭੀ ਰੂਪ ਸਪਸ਼ਟ ਦਿਖਾਈ ਦਿੰਦਾ ਹੈ।

੨੦. 'ਸੰਹਿਤਾ' ਵਿਚ ਸੰਧੀਆਂ ਨਿੱਤ, ਆਵੱਸ਼ਕ ਪਰੰਤੂ ਬਾਹੁਲਤਾ ਦੇ ਨਿਯਮ ਨਾਲ ਹਨ।

੨੧. ਸੰਧੀ ਪ੍ਰਕਰਣ ਵਿਚ ਜਿਸਦੀ ਸੰਧੀ ਕਰਨੀ ਹੋਵੇ ਉਸਨੂੰ ਪਹਿਲਾਂ ਬੋਲੀਦਾ ਹੈ। ਅਤੇ ਸੰਧੀ ਸਮੇਂ ਉਹ ਰਖਿਆ ਭੀ ਪਹਿਲਾਂ ਜਾਂਦਾ ਹੈ। ਜੈਸੇ-ਵਿਅੰਜਨ ਦੀ ਸ੍ਵਰ ਨਾਲ ਅਤੇ 'ਹ' ਦੀ 'ਮ' ਨਾਲ ਸੰਧੀ। ਇਉਂ ਕਹਿਣ ਨਾਲ ਵਿਅੰਜਨ ਯਾ 'ਹ' ਪਹਿਲਾਂ ਅਤੇ ਸ੍ਵਰ ਤਥਾ 'ਮ' ਪਿਛੋਂ ਵਰਤਿਆ ਜਾਂਦਾ ਹੈ।

੨੨. 'ਖ' ਆਦਿ ਵਰਣਾ ਦਾ ਕਈਆਂ ਬੋਲੀਆਂ ਵਿਚ ਕੋਈ ਚਿੰਨ੍ਹ ਨਹੀ। ਉਹ ਕ + ਹ ਆਦਿ ਦੋ ੨ ਅੱਖਰ ਮਿਲਾਕੇ 'ਖੇ' ਆਦਿ ਅੱਖਰ ਬਣਾਉਂਦੇ ਹਨ। ਅਤੇ ਕਈ ਕ + ਸ਼ ਅਤੇ ਜ + ਞ ਮਿਲਾਕੇ ਖਾਸ ੨ ਅੱਖਰ ਬਣਾਉਂਦੇ ਹਨ। ਪਰੰਤੂ ਗੁਰਬਾਣੀ (ਗੁਰਮੁਖੀ) ਦੇ ਅੱਖਰ ਲੋੜ ਅਨੁਸਾਰ ਪੂਰਨ ਹਨ। ਕੋਈ ਮਿਸ੍ਰਤ ਨਹੀਂ। ਅਤੇ ਵਿਦੇਸ਼ੀ ਬੋਲੀਆਂ ਦੇ ਕਈ ਅੱਖਰਾਂ ਜਾਂ ਧੁਨੀਆਂ ਦੇ ਅਨੁਵਾਦ ਲਈ ਉਨ੍ਹਾ ਹੇਠ ਸੁੰਨ ਲਾਕੇ 'ਵਿਧੁ' ਸੰਗਿਆ ਵਾਲੇ ਚਿੰਨ੍ਹ (ਜ਼) ਆਦਿ [1]ਬਣਾ ਲਈਦੇ ਹਨ।

---

[1]ਇਹ ਪ੍ਰਯੋਗ ਅਜ ਕਲ ਦੀ ਪ੍ਰਥਾ ਵਿਚ ਕੀਤੇ ਜਾਂਦੇ ਹਨ। ਸ੍ਰੀ ਗੁਰੂ ਬਾਣੀ ਵਿਚ ਤਾਂ 'ਜ਼' ਆਦਿ ਅੱਖਰਾਂ ਦੀਆਂ ਧੁਨੀਆਂ ਹੀ ਮੰਨਕੇ ਚਿਨ ਨਹੀਂ ਲਾਏ। ਲੋੜ ਅਨੁਸਾਰ 'ਵਿਧੁ' ਧੁਨੀਆਂ ਦਾ ਪਾਠ ਹੋ ਸਕਦਾ ਹੈ।

੨੩. ਓ ਦੇ ਆਕਾਰ ਵਿਚ ਰੇਖਾ ਗਣਿਤ ਅਨੁਸਾਰ ਪ ਰੇਖਾਂ (ਸਰਲ, ਤਿਰਛੀ, ਅੱਧੀ ਗੋਲ, ਖੂੰਜਿਆਂ ਵਾਲੀ ਅਤੇ ਪੂਰੀ ਗੋਲ) ਪੂਰਨ ਹੋਣਕਰਕੇ ਸਭ ਅੱਖਰਾਂ ਦੇ ਆਕਾਰ ੧ਇਸਦੇ ਵਿਚੋਂ ਨਿਕਲੇ ਹਨ।

੨੪. ਕੁਝ ਵਿਦੇਸ਼ੀ ਅੱਖਰਾਂ ਦੀਆਂ ਧੁਨੀਆਂ ਲਈ ਸ੍ਰੀ ਗੁਰਬਾਣੀ ਵਿਚ 'ਧੁਪ' ਚਿੰਨ੍ਹ ਅੱਖਰਾਂ ਨਾਲ (ਬਰਾਬਰ ਯਾ ਹੇਠਾਂ) ਲਿਖੇ ਜਾਂਦੇ ਹਨ। ਜੈਸੇ–

੨੫. ਜੇ 'ਰ' ਆਦਿ ਨਾਲ ਵਿਅੰਜਨ ਦਾ ਸੰਜੋਗ ਕਰਨਾ ਹੋਵੇ ਤਾਂ ਰ ਉਸ ਦੇ ਪੈਰ ਵਿਚ ਹੁੰਦਾ ਹੈ। 'ਹ–ਯ' ਉਸ ਦੇ ਬਰਾਬਰ ਵਿਕਲਪ ਕਰਕੇ ਲਗਦੇ ਹਨ।

੨੬. ਸੰਜੋਗ ਤੋਂ ਪਹਿਲਾਂ 'ਵਿਪ' ਉਸੇ ਵਰਗ ਦੇ ਅਨੁਨਾਸਿਕ ਦੇ ਥਾਂ ਆਉਂਦਾ ਹੈ। ਜੇ ਨਾਦੀ ਵਰਣ (ਨਿਰ ਅਨੁਨਾਸਿਕ) ਸੰਜੋਗੀ ਹੋਣ ਤਾਂ ਉਨ੍ਹਾਂ ਵਿਚੋਂ ਪਹਿਲੇ ਉਪਰ ਅੱਧਕ ਅਤੇ ਪਿਛਲਾ ਪੂਰਾ ਲਿਖਿਆ ਜਾਂਦਾ ਹੈ।

੨੭. ਅਨੁਨਾਸਿਕਾਂ ਤੋਂ ਪਹਿਲਾਂ ਟਿੱਪੀ ਵਿਕਲਪ ਕਰਕੇ ਆਉਂਦੀ ਹੈ। ਯਥਾ–ਰੰਙ, ਸਹਲੰਙ, ਪੰਙ, ਭੁੰਞ।

੨੮. ਙ, ਞ, ਣ ਅਤੇ ਟਿੱਪੀ ਬਿੰਦੀ ਤੋਂ ਪਹਿਲਾਂ ਅੱਧਕ ਆਦਿ 'ਵਿਪ' ਨਹੀਂ ਲਗਦੇ

(ਅ) ਉਚਾਰਣ ਅਨੁਸਾਰ–

੧. ਨਾਸਿਕਾ ਵਿਚਦੀ ਉਚਾਰਣ ਕੀਤਿਆਂ ਸੁਰ ਅਨੁਨਾਸਿਕ ਅਤੇ ਉਸ ਤੋਂ ਬਿਨਾ 'ਨਾਦੀ' ਯਾ 'ਸ਼ੁੱਧ' ਕਹਾਉਂਦੇ ਹਨ।

੨. ਅਨੁਸਾਰ ਦੀ ਧੁਨੀ ਤਿੱਖੀ ਅਤੇ ਅਨੁਨਾਸਿਕ ਦੀ ਧੀਮੀ ਹੁੰਦੀ ਹੈ।

੩. ਆਦੇਸ਼ ਹੋਕੇ ਆਇਆ ਹੋਇਆ ਭੀ ਅੰਤਿਮ ਸੁਰ ਵਿਕਲਪ ਕਰਕੇ ਅਤੇ ਪ੍ਰਤੇ ਦੇ 'ਯ-ਵ' ਦਾ ਲੋਪ ਹੋ ਜਾਂਦਾ ਹੈ।

੪. ਉਕਤ ਪ੍ਰਕਾਰ ਦੇ ਅ-ਯ ਦਾ ਕ੍ਰਮ ਤੇ ਪੂਰਾ ਵਿਅੰਜਨ ਅਤੇ 'ਜ' ਹੋ ਜਾਂਦਾ ਹੈ। ਜੈਸੇ 'ਲੋਅ' ਦਾ ਲੋਕ, ਸੂਰਯ ਦਾ ਸੂਰਜ। ਪੱਖ ਵਿਚ ਲੋਪ ਭੀ ਹੁੰਦਾ ਹੈ। ਜੈਸੇ 'ਸੂਰ' ਆਦਿ।

੫. ਕ੍ਰਿਦੰਤ, ਸਮਾਸ ਅਤੇ ਤੱਧਿਤ ਦੇ ਅੰਤਲਾ ਸੁਰ ਅਤੇ ਯ, ਵ ਦਾ ਲੋਪ ਨਹੀਂ ਹੁੰਦਾ ਉਨ੍ਹਾਂ ਦਾ ਉਚਾਰਨ ਵਿਅੰਜਨ ਵਾਂਗ ਰਤੀ ਕੁ ਕਰੜਾ ਜਿਹਾ ਹੁੰਦਾ ਹੈ।

੬. ਸੰਜੋਗਾਂਤ ਪਦ ਦੇ ਅੰਤਿਮ ਸੁਰ ਅਥਵਾ 'ਯ' ਦਾ ਉਚਾਰਨ ਪੂਰਾ ੨ ਹੁੰਦਾ ਹੈ। ਜੈਸੇ- ਸਤਯ ਅਥਵਾ 'ਸਚਿ' ਵਿਚਲੇ ਯ, ਅਤੇ ਸਿਹਾਰੀ ਦਾ।

੭. 'ਸਤਿ' ਅਥਵਾ 'ਸਚਿ' ਆਦਿ ਵਿਚ ਸਿਆਰੀ ਅਤੇ 'ਤਤੁ' ਆਦਿ ਵਿਚ ਔਂਕੜ ਯ-ਵ ਦਾ ਹੀ ਵਿਕਾਰ ਹੈ–

੮. ਉਕਤ ਪਦਾਂ ਵਿਚਲੇ ਆਦਿਲੇ ('ਸ' ਤੇ 'ਤ' ਆਦਿ) ਵਰਣਾਂ ਦਾ ਉਚਾਰਣ

---

੧ਅਸੀ ਗਿਆਨੀ ਰਾਮ ਸਿੰਘ ਜੀ 'ਵੈਂਡਾਲਾ' (ਜ਼ਿਲਾ ਜਾਲੰਧਰ) ਕੋਲਲੱਕੜੀ ਦੇ ਬਣਾਏ ਹੋਏ ਓ ਦੇ ਆਕਾਰ ਵਿਚੋਂ ਹੀ ੩੫ ਅੱਖਰਾਂ ਦੀਆਂ ਸ਼ਕਲਾਂ ਵਿਖਲਾਉਣ ਵਾਲਾ ਜੰਤ੍ਰ ਵੇਖਿਆ ਸੀ।

ਅੱਧਕ ਨਾਲ ਕਰਨਾ ਚਾਹੀਏ, ਕਿਉਂਕਿ ਉਕਤ ਪਦ ਸੰਜੋਗਾਂਤ ਦੇ ਤੁੱਲ ਹਨ।

੯. ਇਨ੍ਹਾਂ ਪਦਾਂ ਵਿਚਲੇ ਸ੍ਵਰ ਅਤੇ ਅਧ੍ਸ੍ਵਰ (ਯ–ਵ) । ਇਨ੍ਹਾ ਦੇ ਨਿਜ (ਅਸਲ) ਰੂਪ ਦੇ ਹੀ ਅੰਗ ਹਨ । ਅਤੇ 'ਵਿਭਕਤੀ' ਯਾ ਪ੍ਰਤੇ ਰੂਪ ਤੇ ਨਹੀ ੧ਆਏ।

੧੦. ਜੇ ਸ੍ਵਰ ਤੋਂ ਪਰੇ ਕੋਈ ਪਦਾਂਸ਼ ਅਥਵਾ ਪ੍ਰਤੇ ਰੂਪ ਤੇ ਯ–ਵ ਆਵੇ ਤਾਂ ਭੀ ਉਸ ਦਾ ਲੋਪ ਨਹੀਂ ਹੁੰਦਾ। ਜੈਸੇ–'ਪ੍ਰਿਯ' ਅਤੇ 'ਕੇਸਵ' ਆਦਿ ਦੇ ਯ–ਵ।

੧੧. ਗੁਰਬਾਣੀ ਵਿਚ ਆਏ ਹੋਏ ਸੰਸਕ੍ਰਿਤ ਆਦਿ ਦੇ 'ਸਿੱਧ ਸਮ' ਅਤੇ 'ਸਾਧ੍ਯਸਮ ਸਬਦਾਂ ਦਾ ਉਚਾਰਣ ਅਪਣੀ 'ਆਮਨਾਯ' ਅਨੁਸਾਰ ਹੀ ਠੀਕ ਹੈ। ਜੈਸੇ 'ਐ' ਤੇ 'ਔ' ਨੂੰ ਉਕਤ ਸੁਪਧੁਨੀ ਅਨੁਸਾਰ ਹੀ ਬੋਲਿਆ ਜਾਵੇਗਾ। ਸੰਸਕ੍ਰਿਤ ਵਾਂਗ 'ਅਈ' ਤੇ 'ਅਊ' ਕਰਕੇ ਉਦਾਰਨ ਨਹੀਂ ਕੀਤਾ ਜਾਵੇਗਾ।

੧੨. ਯਵਨੀ ਭਾਸ਼ਾ ਦੀਆਂ ਧੁਨੀਆਂ (ਜ਼ ਆਦਿ) ਦਾ ਉਚਾਰਣ ਨਿਜ ਸੰਪ੍ਰਦਾਯ ਅਨੁਸਾਰ ਹੀ ਹੋਵੇਗਾ । ਪਰੰਤੂ ਉਨ੍ਹਾ ਦਾ ਅਰਥ ਓਸੇ ਭਾਸ਼ਾ ਦੇ ਸੰਕੇਤ ਦ੍ਵਾਰਾ ਓਹੋ ਲਇਆ ਜਾਵੇਗਾ ਜੈਸੇ–"ਜਨ ਪਦਰ ਬਿਰਾਦਰਾਂ" ਵਿਚ 'ਜਨ (ਜ਼ਨ) ਦਾ ਅਰਥ ਵਹੁਟੀ, ਅਤੇ 'ਪਦਰ' (ਪਿਦਰ) ਦਾ ਅਰਥ ਪਿਤਾ। ਤਥਾ ਕਾਦੀਆ (ਕਾਜ਼ੀਆਂ) ਆਦਿ ਦਾ ਅਰਥ ਕਾਜ਼ੀ ਆਦਿ ਹੀ ਗ੍ਰਿਹਣ ਕੀਤਾ ਜਾਵੇਗਾ। ਏਵੇਂ ਹੀ 'ਰਖੀਸਰ' ਆਦਿ ਦੇ ਪਾਠ ਤੋਂ 'ਰਿਖੀਸਰ' ਆਦਿ ਹੀ ਅਰਥ ਲਇਆ ਜਾਵੇਗਾ।

੧੩. ਗੁਰਬਾਣੀ ਵਿਚ ਟਿੱਪੀ ਅਤੇ ਅੱਧਕ ਆਦਿ 'ਵਿਪ' ਦੇ ਚਿੰਨ੍ਹ ਬਹੁਤ ਘੱਟ ਹਨ ਉਨ੍ਹਾ ਦਾ ਉਚਾਰਨ ਉਦਾਤ ਆਦਿ ਸ੍ਵਰ ਦੇ ਫੇਰ ਨਾਲ ਅਰਥ ਦੇ ਅਨੁਕੂਲ ਹੀ ਕੀਤਾ ਜਾਵੇਗਾ।

੧੪. ਅਨੁਨਾਸਿਕਾਂ ਦਾ ਉਚਾਰਣ, ਪ੍ਰਯੋਜਨ ਭੇਦ ਕਰਕੇ ਭਿੰਨ ੨ ਹੁੰਦਾ ਹੈ। ਜੈਸੇ 'ਮੈ' ਅਤੇ 'ਨੂੰ' ਆਦਿ ਵਿਚ ਅਨੁਨਾਸਿਕ ਅਤੇ 'ਮੇਰਾ' ਆਦਿ ਵਿਚ 'ਮ' (ਅਨੁਨਾਸਿਕ) ਦਾ ਉਚਾਰਣ 'ਨਾਦੀ' ਹੈ।

੧੫. ਸ੍ਰੀ ਗੁਰੂ ਬਾਣੀ ਦੇ ਪਾਠ ਦਾ ਉੱਚਾਰਣ ਅੱਖਰਾਂ ਦੀ ਯਥਾ ਸੰਨਿਧੀ, ਯਥਾ ਮਾਨ, ਯਥਾ ਸ੍ਵਰ (ਉੱਦਾਤ ਆਦਿ) ਯਥਾ ਧੁਨੀ ਅਤੇ 'ਯਥਾ ਅਸਥਾਨ-ਪ੍ਰਯਤਨ' ਕਰੇ।

੧੬. ਸੰਜੋਗ, ਨਿਆਸ, ਸੰਧੀ, ਸੰਹਿਤਾ ਅਤੇ ਪਦ ਛੇਦ ਦੇ ਅਨੁਸਾਰ ਪੜ੍ਹਨਾ ਚਾਹੀਏ।

੧੭. ਇਕ ੨ ਵਰਣ ਨੂੰ ਨਿਖੇੜਕੇ, ਪਰ ਨਾਲੋ ਨਾਲ ਉਚਾਰਣ ਕਰੋ।

੧੮. ਅੱਖਰ ਖਾਕੇ, ਤੋੜਕੇ, ਗਾਂਕੇ, ਕੰਬ ਕੇ, ਗੁਣਗੁਣਾ, ਕਾਹਲੀ ਨਾਲ ਯਾ ਲੰਬੀ

---

੧ਇਨ੍ਹਾ ਦਾ ਵਿਸ਼ੇਸ਼ ਵਰਣਨ ਸਮਾਸ ਤੇ ਤੱਧਿਤ ਆਦਿ ਰੂਪ ਪ੍ਰਾਤਿਪਦਿਕ ਮਾਤ੍ਰ ਦੇ ਅੰਤ ਦੀ ਵਿਚਾਰ ਅਤੇ ਲਿੰਗ ਬੋਧ ਵਿਚ ਆਵੇਗਾ।

ਧੁਨੀ ਨਾਲ ਅਵਿਅਕਤ (ਗੁਪਤ) ਜਿਹਾ, ਤੋਤਲਾ ਜਿਹਾ, ਯੋਗ੍ਯ ਪ੍ਰਯਤਨ ਅਤੇ ਅਸਥਾਨ ਵਿਚ ਨ ਬੋਲਣਾ, ਪਾਠ ਦੀ ਲਯ ਵਿਚ ਨ ਬੋਲਣਾ, ਕਾਂ ਜੈਸੇ ਭੈੜੇ ਸ੍ਵਰ ਵਿਚ ਬੋਲਣਾ ਮਨਮਤਿ ਹੈ।

੧੯. ਅਰਥ ਦੇ ਗਿਆਨ, ਰਹਿਤ ਪਾਠ ਨਿਸਫਲ ਅਤੇ ਪ੍ਰਯਾਇ ਪਾਠ ਅਥਵਾ ਪਾਠਾਂਤਰ ਕਰਕੇ ('ਜੀਅ ਕਾ' ਦੇ ਥਾਂ 'ਮਨ ਕਾ')ਕਰਕੇ ਬੋਲਣਾ ਮਹਾਂ ਪਾਪ ਹੈ।

੨੦. ਬਾਣੀ ਦੇ ਪਾਠ ਕ੍ਰਮ ਦੇ ਵਿਰੁਧ ਹਿੰਦੂਆਂ ਦੀ "ਬਰਨੀ" ਆਦਿਵਾਂਙ ਇਕ ੨ ਤੁਕ ਯਾ ਸਬਦ ਨਾਲ ਇਕ ੨ ਸਬਦ ਯਾ ਤੁਕ ਪੜ੍ਹਕੇ 'ਸੰਪੁਟ' ਆਦਿ ਪਾਠ ਕਰਨੇ ਭੀ (ਗੁਰਬਾਣੀ ਦਾ 'ਕ੍ਰਮ' ਭੰਗ ਹੋ ਜਾਣ ਕਰਕੇ) ਸਖਤ ਬੇ-ਅਦਬੀ ਹੈ।

੨੧. ਸ੍ਰੀ ਗੁਰੂ ਬਾਣੀ ਵਿਚ ਵਿਪ, ਟਿੱਪੀ, ਬਿੰਦੀ, ਅੱਧਕ ਅਤੇ ਉਪਧ ਤਥਾ 'ਧੁਪ' ਦਾ ਉਚਾਰਣ ਭਿੰਨ ੨ ਦੇਸ਼ ਦੀ ਪ੍ਰਥਾ ਅਨੁਸਾਰ ਕਰਨਾ ਦੋਸ਼ ਨਹੀ। ਅਰਥਾਤ ਇਨ੍ਹਾ ਵਿਚੋਂ ਕਈਆਂ ਦਾ ਚਿੰਨ੍ਹ ਪ੍ਰਗਟ ਨ ਹੋਣ ਕਰਕੇ ਨਿਪਾਤਨ ਦੁਆਰਾ ਯਥਾ ਯੋਗ੍ਯ ਹੀ ਹੋਣਾ ਚਾਹੀਏ । ਨਹੀਂ ਤਾਂ ਅਰਥ ਦਾ ੧ਅਨਰਥ ਹੋ ਜਾਵੇਗਾ। ਕਿਉਂਕਿ 'ਕਰਤਾ' ਦਾ ੨ਅਰਥ ਕ੍ਰਮ ਅਤੇ 'ਸ੍ਰੋਤਾ' ਦਾ ਸਬਦ ਕ੍ਰਮ ਬਲੀ ਹੁੰਦਾ ਹੈ। ਇਸ ਲਈ ਗੁਰੂ ਸਾਹਿਬ ਦਾ ਅਰਥ ਕ੍ਰਮ ਬਲੀ ਮੰਨਕੇ ਉਸਦੇ ਅਨੁਸਾਰ ਹੀ ਪਾਠ ਕਰੋ ਅਤੇ ਸ੍ਰੋਤੇ ਨੂੰ ਤਦਨੁਕੂਲ ਸਬਦ ਕ੍ਰਮ ਸੁਣਾਓ।

੨੨. ਧੁਪ ਸਹਿਤ ਵਰਣ ਤੋਂ ਪਹਿਲੇ ਵਰਣ ਦੇ ਸ੍ਵਰਿਤ ਹੋਣ ਤੇ 'ਹ' ਦਾ ਧੁਪ ਪਰਲੇ (ਸੰਜੋਗੀ) ਦੇ ਹੇਠਾਂ ਲਾਈਦਾ ਹੈ । ਪਰ ਜਦੋਂ ਆਦਿਲਾ ਵਰਣ ਉੱਦਾਤ ਹੋਵੇ ਤਾਂ 'ਹ' ਅੰਤਿਮ ਵਰਣ ਹੇਠ ਲਿਖਿਆ ਜਾਂਦਾ ਹੈ। ਜੈਸੇ–ਕਾਨ੍ਹ–ਕੀਨ੍ਹਾ।

੨੩. 'ਹ' ਨ-ਮ ਅਤੇ ਅਨੁਨਾਸਿਕ ਯ–ਵ-ਲ ਦੇ ਆਦਿ ਯਾ ਅੰਤ ਵਿਚ ਸੰਜੁਗਤ ਹੋਕੇ ਹਿਰਦੇ (ਨਾਭਿ) ਅਸਥਾਨ ਵਾਲਾ ਹੋ ਜਾਂਦਾ ਹੈ । ਅਤੇ ਉਸਦਾ ਉਚਾਰਣ ਮੰਦ੍ਰ ਧੁਨੀ ਵਿਚ ਹੁੰਦਾ ਹੈ। ਜੈਸੇ–ਨ੍ਹਾਤਾ, ਬ੍ਰੰਮ ਗਿਆਨ, ਸਮਾਲ ਆਦਿ ਵਿਚ।

੨੪. 'ਹ' ਰ ਦੇ ਨਾਲ ਜੁੜਕੇ ਮੂਰਧਨੀ (ਮਸਤਕ ਵਿਚ ਉਚਾਰਣ ਹੋ ਜਾਂਦਾ ਹੈ।

੨੫. ਵਰਣ ਦੇ ਉਚਾਰਣ ਕਰਨ ਲਈ ਤਾਲੂ ਆਦਿ ਅੰਗਾਂ ਨਾਲ ਜਿਹਵਾ ਆਦਿ ਦਾ ਸਪਰਸ਼ ਕਰਨ ਲਈ ਜੋ ਤਾਣ ਅਤੇ ਰੀਤੀ ਲਗਦੀ ਹੈ ਉਹ ਪ੍ਰਯਤਨ ਹੈ। ਉਸ ਨਾਲ ਸ੍ਵਰ ਬਾਹਰ ਹੁੰਦਾ ਹੈ। ਅਤੇ ਉਸਦੀ ਧੁਨੀ 'ਸ਼੍ਰੁਤੀ' ਅੰਦਰ ਰਹਿੰਦੀ ਹੈ।

੨੬. ਵਿਆਕਰਣ ਵਿਚ ਕਿਸੇ ਵਸਤੂ ਦੇ ਵਾਚਕ ਸ਼ਬਦ ਦੀ ਜਾਤੀ ਬਣਤਰ ਅਤੇ

---

੧ਪਾਠ ਅਤੇ ਠੀਕ ਅਰਥ ਕ੍ਰਮ ਸਮਝਣ ਲਈ ਸ੍ਰੀ ਗੁਰੂ ਬਾਣੀ ਦੇ ਨਿਯਮ ਨਿਘੰਟ ਹੀ ਪ੍ਰਮਾਨ ਹਨ ।

੨ਪਾਠ ਕ੍ਰਮ ਭੀ 'ਸਿਖ੍ਯਾ' (ਸ੍ਵਰ ਯਾ ਵਰਣ ਦਾ ਵਿਧਾਇਕ ਸ਼ਾਸਤ੍ਰ) ਦਾ ਅੰਗ ਹੋਣ ਕਰਕੇ ਸੰਖੇਪ ਤੇ ਪਾਠ ਸੰਬੰਧੀ ਵਿਚਾਰ ਕੀਤੀ ਹੈ।

ਰੂਪਾਂਤਰ ਆਦਿ ਦਾ ਵਿਚਾਰ ਹੀ ਮੁਖ ਹੈ । ਵਸਤੂ (ਵਾਚਯ) ਦਾ ਵਿਚਾਰ ਮੁਖ ਨਹੀਂ। ਜੈਸੇ "ਸਿੰਘ" ਵਿਆਕਰਣ ਵਿਚ ਪੁਲਿੰਗ ਹੈ ਇਸ ਵਾਕਿ ਦਾ ਆਸ਼ਾ 'ਸਿੰਘ' ਪਦ ਦੇ ਦੱਸਣ ਦਾ ਹੈ ਨਾਕਿ ਸਿੰਘ ਪਦਾਰਥ ਦਾ।

੨੮. ਵਿਆਕਰਣ ਵਿਚ ਜੋ ਸੰਗਿਆ ਕਿਸੇ ਪਦਾਰਥ ਲਈ ਘੜੀ ਜਾਂਦੀ ਹੈ, ਕੇਵਲ ਉਸ ਤੋਂ ਹੀ ਅਰਥ ਦਾ ਗ੍ਰਹਿਣ ਹੁੰਦਾ ਹੈ । ਜੈਸੇ ਜੋ ਅੱਖਰ ਆਪਣੇ ਆਪ ਬੋਲੇ ਉਸਦੀ 'ਸ੍ਵਰ' ਸੰਗਿਆ ਹੈ ਤਾਂ ਏਥੇ 'ਸ੍ਵਰ' ਪਦ ਤੋਂ ਸ੍ਵਰ ਪਦ ਦਾ ਰੂਪਾਂਤਰ ਆਦਿ ਸਾਧਨ ਦਾ ਭਾਵ ਨਹੀਂ ਹੋਵੇਗਾ ਕਿੰਤੂ ਉ. ਅ. ਇ ਰੂਪ ਕਿਸੇ ਵਸਤੂ ਦਾ ਗ੍ਰਹਿਣ ਹੋਵੇਗਾ।

੨੯. ਵਰਣਾ ਦੇ ਅੰਦਰਲੇ ਪ੍ਰਯਤਨ ਮਨ-ਬੁਧਿ ਅਰਥਾਤ 'ਪਸ਼ਯੰਤੀ ਅਰੁ 'ਮੱਧਮਾ' ਵਿਚ ਅਤੇ ਬਾਹਰਲੇ ਪ੍ਰਯਤਨ ਮੁਖ ਦੇ ਅੰਗਾਂ ਵਿਚ ਉਚਾਰੀਦੇ ਹਨ।

੩੦. 'ਓ' ਦਾ ਪ੍ਰਕ੍ਰਿਆ ਵਿਚ 'ਨਾਭੀ' ਅਸਥਾਨ ਅਤੇ ਪ੍ਰਯੋਗ ਵਿਚ 'ਓਸ਼ਟ' ਹੋ ਜਾਂਦਾ ਹੈ ।

੩੧. 'ਧੁਪ' ਦੇ ਜੋਗ ਨਾਲ ਸਭ ਸ੍ਵਰਿਤ ਅੱਖਰਾਂ ਦਾ 'ਹਿਰਦਾ' ਅਤੇ ਉੱਦਾਤ ਵਰਣਾ ਦਾ 'ਤਾਲੂ' ਤਥਾ ਅਨੁੱਦਾਤ ਅੱਖਰਾਂ ਦਾ 'ਕੰਠ ਅਸਥਾਨ ਹੋ ਜਾਂਦਾ ਹੈ।

੩੨. ਅੱਖਰ ਆਮਨਾਯ ਅਨੁਸਾਰ 'ਕ' ਆਦਿ ਦਾ ਉਚਰਣ 'ਕੈ' ਅਥਵਾ 'ਕਕਾਰ' ਆਦਿ ਨਹੀਂ ਕਿੰਤੂ 'ਕੱਕਾ' ਆਦਿ ਹੈ । "ਕਾਖੈ, 'ਫੈ' ਆਦਿ ਉਚਾਰਣ ਦਾ ਹੇਤੂ ਦੂਜੀਆਂ ਬੋਲੀਆਂ ਦੀ ਧੁਨੀਆਂ ਦਾ ਅਨੁਵਾਦ ਹੈ । ਇਸਦਾ ਦ੍ਰਿਸ਼ਟਾਂਤ 'ਰ੍ਰੀ—'ਲ੍ਰੀ' ਆਦਿ ਅੱਖਰਾਂ ਦਾ ਉਚਾਰਣ ਹੈ ਜੋਕਿ ਦੂਜੀ ਬੋਲੀਆਂ ਦੀ ਧੁਨੀਆਂ ਦੇ ਅਨੁਵਾਦ ਲਈ ਹਨ, ਅਪਣੇ ਅੱਖਰ ਨਹੀਂ ।

੩੩. ਪਦਾਂਤ ਦੇ ਅੰਤਿਮ ਅੱਖਰ ਯਾ ਅਵਗ੍ਰਹ ਸ੍ਵਰ (ਜਿਸ ਤੇ ਬਿਸ੍ਰਾਮ ਹੋਵੇ, 'ਈ' ਹੋਵੇ ਤਾਂ ਉਹ 'ਸਪ੍ਰਿਸ਼ਟ' ਪ੍ਰਯਤਨ ਵਾਲਾ (ਨਿੱਗਰ) ਹੁੰਦਾ ਹੈ ਜਸੇ ਪਾਇਕ ਦੀ 'ਇ' ਅਤੇ 'ਕਾਰਯ' ਦਾ ਕਾਰਜ।

੩੪. ਪਦ ਦੇ ਜਾ ਸੰਜੋਗ ਦੇ ਆਦਿ ਅਥਵਾ 'ਅਵਗ੍ਰਹ' ਵਿਚਲੇ 'ਯ' ਦਾ ਉਚਾਰਣ 'ਜ' ਹੁੰਦਾ ਹੈ। ਜੈਸੇ 'ਸੰਯੁਕਤ' ਦਾ ਸੰਜੁਗਤ ਅਤੇ 'ਕਾਰਯ' ਦਾ ਕਾਰਜ। ਬਾਹਜ। ਇਥੇ 'ਸਮ' ਉਪਸਰਗ ਦੇ ਉਪਰ ਬਿਸ੍ਰਾਮ ਹੋਣ ਕਰਕੇ 'ਅਵਗ੍ਰਹ' ਹੈ। ਅਤੇ ਕਾਰਯ ਆਦਿ ਵਿਚ 'ਕਾ' ਆਦਿ 'ਅਵਗ੍ਰਹ' ਹੈ।

੩੫. ਜੇ 'ਹ' ਯਾਦਿ ਗਣ ਵਿਚਲੇ ਅੱਖਰ ਤੋਂ ਪਰੇ ਜਾਂ ਉਰੇ ਸੰਜੋਗੀ ਹੋਵੇ ਤਾਂ ਹਿਰਦੇ ਵਿਚ ਉਚਾਰਿਆ ਜਾਂਦਾ ਹੈ।

੩੬. 'ਸੁਪ' ਚੌਥਾਈ ਮਾਤ੍ਰਾ ਵਿਚ ਸ੍ਵਰਾਂ ਦੇ ਨਾਲ ਮਿਲਕੇ ਵਿਅੰਜਨਾਂ ਦੇ ਅਸਥਾਨ ਭੀ ਬਦਲ ਦਿੰਦੇ ਹਨ। ਜੈਸੇ- ਸਤ੍ਰਿ ਅਤੇ ਲਖਿਣ ਆਦਿ ਵਿਚ ਹੇਠਲਾ 'ਸੁਪ' ਤ—ਖ ਦੇ ਅਸਥਾਨ ਦੰਤ ਅਤੇ ਮਸਤਕ ਨੂੰ ਕ੍ਰਮ ਤੇ ਚਵਰਗੀਆਂ ਤੁੱਲ ਅਤੇ ਕੰਠ-ਤਾਲੂ-ਮੱਧ ਬਣਾ ਦਿੰਦਾ ਹੈ। ਪ੍ਰਯਤਨ ਭੀ ਅਲਪ ਪ੍ਰਾਣੀ ਕਰ ਦਿੰਦਾ ਹੈ।

(ੲ) ਲਘੂ, ਗੁਰੂ ਆਦਿ ਦੇ 'ਮਾਨ' ਅਨੁਸਾਰ–

੧. ਛੰਦ ਅਥਵਾ ਤਾਲ ਦੀ ਮਾਤ੍ਰਾ ਦੇ ਵਾਧੇ-ਘਾਟੇ ਲਘੂ-ਗੁਰੂ ਦਾ 'ਮਾਨ' ਬਦਲ ਜਾਂਦਾ ਹੈ। ਅਤੇ ਉਸਦਾ ਚਿੰਨ੍ਹ ਮਾਤ੍ਰਾ ਦੇ ਰੂਪ ਵਿਚ 'ਧੁਪ' ਵਾਂਗ ਕਰਿ ਦਿੱਤਾ ਜਾਂਦਾ ਹੈ। ਜੈਸੇ "ਮਨੋ ਲੋਭੀਆ" ਵਿਚ ਅਸਲ ਪਦ ਤਾਂ 'ਮਨੁ' ਹੈ। ਪਰੰਤੂ ਤਾਲ ਵਿਚ ੧ ਮਾਤ੍ਰਾ ਵਧਾਉਣ ਲਈ 'ਹੋੜਾ ਭੀ ਕੀਤਾ ਗਿਆ ਹੈ। ਪੁਨਾ–

੨. "ਨਪਾਈਐ ਜੁੋਨੀਐ" ਦੇ 'ਜੋ' ਨੂੰ ਲਘੂ ਪੜ੍ਹਨ ਲਈ ਹੇਠਾਂ ਔਂਕੜ ਕਰਿ ਦਿਤਾ ਹੈ। ਅਤੇ "ਚਰਨ ਕਮਲ ਸੰ ਲਾਗੋ ਮਾਨੁ" ਇਸ ਵਿਚ ਛੰਦ ਦਾ ਅੰਤਿਮ ਸ੍ਵਰ ਮੇਲਣ ਲਈ 'ਮਨੁ' ਨੂੰ 'ਮਾਨੁ' ਕਰਕੇ ਲਿਖਿਆ ਹੈ। ਏਵੇਂ 'ਸੁਣ' ਦਾ 'ਸੁਾਣ' ਪੜ੍ਹਿਆ ਗਿਆ ਹੈ।

੩. ਸੰਜੋਗੀ ਦੇ ਆਦਿਲਾ ਸ੍ਵਰ ਅੱਧਕ ਨਾਲ (ਲਘੂ ਦਾ ਦੀਰਘ ਕਰਕੇ) ਪੜ੍ਹਿਆ ਜਾਂਦਾ ਹੈ। ਅਥਵਾ ਅੱਧਕ ਦੇ ਥਾਂ ਬਹੁਤ ਕਰਕੇ ਦੀਰਘ ਆਦੇਸ਼ ਕਰਕੇ ਲਿਖਿਆ ਜਾਂਲਾ ਹੈ। ਜੈਸੇ ਸਤਿ ਤੋਂ ਸਾਤ-ਸਾਚੁ ਜਾਟ ਆਦਿ। ਅਤੇ ਫਲਗੁਣ ਆਦਿ ਤੋ ਫੱਗਣ ਦੇ ਥਾਂ 'ਫਾਗਣ' ਆਦਿ।

੪. ਸ੍ਵਰ, ਵਿਅੰਜਨ, ਵਿਪ, ਸੁਪ ਅਤੇ ਧੁਪ ਦੀਆਂ ਮਾਤ੍ਰਾਂ ਦਾ ਸਾਮਾਨਜ ਪ੍ਰਯੋਗ ਪਿਛੇ ਲਿਖ ਆਏ ਹਾਂ। ਵਿਸ਼ੇਸ਼ ਪ੍ਰਯੋਗ ਦੇ ਕੁਝ ਉਦਾਹਰਣ ਭੀ ਪ੍ਰਸੰਗ ਅਨੁਸਾਰ ਲਿਖੇ ਗਏ ਹਨ। ਵਿਸ਼ੇਸ਼ ਵਿਸਥਾਰ ਅਤੇ ਵਿਚਾਰ 'ਸ੍ਵਰਬੋਧ' (ਚਉਥੇ ਭਾਗ) ਵਿਚ ਦੇਖੋ।

(ਸ) ਉੱਦਾਤ ਆਦਿ ਦੇ ਫੇਰ ਨਾਲ–

੧. ਕੋਈ ਸ੍ਵਰ ਉੱਦਾਤ ਕਰਨ ਨਾਲ ਲਘੂ ਭੀ ਦੀਰਘ ਹੋ ਜਾਂਦਾ ਹੈ। ਜੈਸੇ– 'ਸਡੋਰਡ' ਵਿਚ 'ਸ' ਅਤੇ 'ਰ' ਅੱਖਰ ਲਿਖਣ ਵਿਚ ਤਾਂ ਲਘੂ ਹਨ, ਪਰ ਉਚਾ-ਰਣ ਵਿਚ ਦੀਰਘ ਹੋ ਗਏ ਹਨ।

੨. ਜੇ ਉੱਦਾਤ ਤੋਂ ਪਰੇ ਲਘੂ 'ਯ–ਰ–ਵ' ਅਥਵਾ ਸ੍ਵਰ ਅੱਖਰ ਹੋਵੇ ਤਾਂ ਉਸ ਦਾ ਸ੍ਰਵਣ ਅੱਧੀ ਮਾਤ੍ਰਾ ਵਿਚ (੧ਲੁਪਤ ਵਾਂਗ) ਹੀ ਹੁੰਦਾ ਹੈ। ਜੈਸੇ–"ਗੁਰ ਅਰਜਨੁ ਘਰਿ ਗੁਰੂ ਰਾਮਦਾਸ ਭਗਤੁ ਉਤਰਿ ਆਇਅਉ" ਵਿਚ 'ਘ' ਅਤੇ 'ਭ' ਉੱਦਾਤ ਅਤੇ 'ਰਿ' ਤਥਾ 'ਗ' ਅੱਧੀ ਮਾਤ੍ਰਾ ਵਿਚ ਅਨੁੱਦਾਤ ਹਨ।

੩. 'ਘਭ' ਨੂੰ ਪਦ ਦੇ ਆਦਿ ਵਿਚ 'ਨਿਘਾਤ' ਅਤੇ ਮੱਧ ਤਥਾ ਅੰਤ ਵਿਚ 'ਮਹਾਂ ਪ੍ਰਾਣ' ਪ੍ਰਯਤਨ ਵਿਚ ਬੋਲਿਆ ਜਾਂਦਾ ਹੈ। ਜੈਸੇ–"ਭੋਲੇ ਭਾਇ" ਵਿਚ 'ਭ' ਨੂੰ 'ਨਿਘਾਤ' ਵਿਚ ਅਤੇ 'ਅਚੰਭਾ' ਤਥਾ 'ਸ੍ਵਯੰਭਵ' ਵਿਚ 'ਮਹਾਂ ਪ੍ਰਾਣੀ' ਕਰਕੇ ਬੋਲਿਆ ਜਾਵੇਗਾ।

੪. ਸੰਜੋਗ ਵਿਰਲੇ ਉਰਲੇ ਸੰਜੋਗੀ ਅੱਖਰ ਦੇ ਥਾਂ ਅੱਧਕ ਹੀ ਆਵੇਗੀ,

---

੧ਇਸਦਾ ਵਿਸ਼ੇਸ਼ ਵਰਣਨ ਸ੍ਵਰ ਬੋਧ ਵਿਚ ਆਵੇਗਾ।

ਭਾਵੇਂ ਉਹ ਅੱਖਰ ਅਲਪ ਪ੍ਰਾਣੀ ਹੋਵੇ। ਅਤੇ ਤਾਣ ਭੀ ਅੱਧਕ ਉੱਪਰ ਹੀ ਹੁੰਦਾ ਹੈ।

੫. ਜੇਕਰ 'ਦੋ ਅੱਖਰੇ' ਪਦ ਦਾ ਅੰਤਿਮ ਅੱਖਰ ਲਘੂ ਹੋਵੇ ਤਾਂ ਪਹਿਲਾ ਅੱਖਰ ਹੀ 'ਉੱਦਾਤ' ਹੋਵੇਗਾ ਜੇ ਪਰਲਾ ਦੀਰਘ ਹੋਵੇ ਤਾਂ ਉਹ ਦੀਰਘ ਉਦਾਤ ਹੋਵੇਗਾ। ਜੈਸੇ—'ਆਜ' ਅਤੇ 'ਬਾਬਾ' ਵਿਚ ਕ੍ਰਮ ਤੇ 'ਆ' ਉੱਦਾਤ ਅਤੇ 'ਜ' ਤਥਾ 'ਬਾਬਾ' ਵਿਚ ਪਹਿਲਾ 'ਆ' ਅਨੁੱਦਾਤ ਅਤੇ ਪਿਛਲਾ 'ਆ' ਉੱਦਾਤ ਹੈ।

੬. ਕਿਸੇ ਇਕ ਪਦ ਯਾ ਸਮਾਸ ਅਥਵਾ ਅਨੇਕ ਪਦ ਸਮੂਹ ਦੇ ਪਦਾਂਸ਼ ਉਪਰ ਅਵਗ੍ਰਹ (ਵਿਸ੍ਰਾਮ) ਹੋਵੇ ਤਾਂ ਪਦਾਂਸ ਦਾ ਅੰਤਿਮ ਸੁਰ 'ਅਨੁੱਦਾਤ' ਬੋਲੇਗਾ। ਅਤੇ ਉਸ (ਪਦਾਂਸ਼) ਦਾ ਉਪਧਾ ਵਰਣ ਉੱਦਾਤ ਹੋਵੇਗਾ। ਜੈਸੇ—'ਸਰਦਾਰ' ਅਤੇ 'ਮੁਰਦਾਰ' ਆਦਿ ਵਿਚ 'ਰ' ਉਪਰ ਅਵਗ੍ਰਹ (ਬਿਸ੍ਰਾਮ) ਹੋਕੇ ਉਸਦਾ ਅਨੁੱਦਾਤ ਉਚਾਰਣ ਅਤੇ ਉਪਧਾ 'ਸ-ਮ' ਦਾ ਉੱਦਾਤ ਉਚਾਰਣ ਹੋਵੇਗਾ।

੭. ਉਪਧ ਆਦਿ 'ਵਿਪ' ਜਿਨ੍ਹਾ ਦਾ ਚਿੰਨ੍ਹ ਗਿਆਤ ਨਹੀਂ, ਉਨ੍ਹਾ ਦਾ ਉਚਾਰਣ ਦੀਰਘ ਸੁਰਾਂ ਦੇ ਜੋਗ ਵਿਚ ਝਟਕੇ ਨਾਲ ਹੁੰਦਾ ਹੈ। ਜੈਸੇ 'ਰਾਖਾ' ਅਤੇ 'ਆਟਾ' ਆਦਿ ਵਿਚ।

੮. ਕਿਸੇ ਪਦ ਤੇ ਸਲਿਸ਼ਟ (ਬ੍ਰਹੁ ਅਰਥਕ) ਹੋਣ ਤੇ ਸੁਰ ਦੇ ਫੇਰ ਤੋਂ 'ਮੁਖ ਅਰਥ' ਦਾ ਨਿਰਣਯ ਹੁੰਦਾ ਹੈ। ਜੈਸੇ—"ਦੇਦਾ ਦੇ ਲੈਦੇ ਥਕਿ ਪਹਿ" ਇਸ ਵਿਚ 'ਦੇ' ਨੂੰ 'ਸੁਰਿਤ ਕੀਤਿਆਂ ਜਾਣਿਆ ਜਾਂਦਾ ਹੈ ਕਿ ਇਹ ਪਦ 'ਦੇਇ' ਕ੍ਰਿਆ ਦਾ (ਇ ਲੋਪ ਹੋਕੇ) ਸੰਖਿਪਤ ਰੂਪ ਹੈ। ਜਿਥੇ 'ਦੇ' ਸੰਬੰਧਕ ਅਵਯ ਹੋਵੇ ਓਥੇ ਅਨੁੱਦਾਤ ਹੁੰਦਾ ਹੈ। ਜੈਸੇ 'ਤਿਸ ਦੇ' ਵਿਚ।

੯. "ਇਕ ਆਪੀਨੇ ਪਤਲੀ" ਵਿਚ 'ਲੀ'—ਲਈ ਕ੍ਰਿਆ ਦਾ ਸੰਖਿਪਤ ਰੂਪ ਹੈ ਅਤੇ 'ਸੁਰਿਤ' ਹੈ। 'ਅਗਲੀ' ਆਦਿ ਸ਼ਬਦ ਵਿਚ 'ਲੀ' ਤੱਧਿਤ ਦਾ ਪ੍ਰਤੇ ਅਤੇ 'ਅਨੁੱਦਾਤ' ਹੈ।

(ਹ) ਸੰਨਿਧੀ ਅਨੁਸਾਰ—

ਅੱਖਰਾਂ ਦੀ ਸੰਨਿਧੀ ਦੇ ਨਿਯਮਾ ਅਨੁਸਾਰ ਪਦ-ਛੇਦ ਕਰਕੇ ਪਾਠ ਕਰਨਾ ਸ਼ੁੱਧ ਹੈ। ਇਹ ੫ ਪ੍ਰਕਾਰ ਦੀ ਹੈ—

(੧) ਪਦ ਦਾ ਆਦਿ, ਮੱਧ ਅੰਤ, ਸੰਜੋਗ ਅਤੇ ਸੰਧੀ ਦੀ ਵਿਚਾਰ ਕਰਕੇ। ਅਰਥਾਤ ਕਿਸੇ ਪਦ ਦਾ ਆਦਿ, ਅੰਤ ਕਿਥੇ ਤਕ ਹੈ। ਜੈਸੇ—ਜਿਥੇ "ਡਿਠੋ ਮਿਰਤਕੋ ਇਲ ਬਹਿਠੀ ਆਇ" ਇਸ ਵਿਚ 'ਮਿਰਤਕੋ' ਪਦ ਦੇ 'ਕ' ਦਾ ਔਂਕੜ ਦੀਰਘ ਹੋਕੇ 'ਹੋੜਾ' ਬਣ ਗਿਆ ਹੈ। ਪਦਾਂਤ 'ਮਿਰਤਕੁ' ਹੀ ਹੈ। ਜੇ ਇਉਂ ਨ ਮੰਨੀਏ ਤਾਂ ਕੋਇਲ ਦਾ ਮੁਰਦੇ ਉਪਰ ਬੈਠਣਾ ਅਯੋਗ ਹੋਣ ਕਰਕੇ ਯੋਗ੍ਰਤਾ ਰੂਪ ਸ਼ਾਬਦਬੋਧ ਦੇ ਕਾਰਣ ਵਿਚ ਅਨਰਥਕਾਰੀ ਹੈ।

(੨) ਏਵੇਂ "ਦੇਵਤਿ ਆਦਰ ਨਾਲੇ" ਵਿਚ 'ਦੇਵਤਿ' "ਆਦਰ ਨਾਲੇ" ਪਾਠ ਨਹੀਂ। ਕਿਉਂਕਿ ਜਾਤੀ ਵਾਚਕ 'ਦੇਵਤ' ਪਦ ਵਿਚ 'ਤ' ਮੁਕਤਾ ਹੁੰਦਾ ਹੈ। ਤਾਂਤੇ ਸਿਆਰੀ ਅਗੇ ਲਗਕੇ 'ਦਵਤਿਆ' ਪਾਠ ਹੀ ਠੀਕ ਹੈ।

(੩) ਪਦ ਦੀ ਜਾਤੀ (ਸੰਗਿਆ, ਕ੍ਰਿਆ, ਅਵਯਯ, ਅਥਵਾ ਕਾਰਿਦੰਤਕ ਆਦਿ) ਅਨੁਸਾਰ। ਜੈਸੇ–"ਮੰਨੈ ਮਗੁ ਨ ਚਲੈ ਪੰਥ" ਵਿਚ 'ਮਗੁਨ' ਪਦ ਨਹੀ ਹੈ। ਕਿਉਂਕਿ ਇਉਂ ਮੰਨਣ ਨਾਲ 'ਮਗੁਨ' ਕਰਿਦੰਤਕ ਮੰਨਣਾ ਪਵੇਗਾ ਉਸਨੂੰ ਵਿਭਕਤੀ ਲੱਗੇ ਬਿਨਾ ਉਹ ਸਮਰਥ ਨ ਹੋਣ ਕਰਕੇ 'ਕਾਰਕ ਵਿਰੋਧ' ਪ੍ਰਾਪਤ ਹੋਵੇਗਾ, ਤਾਂਤੇ 'ਮਗੁ' ਨੂੰ 'ਸ੍ਵ ਅਰਥਕ' ਔਂਕੜ ਹੋਣ ਕਰਕੇ ਕ੍ਰਿਆ ਦ੍ਵਾਰਾ ਇਹ 'ਅਨਭਿਹਿਤ' ਕਰਤਾ ਹੈ, ਅਤੇ 'ਨ' ਨਿਪਾਤ 'ਨਿਖੇਧਕ' ਕ੍ਰਿਆ ਵਿਸ਼ੇਸ਼ਨ ਹੈ।

(੪) ਪੁਰਖ ਅਨੁਸਾਰ–ਜੈਸੇ–"ਭਉਕਾ ਇਸ ਤਨ ਤਾਈ" ਇਸ ਵਿਚ 'ਭਉ–ਕਾ' ਇਹ ਪਾਠ ਅਸੁੱਧ ਹੈ। "ਤੇਰੇ ਗੁਣ ਗਾਵਾ ਦੇਹਿ ਬੁਝਾਈ" ਇਸ ਅਸਥਾਈ ਸੰਬੰਧੀ 'ਸੰਚਾਰੀ' ਤੁਕਦੀ ਕ੍ਰਿਆ (ਵਿਧੇਯ) ਉਕਤ 'ਗਾਵਾਂ' ਦੇ ਅਨੁਕੂਲ 'ਭਉਕਾਂ' ਉਤਮ ਪੁਰਖ ਵਾਚੀ ਹੀ ਹੋਣੀ ਚਾਹੀਦੀ ਹੈ। ਅਤੇ 'ਭਉ–ਕਾ' ਇਉ 'ਕਾ' ਨੂੰ ਪ੍ਰਸ਼ਨਵਾਚੀ ਪੜਨਾਵ ਮੰਨਣ ਨਾਲ ਪੂਰਬਲੀ ਅਸਥਾਈ ਦੇ ਵਿਰੁਧ ਅਰਥ ਬਣਦਾ ਹੈ। ਤਾਂਤੇ ਪੂਰਬ ਅਪਰ ਦਾ ਵਿਰੋਧ ਹੈ।

(੫) ਅਰਥ ਦੀ ਵਿਚਾਰ ਅਨੁਸਾਰ–"ਗੁਣ ਵਡਿਆਈ ਆਚਾਰ ਸੁਧ ਹੈ। ਅਤੇ 'ਵਡਿਆਈਆ-ਚਾਰ' ਅਸੁੱਧ ਹੈ। ਇਸ 'ਚਾਰ' ਦੇ ਅੰਤ ਔਂਕੜ ਨਹੋਣ ਕਰਕੇ ਇਹ 'ਅਵਾਚਕ' ਪਦ ਹੈ। ਅਰਥਾਤ ਇਸ ਦਾ ਅਰਥ ਕੁਝ ਭੀ ਨਹੀਂ। ਜੇ ਗਿਣਤੀ ਦੇ 'ਚਾਰ' ਕਰੀਏ ਤਾਂ ਭੀ ਕੋਈ ਸੰਗਤੀ ਨਹੀਂ। 'ਸੁੰਦਰ' ਅਰਥ ਤਾਂ ਹੋਵੇ ਜੇ ਔਂਕੜ ਹੋਵੇ। ਜੇ 'ਸੁੰਦਰ' ਅਰਥ ਮੰਨ ਭੀ ਲਈਏ ਤਾਂ 'ਸੁੰਦਰ ਵਡਿਆਈਆਂ' ਆਖਣ ਵਿਚ ਭੀ ਇਹ ਵਿਸ਼ੇਸ਼ਣ ਸਫਲਤਾ ਨਹੀਂ ਰਖਦਾ। ਕਿਉਂਕਿ ਵਡਿਆਈ ਕੋਈ ਅਸੁੰਦਰ ਨਹੀਂ ਹੁੰਦੀ ਜਿਸ ਨਾਲੋਂ ਹੋਟਨਾਂ ਨੂੰ ਵਿਸ਼ੇਸ਼ ਕੀਤਾ ਜਾਵੇ। ਜੇ 'ਦੁਰਜਨ ਤੋਸ਼' ਤੇ ਮੰਨ ਭੀ ਲਈਏ ਤਾਂ ਇਹ ਚਮਿਤਕਾਰੀ (ਖੂਬੀ ਵਾਲਾ) ਅਰਥ ਨਹੀਂ, ਤਾਂਤੇ 'ਆਚਾਰ' ਪਦ ਕਰਨਾ ਹੀ ਸਫਲ ਹੈ।

(੬) ਪਦਾਂਸ ਦੀ ਵਿਚਾਰ ਕਰਕੇ–ਜੈਸੇ–" ਏਤੇ ਕੂਕਰ ਹਉ ਬੇਗਾਨਾ" ਸੁੱਧ ਹੈ, ਕੂਕ 'ਰਹਉ' ਬੇਗਾਨਾ ਅਸੁੱਧ ਹੈ। ਕਿਉਂਕਿ 'ਕੂਕਰ' ਦਾ 'ਰ' ਮੁਕਤਾ ਬਹੁ ਬਚਨ ਦਾ ਸਫਲ ਹੈ। ਅਤੇ 'ਕੂਕਰਹਉ' ਸੰਜੋਗੀ ਕ੍ਰਿਆ ਬਣਾਉਣ ਵਿਚ ਲਈ 'ਰ' ਨੂੰ ਸਿਆਰੀ (ਪੂ: ਪੂਰਨ ਕਾਰਿਦੰਤਕ ਦੀ) ਅਵੱਸ਼ ਚਾਹੀਦੀ ਸੀ। ਤਾਂਤੇ 'ਕੂਕਿ-ਰਹਉ' ਪਾਠ ਨ ਹੋਣਕਰਕੇ 'ਕੂਕਰ–ਹਉ' ਇਹ ਪਾਠ ਹੀ ਸੁੱਧ ਹੈ। ਕਈ ਮੂਰਖ ਯਾ ਨੀਚ ਜਾਣ ਬੁਝਕੇ "ਕੁਹਿ ਬਕਰਾ ਰਿੰਨ੍ਹ ਖਾਇਆ" ਦਾ

ਪਾਠ "ਕੋ ਹਥ ਕਰਾਰ ਨ ਖਾਇਆ" ਇਉਂ ਕਰਦੇ ਹਨ। ਪਰ ਇਹ ਪ੍ਰਸਿਧ ਪਾਠ ਨੂੰ ਮਨਮਤਿ ਨਾਲ ਬਦਲਕੇ ਧੋਖਾ ਦਿੰਦੇ ਹਨ। ਸੋ ਇਹ ਪਦਾਂਸ਼ ਰੀਤੀ ਤੋਂ ਅਤਿਅੰਤ ਵਿਰੁਧ ਹੈ। ਏਸੇ ਪ੍ਰਕਾਰ "ਲਾਇ ਦੀਵਾਨ" ਵਿਚ 'ਲਾਇ' ਕ੍ਰਿਆ ਪਦ ਨੂੰ ਕਾਰਿਦੰਤਕ ਸਮਝਕੇ 'ਦੀ' ਨੂੰ ਸੰਬੰਧਕ ਅਵਜਯ ਬਣਾਕੇ ਅਗੇ ਲਾਉਂਦੇ ਹਨ। ਸੋ ਇਹ ਭੂਤ ਕਾਰਿਦੰਤਕ ਨ ਹੋਣਕਰਕੇ, ਕਿੰਤੂ ਭੂਤ ਕਾਲਿਕ ਕ੍ਰਿਆ ਹੋਣਕਰਕੇ 'ਲਾਇ ਦੀ' ਪਦ ਛੇਦ ਅਸੁੱਧ ਹੈ। ਇਸ ਤੋਂ ਬਿਨਾਂ ਹੋਰ ਭੀ ਪਦ ਦੇ ਆਦਿ ਮੱਧ ਅਤੇ ਅੰਤ ਦੇ ਪ੍ਰਤੇ ਅਤੇ ਉਪਸਰਗ ਨਿਪਾਤ ਆਦਿ ਦੇ ਸਥਾਨ ਦੀ ਵਿਚਾਰ ਨਾਲ ਅਤੇ ਲਿੰਗ, ਬਚਨ, ਵਾਚਯ ਆਦਿ ਵਿਆਕ੍ਰਿਤੀ (ਵਿਆਕਰਣ ਵਿਦਿਆ) ਅਨੁਸਾਰ ਪਦ ਛੇਦ ਰੂਪਵਰਣ ਸੰਨਿਧੀ ਦਾ ਨਿਸਚੇ ਹੁੰਦਾ ਹੈ। ਇਸਦੇ ਅਨੰਤ ਭੇਦ ਅਤੇ ਅਣਗਿਣਤ ਉਦਾਹਰਣ ਹਨ। ਵਿਆਕਰਣ ਰੀਤ ਤੋਂ ਵਿਰੁਧ ਮਨ ਮੰਨੇ ਢੰਗ ਨਾਲ ਅੱਖਰ ਤੋੜਕੇ ਪਦ ਛੇਦ ਕਰਨਾ ਮਨਮਤਿ ਹੈ। ਇਸ ਢੰਗ ਨਾਲ ਅਨੇਕ ਭਾਂਤ ਦਾ ਮੂਲ ਬਣ ਜਾਂਦਾ ਹੈ। ਤਾਂਤੇ ਗੁਰਬਾਣੀ ਦੀ 'ਆਮਨਾਯ' ਦੇ ਅਨੁਸਾਰ ਲਿਖਤ ਵਿਚ ਸਤਰ ਦਾ ਪਾਠ (ਬਿਨਾ ਪਦ ਛੇਦ) ਮੰਨਕੇ ਅਰਥ ਕਰਨਾ ਅਤੇ 'ਗੁਰਬਾਣੀ' ਦੇ ਵਿਆਕਰਣ ਨਾਲ ਅਖਰ ਸੰਨਿਧੀ ਜਾਣਕੇ ਪਾਠ ਕਰਣਾ ਹੀ ਯੋਗ ਹੈ। ਭਾਵ-ਪਦ ਛੇਦ ਕਰਨਾ ਮਨਮਤਿ ਅਤੇ ਸਤਰਾਂ ਵਿਚ ਮੂਲ ਨੂੰ ਸੁਰਖ੍ਯਤ ਦੇਖਣਾ ਗੁਰਮਤਿ ਅਨੁਕੂਲ ਹੈ। [1]ਇਤਿਵਰਣ ਬੋਧ।

---

੧ਪਦ ਪ੍ਰਯੋਗ ਸ਼ਬਦ ਬੋਧ ਦੇ ਅੰਤ ਵਿਚ ਆਵੇਗਾ।

# ਸ਼ਬਦ ਬੋਧ ਵਰਣਨ

## ਸ਼ਬਦ ਲੱਛਣ–

ਜੋ ਪ੍ਰਗਟ ਧੁਨੀ ਸਫੋਟ ਪ੍ਰਕਾਸ਼ ਦਾ ਨਿਮਿਤ ਹੋਵੇ ਅਥਵਾ ਕੰਨਾ ਕਰਕੇ ਸੁਣਿਆ ਜਾਵੇ ਉਹ ਸ਼ਬਦ ਹੈ।

ਸ਼ਬਦ ਪ੍ਰਕਾਰ ਵਰਣਨ–

ਮੂਲ ਸ਼ਬਦ ਦੋ ਪ੍ਰਕਾਰ ਦਾ ਹੈ।

(੧) ਸਾਰਥਿਕ ਅਰਥਾਤ ਅਰਥ ਵਾਲਾ।

(੨) ਨਿਰਾਰਥਿਕ ਜਾਂ ਅਪਸ਼ਬਦ ਅਰਥਾਤ ਜਿਸਦਾ ਕੋਈ ਅਰਥ ਨ ਹੋਵੇ। ਏਥੇ ਸਾਰਥਿਕ ਸ਼ਬਦਦਾਹੀ ਵਰਣਨ ਆਵੇਗਾ।

ਸ਼ਕਤੀ ਜਾਂ ਪ੍ਰਯੋਜਨ ਭੇਦ ਤੇ ਸ਼ਬਦ ਪ੍ਰਕਾਰ–

ਸਾਰਥਿਕ ਸਬਦ ਵਾਚਕ, ਲਖ੍ਯਕ, ਵਿਅੰਜਕ, ਸੂਚਕ ਅਤੇ ਬੋਧਕ ਭੇਦ ਤੇ ਪ ਪ੍ਰਕਾਰ ਦਾ ਹੈ।

੧. ਇਹ ਵਿਆਕਰਣ ਮਤ ਦਾ ਲੱਛਣ ਹੈ। ਦਾਰਸ਼ਨਿਕਾਂ ਦੇ ਮਤ ਵਿਚ ਜੋ ਜਾਣਿਆ ਜਾਵੇ ਉਹ ਸ਼ਬਦ ਹੈ। ਇਹ ਸ਼ਬਦ ਨਿੱਤ ਸ਼ਬਦ ਨੂੰ ਪ੍ਰਗਟ ਕਰਨ ਵਾਲੀ ਧੁਨੀ ਹੈ। ਜੋ 'ਸ਼ਬਦ' 'ਸ਼ਕਤੀ ਬ੍ਰਿਤੀ' ਨਾਲ ਅਰਥ ਨੂੰ ਕਹੇ। ਅਥਵਾ ਅਰਥ ਨਾਲ ਸਿੱਧਾ ਸੰਬੰਧ ਰਖੇ ਉਹ 'ਵਾਚਕ' ਹੈ। ਜੋ ਅਰਥ ਦੇ ਸੰਬੰਧੀ ਅਰਥ ਨੂੰ ਕਹੇ ਉਹ ਲੱਛਕ ਹੈ। ਜੈਸੇ "ਗੰਗਾ ਵਿਚ ਘਰ ਹੈ" ਇਸ ਵਿਚ 'ਗੰਗਾ' ਪਦ ਦਾ ਅਰਥ ਪ੍ਰਵਾਹ ਦਾ ਸੰਬੰਧੀ ਕੰਢਾ ਹੈ। ਸੋ 'ਗੰਗਾ' ਪਦ ਲਖ੍ਯਕ ਹੈ। ਵਿਅੰਜਨਾਂ ਸ਼ਕਤੀ ਦਾ ਆਸ੍ਰਾ ਅਰਥਾਤ, 'ਅਰਥ ਦਾ ਅਰਥ' ਕਹਿਣ ਵਾਲਾ 'ਵਿਅੰਜਕ' ਹੈ। ਅਧ੍ਯਾਹਾਰ ਆਦਿ ਦੁਆਰਾ ਉਪਰੋਂ ਅਰਥ ਦੀ ਕਲਪਣਾ ਕਰਾਉਣ ਵਾਲਾ ਸ਼ਬਦ 'ਸੂਚਕ' ਹੈ। ਪ੍ਰਕਰਣ ਆਦਿ ਦੁਆਰਾ ਵਿਸ਼ੇਸ਼ਾਰਥ ਯਾ ਪ੍ਰਸੰਗ ਦਾ ਬੋਧ ਕਰਾਉਣ ਵਾਲਾ ਸ਼ਬਦ ਵਾਕ ਯਾ ਪ੍ਰਕਰਣ 'ਬੋਧਕ' ਕਿਹਾ ਜਾਂਦਾ ਹੈ। ਜੈਸੇ– "ਮੰਮਾ ਅਖਰ ਬੀਸਰਿਆ", "ਜਾਨੜੀਏ ਕੇ ਘਰ, ਅਤੇ ਸੋ ਪੁਰਖ ਆਦਿ ਮੌਤ ਆਦਿ ਦੇ ਸੂਚਕ ਸ਼ਬਦ ਹਨ। "ਮੋਰੀ ਰੁਣ ਝੁਣ ਲਾਇਆ" ਅਤੇ "ਦਰਸਨ ਪਰਸਨ ਸਰਸਨ ਹਰਸਨ ਹਰਿ ਰੰਗ ਰੰਗੀ ਕਰਤਾਰੀ ਰੇ" ਆਦਿ ਵਾਕ 'ਮਾਧੁਰਯ' ਆਦਿ ਗੁਣਾਂ ਦੇ ਬੋਧਕ ਹੋਣ ਕਰਕੇ 'ਰਸ ਬੋਧਕ' ਸ਼ਬਦ ਹਨ। ਏਸ ਸਾਸਤ੍ਰ ਵਿਚ ਬਹੁਤਾ 'ਸ਼ਕਤੀ ਬ੍ਰਿਤੀ' ਦਾ ਹੀ ਨਿਰੂਪਣ ਹੋਵੇਗਾ।

ਸਬਦ ਅਧਿਕਾਰ–( Bases )

੧. ਕਿਸੇ ਅਧਿਕਰਣ ਵਿਚ ਕਿਸੇ ਵਸਤੂ ਵਿਸ਼ਯ ਦੇ ਕਥਨ ਯਾ ਉਪਕ੍ਰਮ (ਆਰੰਭ

ਦੀ ਆਧਾਰਤਾ ਯਾ ਕਾਰਣ 'ਅਧਿਕਾਰ' ਹੈ। ਅਤੇ ਵਸਤੂ ਕਥਨ ਅਰਥ ਵਿਸ਼ੇ, ਸੰਸ਼ਯ, ਪੂਰਬ ਅਤੇ ਉੱਤਰ ਪੱਖ ਰੂਪ ਪ੍ਰਕਰਣਾਂ ਦੇ ਆਧਾਰ ਯਾ ਆਸ਼੍ਰੇ ਨੂੰ 'ਅਧਿਕਰਣ ਕਹਿੰਦੇ ਹਨ।

੨. 'ਸ਼ਬਦ ਅਧਿਕਾਰ' ਦੇ ਵਿਸ਼ੇ ਪ ਹਨ–(ੳ) ਵਰਗੀ ਕਰਣ ਅਰਥਾਤ ਸ਼ਬਦ ਦੇ ਭੇਦ (ਪ੍ਰਕਾਰ) ੧. ਸ਼ਬਦ ਦੀ ਸ਼ਕਤੀ ਯਾ ੧ਬ੍ਰਿਤੀ ਰੂਢੀ, ਯੌਗਿਕ, ਯੋਗ ਰੂਢੀ, ਰੂਢ ਯੌਗਿਕ ਅਤੇ ਨਾਮ ਲਛਣਾ (ਸ੍ਵਰੂਪ ਯੌਗਿਕ) ਅਤੇ ਉਸਦਾ ਆਸ੍ਰਾ ਜੋ ਸਬਦ ਹੈ ਉਹ ਭੀ ਰੂਢ, ਯੌਗਿਕ, ਯੋਗ ਰੂਢ, ਰੂਢ ਯੌਗਿਕ ਅਤੇ 'ਨਾਮ ਲੱਛਣ' ਭੇਦ ਤੇ ਪੰਜ ਪ੍ਰਕਾਰ ਦਾ ਹੈ। ਇਹ ਪ੍ਰਕਰਣ ਸਾਹਿਤ੍ਯ ਦਾ ਵਿਸ਼ਯ ਹੋਣ ਕਰਕੇ ਇਸਦਾ ਵਿਸਥਾਰ 'ਸਾਹਿਤ੍ਯ ਸ਼ਾਸਤ੍ਰ' ਵਿਚ ਆਵੇਗਾ। ੨. ਨਿਰੁਕਤੀ–ਕਿਸੇ ਸ਼ਬਦ ਵਿਚ ਉਸਦੀ ਸ਼ਕਤੀ ਦਾ ਨਿਮਿਤ ਦੱਸਣ ਵਾਲਾ ਸ਼ਾਸਤ੍ਰ ਨਿਰੁੱਕਤ ਹੈ। ਅਰਥਾਤ 'ਕਾਂ' ਪਦ ਵਿਚ ਉਸਦੇ ਅਰਥ ਨੂੰ ਆਖਣ ਵਾਲੀ ਸ਼ਕਤੀ ਯਾ ਬ੍ਰਿਤੀ ਦਾ ਕਾਰਣ ਕੀ ਹੈ ? ਭਾਵ ਕਾਉਂ ਨੂੰ ਕਾਉਂ ਕਿਉਂ ਆਖਿਆ ਜਾਂਦਾ ਹੈ ? ਇਹ 'ਨਿਰੁਕਤੀ' ਹੈ। ਇਹ ਭੀ ਵਿਆਕਰਣ ਦਾ ਵਿਸ਼ਯ ਨ ਹੋਣ ਕਰਕੇ ਇਸ ਗ੍ਰੰਥ ਵਿਚ ਕਥਨ ਨਹੀਂ ਕੀਤਾ ਜਾਵੇਗਾ। ੩. ਸੰਸਕ੍ਰਿਤੀ ਅਰਥਾਤ ਵਰਣਾਂ ਅਤੇ ਪਦਾਂ ਦੀ ਸੰਨਿਧੀ ਤਥਾ ਧਾਤੂ-ਪ੍ਰਤੇ ਆਦਿ ਦੇ ਸੰਜੋਗ ਤੋਂ ਸਮਰਥਾ ਸਹਿਤ ਸੰਸਕਾਰ ਨੂੰ ਪ੍ਰਾਪਤ ਹੋਣਾ ਸ਼ਬਦਾਂ ਦੀ ਸੰਸਕ੍ਰਿਤੀ ਹੈ। ਵਰਣ ਸੰਸਕ੍ਰਿਤੀ ਦਾ ਵਰਣਨ 'ਵਰਣ ਬੋਧ' ਵਿਚ ਹੋ ਚੁਕਿਆ ਹੈ। ਸਬਦ ਸੰਸਕ੍ਰਿਤੀ ਅਨੇਕ ਪ੍ਰਕਾਰ ਤੇ ਅਗਲੇ ਪ੍ਰਕਰਣਾਂ ਵਿਚ ਆਵੇਗੀ।

(ਹ) ਵਿਆਕ੍ਰਿਤੀ–ਵਿਆਕਰਣਕ ਬਿਵਸਥਾ ਦਾ ਨਾਮ ਹੈ। ਉਹ ਪ ਪ੍ਰਕਾਰ ਦੀ ਹੈ। ਜੈਸੇ–ਸ਼ਬਦ ਦੀ ਜਾਤੀ, ਗੁਨ-ਧਰਮ ਯਾ ਅਵਸਥਾ, ਵਿਉਤਪੱਤੀ, (ਬਣਤਰ) ਰੂਪਾਂਤਰ ਅਤੇ ਪ੍ਰਯੋਗ। ਏਸ (ਵਿਆਕਰਣ) ਗ੍ਰੰਥ ਦੇ 'ਸ਼ਬਦ ਬੋਧ' ਭਾਗ ਵਿਚ ਸ਼ਬਦ ਦਾ ਵਰਗੀਕਰਣ, ਅਤੇ ਸ਼ਬਦ ਵਿਆਕ੍ਰਿਤੀ ਦਾ ਨਿਰੂਪਣ ਕੀਤਾ ਜਾਵੇਗਾ। ਯਥਾ–

ਸ਼ਬਦ ਦੇ ਪ ਭੇਦ ਹਨ-ਵਰਣ, ਸ਼ਬਦਾਂਸ, ਪਦ, ਵਾਕਿ ਅੰਸ਼ ਅਤੇ ਵਾਕ। ਵਰਣਾਂ ਦਾ ਵਿਸਥਾਰ ਸਹਿਤ ਕਥਨ ਪਹਿਲੇ (ਵਰਣ ਬੋਧ ਵਿਚ) ਹੋ ਚੁਕਿਆ ਹੈ। 'ਸਬਦਾਂਸ' ਸ਼ਬਦ ਦੇ ਭਾਗ ਨੂੰ ਕਹਿੰਦੇ ਹਨ ਉਹ ਪ ਪ੍ਰਕਾਰ ਦਾ ਹੈ–

---

੧ਪਦ ਵਿਚ ਪਦਾਰਥ ਦਾ ਬੋਧ ਕਰਾਉਣ ਵਾਲੀ 'ਬ੍ਰਿਤੀ' ਆਖੀ ਜਾਂਦੀ ਹੈ। ਉਹਦਾ ਸ੍ਵਰੂਪ ਵਿਆਕਰਣ ਸ਼ਾਸਤ੍ਰ ਵਿਚ ਆਚਾਰਯ ਦਾ ਸੰਕੇਤ ਜਾਂ ਧਾਤੂ ਪ੍ਰਤੇ ਆਦਿ ਦਾ ਜੋਸੰਗ ਅਰਥਾਤ ਵਾਚ-ਵਾਚਕ ਭਾਵ ਦਾ ਮੂਲ ਰੂਪ ਸਹਜ ਸੰਬੰਧ ਹੈ। ਜੈਸੇ 'ਕਰਤਾ' ਪਦ ਵਿਚ 'ਕਰ' ਧਾਤੂ ਅਤੇ 'ਤਾ' ਕ੍ਰਿਆ ਦਾ ਪ੍ਰਤੇ 'ਕਰਨਹਾਰ' ਦੇ 'ਵਾਚਕ' ਬਣੇ ਹਨ। ਸੋ 'ਵਾਚ' ਵਿਚ 'ਵਾਚਤਾ ਅਤੇ ਵਾਚਕਤਾ ਧਰਮ' ਦਾ ਸੰਬੰਧ ਨਿਰੂਪਣ ਕਰਨ ਵਾਲਾ ਆਚਾਰਯ ਦਾ ਸੰਕੇਤ ਰੂਪ ਅਤੇ ਉਪਾਧੀ ਰੂਪ (ਵਿਆਪਾਰ) ਹੀ ਰਾਤ ਪਦ ਵਿਚ ਸ਼ਕਤੀ ਹੈ।

(ੳ) ਵਰਣ - ੳ, ਅ, ਸ ਆਦਿ। (ਅ) ਅਵਜਯ–'ਉਪਸਰਗ' ਤੇ ਪ੍ਰਤੇ ਆਦਿ (ਇਨ੍ਹਾਂ ਦਾ ਵਰਣਨ ਅਗੇ ਵਿਸਤਾਰ ਨਾਲ ਆਵੇਗਾ)। (ੲ) ਪ੍ਰਾਤਿਪਦਿਕ–ਜੋ ਸੰਗ੍ਯਾ ਕਿਸੇ ਨਾਮ, ਗੁਣ, ਕਰਮ ਆਦਿ ਦੀ ਬੋਧਕ ਹੋਵੇ। ਅਰਥਾਤ ਨ ਤਾਂ ਧਾਤੂ ਹੋਵੇ ਨਾ ਪ੍ਰਤੇ ਹੋਵੇ ਅਤੇ ਨਾਹੀਂ ਉਸਨੂੰ ਸੰਗ੍ਯਾ ਯਾ ਕ੍ਰਿਆ ਦਾ ਅਜੇ ਪ੍ਰਤਜਯ ਲਗਿਆ ਹੋਵੇ। ਕੇਵਲ ਅਰਥ ਵਾਲਾ ਸੰਗ੍ਯਾ ਸਬਦ ਜੋ (ਵਿਭਕਤੀ ਪ੍ਰਤੇ ਲਗਣ ਤੋਂ ਬਿਨਾ) ਪ੍ਰਯੋਗ ਦੇ ਅਯੋਗ ਅਤੇ ਕੇਵਲ, ਲਿੰਗ, ਬਚਨ, ਪਰਿਮਾਣ, ਪੁਰਖ ਅਤੇ ਨਾਮ ਮਾਤ੍ਰ ਦਾ ਬੋਧਕ ਹੋਵੇ ਉਹ ਪ੍ਰਾਤਿਪਦਿਕ ਹੈ। ਜੈਸੇ - ਰਾਮੁ। ਸੋ 'ਰਾਮ' ਪਦ ਤੋਂ ਕੇਵਲ ਇਹ ਜਾਣਿਆ ਜਾਂਦਾ ਹੈ ਕਿ ਇਹ ਕਿਸੇ ਵਿਅਕਤੀ ਦਾ ਨਾਉਂ ਹੈ, ਪੁਲਿੰਗ, ਇਕਬਚਨੀ ਅਤੇ ੧ਅਨ੍ਯਪੁਰਖ ਹੈ।

ਪ੍ਰਾਤਿਪਦਿਕ ਸਬਦ (Substantive) ੫ ਪ੍ਰਕਾਰ ਦਾ ਹੈ। ਪਾਰਿਭਾਸ਼ਕ ਯਾ ਸੰਕੇਤਕ (Technical term) ਰੂਢ (Underivative) ਤੱਧਿਤ (Nominal) ਕ੍ਰਿਦੰਤ (Yerbel) ਸਮਾਸੀ ਸੀ (Compound) ਇਨ੍ਹਾਂ ਦਾ ਵਰਨਣ ਵਿਸਤਾਰ ਪੂਰਬਕ ਅਗੇ ਆਵੇਗਾ।

(੨) ਪ੍ਰਕ੍ਰਿਤੀ, ਜੋ ਸ਼ਬਦ ਕਿਸੇ ਸ਼ਬਦ ਦਾ ਮੂਲ (Primitive) ਹੋਵੇ। ਜੈਸੇ-'ਰਮਾਣਾ ਦਾ ਮੂਲ 'ਰਾਮ' ਅਤੇ ਮਿਟਵੇ ਦਾ ਮੂਲ 'ਮਿੱਟੀ' ਹੈ।

ਅੰਗ (Base) 'ਸਬਦ' ਦਾ ਉਹ ਅੰਤਿਮ ਅੰਸ਼ ਹੈ। ਜਿਸਨੂੰ 'ਪ੍ਰਤੇ' ਲਗਣਾ ਹੋਵੇ। ਜੈਸੇ–ਉਕਤ 'ਰਾਮ' ਸ਼ਬਦ ਨੂੰ 'ਆਣਾ' ਪ੍ਰਤੇ ਲਗਣ ਤੋਂ ਪਹਿਲਾਂ ਉਸਦਾ ਜੋ ਅੰਤਿਮ ਸ੍ਵਰ 'ਅ' ਮੁਕਤਾ ਉਹ ਹੈ ਅਤੇ 'ਮਿਟਵੇ' ਵਿਚ 'ਮਿੱਟੀ + ਊ' (ਇਕ ਬਚਨ) ਰੂਪ ਬਣਕੇ ਮਿਟੂਆ ਬਣਨ ਵਿਚ ੀ ਦੇ ਥਾਂ 'ੂ' ਆਦੇਸ਼ ਹੋਇਆ ਹੈ। ਉਕਤ 'ੀ' ਦੀ 'ਅੰਗ' ਸੰਗਿਆ ਹੈ (ਪਿਛੋਂ ਬਹੁ ਬਚਨ) ਦੀ ਵਿਭਕਤੀ 'ਵ' ਨੂੰ 'ਏ' ਆਦੇਸ਼ ਹੋਕੇ ਲੱਗੀ = ਮਿਟਵੇ।

(੩) ਪਦਵਰਣਨ–ਪਦ (Word) ਉਹ ਹੈ ਜਿਸਨੂੰ ਨਾਮ ਦੀ ਵਿਭਕਤੀ ਯਾ ਕ੍ਰਿਤ ਦਾ ਪ੍ਰਤਯਯ ਲਗਿਆ ਹੋਵੇ। ਜੈਸੇ–"ਹਰਿ ਨਾਮਿ ਗਤਿ ਪਾਈ" ਵਿਚ 'ਹਰਿ' ਅਤੇ 'ਗਤਿ' ਦੀ ਸਿਆਰੀ ਉਨ੍ਹਾਂ ਸ਼ਬਦਾਂ ਦਾ ਅਪਣਾ ਹੀ ਅੰਗ ਹੈ-ਵਿਭਕਤੀ ਨਹੀਂ। ਅਤੇ 'ਨਾਮਿ' ਵਿਚ ਿ- ਵਿਭਕਤੀ (ਕਰਣ) ਅਤੇ 'ਪਾਈ'–ਕ੍ਰਿਆ ਪਦ ਵਿਚ ਭੂਤ ਕਾਲ ਦਾ ਪ੍ਰਤੇ 'ੀ' ਹੈ। ਸੋ 'ਨਾਮਿ ਅਤੇ 'ਪਾਈ' ਪਦ ਹਨ। ਪਦ

---

੧ਗੁਰਬਾਣੀ ਵਿਚ ਅਨੇਕ ਸ਼ਬਦ ਕੇਵਲ ਅਪਣੀ ਸਾਧਾਰਣ ਇਸਥਤੀ ਦੇ ਬੋਧਕ ਅਤੇ ਕਾਰਕ ਵਿਭਕਤੀ ਯਾ ਕ੍ਰਿਆ ਦੇ ਵਿਧਾਨ ਤੋਂ ਸੁਤੰਤਰ ਹੁੰਦੇ ਹਨ। ਉਨ੍ਹਾਂ ਵਿਚੋਂ ਪੁਲਿੰਗ ਇਕ ਬਚਨੀ ਸ਼ਬਦਾਂ ਦੇ ਅੰਤ ਔਂਕੜ ਅਤੇ ਇਸਤ੍ਰੀ ਲਿੰਗ ਦੇ ਿ- ਯਾ ਬਿਹਾਰੀ ਹੁੰਦੀ ਹੈ। ਅਤੇ ਕਦੇ ਉਨ੍ਹਾਂ ਦਾ ਨਾਲ 'ਹੈ-ਸੀ ਆਦਿ ਸੰਸਰਗੀ ਕ੍ਰਿਆ ਹੁੰਦੀ ਹੈ; ਅਤੇ ਕਦੇ "ਏਕੋ ਦਾਤਾ ਰਾਮੁ" ਇਤਿਆਦਿ ਵਿਚ ਵਾਕਿ ਦੀ ਵਿਧੇਯ ਰੂਪ ਕ੍ਰਿਆ ਲੁਪਤ ਹੁੰਦੀ ਅਤੇ ਉਦੇਸ਼ ਰੂਪ 'ਰਾਮੁ' ਆਦਿ ਪ੍ਰਾਤਿਪਦਿਕ ਪੁਰਖ ਲਿੰਗ ਆਦਿ ਦਾ ਬੋਧਕ ਹੁੰਦਾ ਹੋਇਆ ਕਾਰਕਯੋਗ ਤੋਂ ਸੁਤੰਤਰ ਹੁੰਦਾ ਹੈ।

ਤਾਂ 'ਹਰਿ' ਅਤੇ 'ਗਤਿ' ਭੀ ਹਨ ਪਰੰਤੂ ਉਨ੍ਹਾ ਦੀ ਵਿਭਕਤੀ ਦਾ [੧]ਲੋਪ ਹੈ। ਇਸ ਲਈ ਉਦਾਹਰਣ ਦੇ ਵਿਸ਼ੇ ਨਹੀਂ ਹਨ।

ਨੰ: ੪—੫ ਵਾਕਿ-ਅੰਸ ਅਤੇ ਵਾਕਿ ਦਾ ਪੂਰਾ ਵਰਣਨ ਉੱਤਰਾਰਧ ਵਿਚ ਆਵੇਗਾ। ਪਦ ੫ ਪ੍ਰਕਾਰ ਦਾ ਹੈ—[੨]ਸੰਕੇਤਕ, ਸੰਗ੍ਯਾ, ਕ੍ਰਿਆ, ਅਵਯਯ ਅਤੇ ਕਾਰਿਦੰਤਕ। ਸੰਕੇਤਕ ਯਾ ਪਰਿਭਾਸ਼ਾ—ਸੰਗਿਆ ਵਿਚ ਹੀ ਆ ਜਾਂਦਾ ਹੈ। ਕ੍ਰਿਆ ਤੇ ਅਵ੍ਯ ਆਦਿ ਅੱਗੇ ਉਨ੍ਹਾ ਦੇ ਪ੍ਰਕਰਣਾ ਵਿਚ ਕਹੇ ਜਾਣਗੇ। ਹੁਣ (ਪਹਿਲਾਂ) ਸੰਗਿਆ ਦਾ ਹੀ ਨਿਰੂਪਣ ਕੀਤਾ ਜਾਦਾ ਹੈ।

### ਸੰਗਿਆ ਵਰਣਨ—

ਪੂਰਬਕਥਨ ਅਨੁਸਾਰ ਸੰਗਿਆ ਦੀ ਜਾਤੀ, ਗੁਣ ਧਰਮ ਯਾ ਅਵਸਥਾ, ਬਣਤਰ ਅਤੇ ਪ੍ਰਯੋਗ ਦਾ ਵਰਣਨ ਕੀਤਾ ਜਾਂਦਾ ਹੈ—

### ਸੰਗਿਆ ਲੱਛਣ—

ਕਿਸੇ ਪ੍ਰਾਣੀ, ਅਪ੍ਰਾਣੀ, ਗੁਣ-ਕਰਮ ਆਦਿ ਵਸਤੂ ਦੇ ਅੱਲ ਬੋਧਕ ਸ਼ਬਦ ਨੂੰ 'ਸੰਗਿਆ' ਆਖੀਦਾ ਹੈ। ਜੈਸੇ—ਅੰਮ੍ਰਿਤਸਰ, ਵਡਾ, ਸਿਮਰਨ ਆਦਿ। ਇਹ ੫ ਪ੍ਰਕਾਰ ਦੀ ਹੈ—ਸੰਕੇਤਕ, ਪਦਵੀ ਵਾਚਕ, ਨਾਉਂ, ਪੜਨਾਉਂ ਅਤੇ ਵਿਸ਼ੇਸ਼ਣ।

(੧) ਸੰਕੇਤਕ ਸੰਗਿਆ ਉਹ ਸ਼ਬਦ ਹੈ ਜੋ 'ਰੂਢ' ਵਾਂਗ ਗ੍ਰੰਥਕਾਰ ਅਪਣੀ ਇੱਛਾ ਅਨੁਸਾਰ ਪ੍ਰਸੰਗ ਨਿਬਾਹੁਣ ਲਈ ਘੜਿ ਲੈਂਦੇ ਹਨ। ਜੈਸੇ-ਸੁਪ, ਧੁਪ, ਕਪ, ਘਭ ਆਦਿ ਅਤੇ ਸ੍ਰੀ ਗੁਰੂਬਾਣੀ ਵਿਖੇ ਬਾਣੀਆਂ ਦੇ ਸਿਰਲੇਖਾਂ ਅਤੇ ਵਿਸ਼ੇਸ਼ ਸੂਚਨਾਵਾਂ ਲਈ, ਸੋਪੁਰਖ, ਯਾਨੜੀਏ, ਏਕ ਸੁਆਨ ਅਤੇ ੧ ਓ ਅਤੇ 'ਮ: ੧' ਆਦਿ ਸਬਦ ਜੋ ਏਕ ਓਅੰਕਾਰ ਅਤੇ ਮਹੱਲਾ ਆਦਿ ਹਨ। ਉਹ 'ਸੰਕੇਤਕ ਸ਼ਬਦ' ਕਰਕੇ ਆਖੇ ਜਾਂਦੇ ਹਨ।

### (੨) ਪਦਵੀ ਲੱਛਣ—

ਕਿਸੇ ਸੰਬੰਧ ਕਰਕੇ ਗੁਣ-ਧਰਮ ਦਾ ਕਿਸੇ ਪਦਾਰਥ ਯਾ ਹਸਤੀ ਵਿਚ [੩]ਆਰੋਪ

---

[੧] ਹਰਿ ਅਤੇ ਗਤਿ ਪਦ ਕ੍ਰਿਆ (ਪਾਈ) ਕਰਕੇ ਕਥਿਤ ਨਹੀਂ ਹਨ। ਇਸ ਲਈ ਕਰਮ ਦੀ ਵਿਭਕਤੀ ਲੋਪ ਅਤੇ ਕਰਤਾ ਵਾਂਗ (ਪ੍ਰਿਥਮਾ ਵਾਲੇ) ਹਨ। ਦੋਹਾਂ ਦੀ ਿ ਉਨ੍ਹਾਂ ਦਾ ਅੰਗ ਹੈ। ਵਿਭਕਤੀ ਨਹੀਂ।

[੨] ਸ਼ਾਸਤ੍ਰਕਾਰ ਅਪਣੇ ਸ਼ਾਸਤ੍ਰ ਦੇ ਨਿਰਵਾਹ ਲਈ ਇੱਛਾਨੁਸਾਰ ਜੋ ਛੋਟੇ ੨ ਸ਼ਬਦ (ਅੰਗ, ਸੁਪ, ਵਿਪ, ਧੁਪ, ਘਭ, ਕਪ ਆਦਿ) ਘੜ ਲੈਂਦੇ ਹਨ। ਉਸ ਸੰਕੇਤਕ ਅਤੇ ਅੱਲ ਨੂੰ ਸੰਗਿਆ ਆਖੀਦਾ ਹੈ।

[੩] ਜੇਕਰ ਜਨਤਾ ਅਥਵਾ ਰਾਜ-ਅਧਿਕਾਰੀਆਂ ਵਲੋਂ ਆਰੋਪਣਾ ਹੋਵੇ ਤਾਂ ਇਹ 'ਪਦਵੀ ਹੈ। ਜੋ ਮਾਨ ਲਈ ਵਰਤੀ ਜਾਵੇ ਤਾਂ ਅੱਗੇ ਆਉਣ ਵਾਲੇ 'ਮਾਨ-ਅਪਮਾਨ' ਦੇ ਵਰਗ ਵਿਚ ਇਸਦੀ ਗਿਣਤੀ ਸਮਝਣੀ।

ਕਰਨਾ 'ਪਦਵੀ' (ਲਕ਼ਬ) ਯਾ 'ਬਿਰੁਦ' ਹੈ । ਜੈਸੇ ੧ਚਉਧਰੀ, ਸਰਦਾਰ, ਲਾਲਾ, ਖਾਨ ਆਦਿ।

ਇਹ ਪੰਜ ਤਰਾਂ ਕੀ ਹੈ:–

(ੳ) ਸੰਬੰਧ ਕਰਕੇ–ਸੁਰਪਤਿ, ਦੀਨਾ ਨਾਥ । ਫਿਰਣਸੀਹ, ਫੇਰੂਆਣ–ਭਗਉਤੀ, ਕਾਪੜੀਆ ਆਦਿਕ । ਸੁਰ ਅਤੇ ਦੀਨ ਆਦਿਕ ਦੇ ਸੰਬੰਧ (ਸਾਹਿਬੀ ਆਦਿ) ਕਰਕੇ' ਹੈ ।

(ਅ) ਕਰਮ ਕਰਕੇ–ਕਰਣ ਕਾਰਣ, ਮਹਤਾ, ਬਿਆਸ, ਗਉਸ, ਕੁਤਬ ਸਾਲਾਰ ਆਦਿ।

(ੲ) ਗੁਣ ਕਰਕੇ- ਨਿਰਭਉ, ਦਿਆਲੂ, ਗੁਰਮੁਖ, ਨੇਬ, ਸ਼ੈਤਾਨ, ਪ੍ਰੇਤ ਆਦਿ।

(ਸ) ਮਾਨ ਯਾ ਅਪਮਾਨ ਕਰਕੇ–ਮਿਸ੍ਰ, ਸੁਆਮੀ, ਸਰਦਾਰ, ਖਾਨ, ਮਲੂਕ, ਖਾਨਮ ਸੇਖ, ੨ਚੰਡਾਲ, ਢੀਠ, ਫਕੜ ਭਾਈ, ਬਾਬਾ, ਲਾਲਾ, ਰਾਜਾਸ੍ਰਮ।

(ਹ) ਅਧਿਕਾਰ ਕਰਕੇ–੩ਨਾਨਕ, ਗੁਰੂ, ਉਸਤਾਦ, ਸਿੱਧ ਦੇਵ, ਪੀਰ ਨਾਥ, ਮਹਾਰਾਜਾ, ਪਟਰਾਣੀ, ਕਾਜ਼ੀ, ਮੁੰਸਫ ਬਸੀਠ ਆਦਿ।

(੩) ਨਾਉਂ ( Noun ) ਲਛਨ।

ਜੋ ਕਿਸੇ ਹੋਂਦ ਯਾ ਵਿਅਕਤੀ ਦੀ ਅੱਲ ਮਾਤ੍ਰ ਹੋਵੇ ਉਹ 'ਨਾਉ" ਹੈ। ਜੈਸੇ-ਰਾਮ' ਦਰਿਆ ਆਦਿਕ।

ਪ੍ਰਕਾਰ–

ਇਹ ੫ ਪ੍ਰਕਾਰ ਦਾ ਹੈ-ਵਿਅਕਤੀ ਵਾਚਕ (Proper ) ਜਾਤੀ ਵਾਚਕ (Commar) ਭਾਵ ਵਾਚਕ (Abstrect) ਵਸਤੂ ਵਾਚਕ (Meterial) ਅਤੇ ਸੰਗ੍ਰੀਤ (Collective)।

(੧) ਜੋ ਵਿਸੇਸ਼ ਵਿਅਕਤੀ ਦਾ ਨਾਉਂ ਹੋਵੇ। ਜੈਸੇ ਰਾਮ ਸਿੰਘ। ਅੰਮ੍ਰਿਤ ਸਰ। ਇਹ ਪੰਜ ਤਰਾਂ ਦੀ ਹੈ–(ੳ) ਜੀਵ ਵਾਚਕ ਜੈਸੇ ਰਾਮ ਸਿੰਘ।

(ਅ) ਨਿਰਜੀਵ ਜੈਸੇ–ਸਤੁਲੁਜ, ੪ਹੇਮੰਚਲ, ਸ੍ਰੀ ਰਾਗ ਆਦਿ। (ੲ) ਦੇਵਤਾ ਵਾਚਕ,

---

੧ਜਦੋਂ ਇਹ ਕਿਸੇ ਵਿਸ਼ੇਸ਼ ਦੇ ਨਾਲ ਹੋਣ ਅਤੇ ਉਨਹੀ ਹੱਦ ਬਾਦਿਮ ਕਰਨ ਤਾਂ ਵਿਸ਼ਸ਼ਣ ਹੁੰਦੇ ਹਨ। ਨਹੀਂ ਤਾਂ ਸਮਾਨਾਧਿਕਰਣਿ ਹੀ ਹੁੰਦੇ ਹਨ। ਅਤੇ ਉਨ੍ਹਾ ਤੋਂ ਬਿਨਾ ਪਦਵੀ ਵਾਚਕ ਹੀ ਸਮਝਣੇ।

੨ਪ੍ਰੇਤ-ਚੰਡਾਲ ਆਦਿ ਸੁਭਾਵ ਤੇ ਤਾਂ 'ਗੁਣ ਕਰਕੇ' ਹਨ, ਅਪਮਾਨ ਆਦਿ ਨਿਿੱਤ ਤੇ ਇਹ 'ਮਾਨ -ਅਪਮਾਨ ਦੇ ਭੇਦ ਹੈਨ।

੩ਇਹ ਗੁਰਤ੍ਵ ਦੇ ਅਧਿਕਾਰ ਕਰਕੇ ਗੁਰੂ ਅੰਗਦ ਦੇਵ ਆਦਿ ਸਭ ਪਾਤਸ਼ਾਹਾਂ ਦੀ ਪਦਵੀ ਬਣ ਗਈ ਹੈ।

੧ਕਈ ਵਿਅਕਤੀ ਵਾਚਕ ਸੰਗਿਆਵਾਂ ਅਰਥ ਹੀਨ ਭੀ ਹੁੰਦੀਆਂ ਹਨ । ਜੈਸੇ ਪੁਰਖਾਂ ਦੇ ਨਾਉਂ। 'ਸੁੰਦਰ ਸਿੰਘ' ਨਾਉਂ ਤੋਂ ਉਸ ਵਿਚ 'ਸੁਹੱਪਣ' ਦਾ ਹੋਣਾ ਜ਼ਰੂਰੀ ਨਹੀਂ । ਵਸਤੂਆਂ ਦੇ ਨਾਉਂ ਉਸ ੨ ਗੁਣ-ਧਰਮ ਵਾਲੇ ਭੀ ਹੁੰਦੇ ਹਨ।

ਜੈਸੇ-ਬ੍ਰਹਮਾ ਇੰਦ੍ਰ ਆਦਿ। (ਸ) ਦੈਸਿਕ ਵਾ ਅਸਥਾਨ ਵਾਚਕਾ ਜੈਸੇ–ਕੇਦਾਰਾ ਗਯਾ, ਹਿੰਦੁਸਤਾਨ, ਅੰਮ੍ਰਿਤਸਰ। (ਹ) ਕਾਲਿਕ। ਜੈਸੇ–ਮੱਘਰ, ਪੋਹ, ਬਸੰਤ। ਅਸ੍ਰਮੀ ਆਦਿਕ।

(੨) ਜੋ ਸ੍ਰੇਣੀ ਦਾ ਨਾਉਂ ਹੋਵੇ ਉਹ 'ਜਾਤੀ' ਵਾਚਕ ਹੈ। ਇਹ ਭੀ ਪੰਜ ਤਰਾਂ ਦਾ ਹੈ।

(ੳ) ਜੀਵ ਵਾਚੀ ਜੈਸੇ ਮਨੁਖ, ਪਸ਼ੂ।

(ਅ) ਨਿਰਜੀਉ ਵਾਚੀ ਜੈਸੇ ਦਰਿਆਉ। ਨਗਰ।

(ੲ) ਦੇਵਤਾ ਵਾਚੀ–ਜੈਸੇ ਜਖ, ਕਿੰਨਰ ਗੰਧਰਬ।

(ਸ) ਦੇਸ ਵਾਚੀ, ਜੈਸੇ-ਪੁਰੀ, ਤੀਰਥ। ਲੋਕ ਮੰਡਲ।

(ਹ) ਕਾਲ ਵਾਚੀ–ਰੁਤ, ਮਾਹ, ਥਿਤ, ਵਾਰ।

(੩) ਭਾਵ ਵਾਚਕ-ਗੁਣ ਕਰਮ ਆਦਿ ਆਸ੍ਰਿਤ ਵਸਤੂ ਦੇ ਨਾਉਂ ਨੂੰ 'ਭਾਵ ਵਾਚਕ' ਕਹਿੰਦੇ ਹਨ। ਇਹ ਭੀ ੫ ਤਰਾਂ ਦਾ ਹੈ ਜੈਸੇ–

(ੳ) ਗੁਣ ਵਾਚੀ–ਸਿਆਣਪ, ਦਾਤ। ਮਨੁਖਤਾ ਅਤੇ ਸੰਤੋਖ, ਨਾਦ, ਬੇਦ, ਗਿਆਨ ਅਤੇ ਵਡਿਆਈ ਆਦਿਕ।

(ਅ) ਕਰਮ ਵਾਚੀ–ਸਿਮਰਨ, ਚਾਕਰੀ ਅਤੇ ਖਾਣ, ਪੀਣ, ਆਉਣ, ਜਾਣ ਆਦਿ।

(ੲ) ਸੁਭਾਵ ਵਾਚੀ–ਹਲੇਮੀ, ਨੇਕੀ, ਬਦੀ, ਕਉੜਤਣ ਪੀਲੱਤਣ ਆਦਿ।

(ਸ) ਮੁੱਲ ਵਾਚੀ–ਰੰਗਾਈ, ਮਜੂਰੀ, ਵਧਾਈ।

(ਹ) ਫਲ ਵਾਚੀ-ਰੋਲ, ਬੋਲ, ਕਾਰ, ਮਾਰ, ਭਾਗ ਆਦਿ।

(੪) ਵਸਤੂ ਵਾਚੀ, ਜੋ ਨਾਪ ਤੋਲ ਵਾਲੀ ਅਥਵਾ ਅੰਗ ਦਾ ਨਾਉਂ ਹੋਵੇ। ਇਹ ਭੀ ਪੰਜ ਤਰਾਂ ਦਾ ਹੈ–

(ੳ) ਧਾਤੂ ਵਾਚੀ–ਸੋਨਾ ਰੁਪਾ ਕੈਹਾ, ਤਾਂਬਾ ਆਦਿਕ।

(ਅ) ਦ੍ਰਵ ਵਾਚੀ–ਮਿੱਟੀ, ਪੱਥਰ, ਕਾਗਦ, ਕਲਮ, ਚੰਦਨ ਆਦਿ।

(ੲ) ਭੱਖ ਵਸਤੂ–ਅੰਨ, ਜਲ, ਮਿਸਰੀ ਦੁੱਧ ਨਿਵਾਤ ਮਾਖਿਓ। ਬਜਉਰੀਆਂ, ਪਾਨ, ਸਿਪਾਰੀ ਆਦਿ।

(ਸ) ਵਰਤਣ (ਵਲੇਵਾ) ਤੁਲਾਈ, ਸਿਰਹਾਣਾ, ਦਰਪਣ ਆਦਿ।

(ਹ) ਅੰਗ ਵਾਚੀ–ਪ੍ਰਾਣ, ਨੱਕ, ਅੱਖੀਂ ਅਤੇ ਮੂੰਹ ਆਦਿ।

(੫) ਸੰਗ੍ਰਹੀਤ–ਜੋ ਬਹੁਤਿਆਂ ਦੇ ਇਕੱਠਦਾ ਨਾਉਂ ਹੋਵੇ। ਇਹ ਭੀ ੫ ਪ੍ਰਕਾਰ ਦਾ ਹੈ।

(ੳ) ਅਧਿਕਾਰ ਕਰਕੇ–ਪੰਚਾਇਤ, ਪੰਚਾਇਣ, ਸਭਾ।

(ਅ) ਸੰਬੰਧ ਕਰਕੇ–ਪਰਿਵਾਰ, ਸੈਣ, ਸਾਥ, ਜੰਵ ਆਦਿ।

(ੲ) ਵਰਗ ਕਰਕੇ–ਕੌਮ, ਦੁਨੀਆ। ਕੁਟੰਬ, ਜਾਤਿ ਗੋਤ੍ਰ ਆਦਿ।

(ਸ) ਰੂਣ ਕਰਕੇ–ਪੈਂਤੀ, ਬਾਵਨ ਅਖਰੀ। ਸੰਸਾਰ (ਅਨੇਕਤਾ ਕਰਕੇ ਪਸਾਰਾ)।

(ਹ) ਗਣ ਭੇਦ ਕਰਕੇ-੧ਸੈਨਾ, ਭੀੜ, ਵਹੀਰ, ਜੂਥ ਅਤੇ ਇਕੱਠ ਅਮੰਦ।

ਪੜਨਾਉਂ (Pron un)

ਜੋ ਸੰਗਿਆ ਸ਼ਬਦ ਨਾਉਂ ਦੀ ਅਣਹੋਂਦ ਕਰਕੇ ਉਸਦੇ ਥਾਂ ਬੋਲਿਆ ਜਾਵੇ ਉਹ 'ਪੜਨਾਉ' ਹੈ। ਇਹ ਪ ਪ੍ਰਕਾਰ ਦਾ ਹੈ-

(੧) ਪੁਰਖ ਵਾਚੀ (Pi rsonal Pronoun) ਜੈਸੇ–ਮੈਂ-ਅਸੀਂ ਆਦਿਕ ਉੱਤਮ ਪੁਰਖ ਵਾਚੀ। ਤੂੰ-ਤੁਸੀਂ-ਮਧੱਮ ਪੁਰਖ ਵਾਚੀ। ਅਤੇ ਉਹ, ਸੋ, ਤੇ ਆਦਿ ਅਨ੍ਯ ਪੁਰਖ ਵਾਚੀ ਹਨ।

"ਤੈ ਸਾਹਿਬ--ਮੈਂ ਮੂਰਖ" ਆਦਿ ਵਿਚ ਤੈ-ਮੈਂ ਕ੍ਰਮ ਤੇ ਸਾਹਿਬ ਅਤੇ ਮੂਰਖ ਦੇ 'ਸਮਾਨਾ ਧਿਕਰਣੀ' ਹੋਣ ਕਰਕੇ ਉਨ੍ਹਾ ਦੇ ਥਾਂ ਮੁਖ ਬਣਕੇ ਆਏ ਹਨ। ਤਾਂਤੇ ਇਹ 'ਪ੍ਰਤਿਨਿਧ ਪੁਰਖ' ਵਾਚੀ ਹਨ। ਇਹ ਅਪਣੇ ਉੱਤਰ ਪਦਾਂ ਦੀ ਕੋਈ ਹੱਦ ਕਾਇਮ ਨਹੀਂ ਕਰਦੇ ਇਸ ਲਈ ਇਹ ਵਿਸੇਸ਼ਣ ਨਹੀਂ ਹਨ। ਤਥਾ "ਅਸਾ ਜੋਰਿ ਨਹੀ" ਪੁਨਾ–"ਬਸ ਆਉ ਸਖੀ ਅਸੀਂ ਪਿਰ ਕਾ ਮੰਗਲ ਗਾਵਹੋ" ਆਦੀ ਵਿਚ 'ਅਸਾ' ਅਤੇ 'ਅਸੀ" ਇਹ ਉਤਮ ਅਤੇ ਮੱਧਮ ਦੋਹਾਂ ਪੁਰਖਾ ਲਈ ਰਲਵੇਂ (ਸਾਂਝੇ) ਉਦਾਹਰਣ ਹੋਣ ਕਰਕੇ 'ਸਾਧਾਰਣ' ੨ਪੁਰਖ ਵਾਚੀ ਹਨ।

(੨) ਸੰਬੰਧ ਵਾਚੀ (Relative) ਪੜਨਾਉਂ ਉਹ ਜੋ ਪਰਸਪਰ ਸੰਬੰਧੀ ਹੋਕੇ ਆਉਣ। ਜੈਸੇ-"ਜੋ ਆਇਆ ਸੋ ਗਇਆ" ਵਿਚੋ ਜੋ ਸੋ। ਇਨ੍ਹਾ ਦਾ ਪਰਸਪਰ ਨਿੱਤ ਸੰਬੰਧ ਹੋਣ ਕਰਕੇ 'ਸੰਬੰਧ ਵਾਚੀ ਹਨ। ਇਨ੍ਹਾ ਵਿਚੋਂ ਕਦੇ ੨ ਇਕ ਦਾ ਛੰਦ ਵਿਚ ਲੋਪ ਹੁੰਦਾ ਹੈ ਤਾਂ ਉਸਦੀ ਦੂਜੇ ਨੂੰ ਆਕਾਂਖ੍ਯਾ (ਲੋੜ) ਹੋਣ ਤੇ ਨਿਯਮ ਨਾਲ ਉਹ ਉਪਰੋਂ ਜਾਣਿਆ ਜਾਂਦਾ ਹੈ। ਜੈਸੇ–ਜਹਿ ਸਿਮਰਤ ਮਨ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ। ਮਿਲਬੇ ਕੀ ਮਹਿਮਾ ਬਰਨ ਨ ਸਾਕਉ ਨਾਨਕ ਪਰੈ ਪਰੀਲਾ" ਇਸ ਵਿਚ ਪਹਿਲੀ ਤੁਕ ਦੇ "ਜਹਿ" ਦੀ ਅਨੁਬ੍ਰਤੀ ਕਰਕੇ ਦੂਜੀ ਤੁਕ ਵਿਚ 'ਤਹਿ' ਮਿਲਬੇ ਦੀ (ਅਰਥ ਦੁਆਰਾ) ਸ਼ਾਬਦ ਬੋਧ ਹੁੰਦੀ ਹੈ।

(੩) ਪ੍ਰਸ਼ਨ ਵਾਚੀ (Interogative) ਪੜਨਾਉਂ ਉਹ ਹੈ ਜੋ ਪ੍ਰਸ਼ਨ ਲਈ ਆਵੇ। ਇਹ ੫ ਪ੍ਰਕਾਰ ਦਾ ਹੈ–(ੳ) ਪ੍ਰਾਣ ਵਾਚੀ-ਜੈਸੇ–ਕਉਣ, ਕੋ ਅਤੇ ਕਾ (ਅ) ਅਪ੍ਰਾਣ ਵਾਚੀ ਜੈਸੇ-ਕੀ, ਕਿਹੁ, ਕਿਛ, ਕੁਝ (ੲ) ਉਭੈ ਵਾਚੀ ਕਿਤੜਾ

---

੧'ਵਰਗ' ਅਪਣੇ ਨੇੜੇ ਅਥਵਾ ਇਕ ਜਾਤਿ–ਗੋਤ੍ਰ ਦੀ ਸੰਗਿਆ ਹੈ। ਗਣ ਅੱਡੋ ਅੱਡ ਪ੍ਰਕਾਰ ਦੀਆਂ ਹਸਤੀਆਂ ਦਾ ਇਕੱਠ ਹੈ।

੨ਸ੍ਰੀ ਗੁਰਬਾਣੀ ਦੇ ਨਿਯਮ ਸੁਤੰਤਰ ਅਤੇ ਅਪਣੇ (ਆਰਿਸ਼ ਪ੍ਰਯੋਗ) ਹੋਣ ਕਰਕੇ ਲੌਕਿਕ ਭਾਸ਼ਾ ਨਾਲੋਂ 'ਲਕਾਰ' ਤੇ 'ਕਾਲ' ਆਦਿ ਦੇ ਰੂਪ ਭੀ ਭਿੰਨ ੨ ਹਨ। ਸੋ ਲੋਕ ਭਾਸ਼ਾ ਵਿਚ ਪੁਰਖ ੩ ਅਤੇ ਗੁਰਮੁਖੀ ਵਿਚ ੫ ਹਨ।

(ਸ) ਨਿਸਚੇ ਅਥਵਾ ਨਿਰਣੇ ਵਾਚੀ। ਜੈਸੇ-"ਕਉਨ ਕਰਮ ਜਾ ਕੇ ਕੀਏ" ਇਸ ਵਿਚ 'ਕਉਣ' ਪਦ 'ਕਰਮ' ਦਾ ਸਮਾਨਾਧਿਕਰਣੀ—ਹੋਣ ਕਰਕੇ ਉਸਦਾ ਵਿਸ਼ੇਸ਼ਣ ਨਹੀਂ। ਕਿੰਤੂ 'ਨਿਰਣੇ' ਵਾਚੀ' ਹੈ। (ਹ) ਤ੍ਰਿਸਕਾਰ ਵਾਚੀ ਜੈਸੇ–ਕਵਣ,ਕਿਆ "ਕਵਣੁ ਨਰਕ ਕਿਆ ਸੁਰਗੁ ਵਿਚਾਰਾ ਸੰਤਨ ਦੋਊ ਰਾਦੇ"

(੪) ਅਨਿਸਚਿਤ ਪੜਨਾਉਂ (Indefineta) ਜੋ ਅਨਿਸਚਿਤ ਵਸਤੂ ਦੇ ਥਾਂ ਆਵੇ। ਇਹ ੫ ਪ੍ਰਕਾਰ ਦਾ ਹੈ-(ੳ) ਪੁਰਖ ਵਾਚੀ ਅਨਿਸਚਿਤ-ਕੋਈ, ਕੋਇ ਕਾਈ, ਕੋਊ। (ਅ) ਅਸਥਾਨ ਵਾਚੀ, ਕਿਤੁ, ਜਿਤੁ, ਕੈਸਾ (ੲ) ਨਿਖੇੜਕ ਜੋ ਵਖੇਵਾਂ ਪ੍ਰਗਟ ਕਰੇ। "ਕੋਈ ਜਾਨੈ ਕਉਣ ਈਹਾ ਜਗਿ ਮੀਤੁ" ਇਤਿਆਦੀ ਵਿਚ 'ਕੋਈ'। ਇਹ ਸੁੱਧ ਨਿਖੇੜਕ ਹੈ। ਮਿਸ੍ਰਤ—ਨਿਖੇੜਕ ੫ ਪ੍ਰਕਾਰ ਦਾ ਹੈ— (ੳ) ਪੁਰਖ ਵਾਚੀ—ਹਰ ਕੋਈ ਹੋਰ ਕੋਈ, ਹਰ ਇਕ, ਕੋਈ ਕੋਈ। ਜਣ ਜਣ, ਹਮ ਤੁਮ, ਅਬੇ ਤਬੇ (ਕੀ ਚਾਕਰੀ) (ਅ) ਵਸਤੂ ਵਾਚੀ—ਕੁਝ ਕੁਝ, ਹੋਰ ਕੁਝ, ਕਿਛੁ ਕਿਛੁ। ਕੁਝ ਨ ਕੁਝ, (ੲ) ਪਰਿਮਾਣ ਵਾਚੀ—ਬਹੁਤਾ ੨ ਬਹੁਤ ਕੁਝ, ਹੋਰ ਕੁਝ, ਹੋਰ ਬਹੁਤ, ਤਨਕੁ ਆਦਿ।

(ਸ) ਪਰਸਪਰ ਸੰਬੰਧ ਵਾਚੀ—"ਜੋ ਜੋ ਦੀਸੈ ਸੋ ਸੋ ਰੋਗੀ" ਵਿਚ ਜੋ ਜੋ ਸੋ ਸੋ, ਜੋ ਕਿਛ—ਸੋ ਕਿਛ, ਜਤ-ਕਤ (ਹ) ਅਨਿਸਚਿਤ-੧"ਇਕ ਮੂਰਖ ਅੰਨ੍ਹੁ ਨ ਖਾਹਿ ਤਿਨਾ ਕਿਆ ਕੀਜਈ" ਵਿਚ 'ਇਕ'। ਏਕ ਆਧ, ਇਕਨਾ, "ਛੂਟਨ ਕੀ ਇਕ ਕੋਈ" ਵਿਚ 'ਇਕਕੋਈ' ਨਿਖੇੜਕ—ਅਨਿਸ਼ਚਿਤ ਪੜਨਾਉਂ ਹੈ।

(੫) ਪ੍ਰੌਢਤਾ ਵਾਚੀ (Reflexive) ਜੋ ਪੜਨਾਵ ਦੇ ਪਿਛੇ ਆਕੇ ਉਸਦੀ ਪ੍ਰੌਢਤਾ ਕਰੇ। ਜੈਸੇ—ਉਹ ਆਪਿ ਆਇਆ। ਅਤੇ "ਆਪੇ ਜਾਣੈ ਸੋਇ" ਇਤਿਆਦੀ ਵਿਚ 'ਉਸ' ਦੀ ਪ੍ਰੌਢਤਾ 'ਆਪਿ' ਅਤੇ 'ਸੋਇ' ਦੀ 'ਆਪੇ' ਪਦ ਕਰਦਾ ਹੈ।

### (੩) ਵਿਸ਼ੇਸ਼ਣ, (Adjective) ਲੱਛਣ-

ਜੋ ਸੰਗਿਆ ਦੇ ਗੁਣ-ਪ੍ਰਕਾਰ ਆਦਿ ਦੀ ਅਵਧਿ ਦੱਸਕੇ ਹੋਰਨਾ ਤੋਂ ਭਿੰਨ ਕਰੇ ਉਹ ਵਿਸ਼ੇਸ਼ਣ ਹੈ। ਜੈਸੇ—ਮਹਾ ਪੁਰਖ, ਉਤਮ ਪੁਰਖ। ਇਨ੍ਹਾ ਵਿਚੋਂ 'ਮਹਾ' ਪਦ 'ਪੁਰਖ' ਪਦ ਨੂੰ ਹੋਰਨਾ ਨਾਲੋਂ ਭਿੰਨ ਕਰਕੇ ਜਣਾਉਂਦਾ ਹੈ। ਵਿਸ਼ੇਸ਼ਣ ਦੇ ਵਿਸ਼ਯ ਪੰਜ ਹਨ—

(੧) ਨਾਉਂ ਦਾ ਵਿਸ਼ੇਸ਼ਣ (੨) ਪੜਨਾਉਂ ਦਾ ਵਿਸ਼ੇਸ਼ਣ (੩) ਵਾਕਿ ਦਾ ਵਿਸ਼ੇਸ਼ਣ (੪) ਕ੍ਰਿਆ ਦਾ ਵਿਸ਼ੇਸ਼ਣ ਅਤੇ (੫) ਵਿਧੇਯ ਵਿਸ਼ੇਸ਼ਣ।

---

੧ 'ਇਕ' ਸ਼ਬਦ 'ਅਨ੍ਯ, ਪ੍ਰਧਾਨ, ਕੇਵਲ, ਪ੍ਰਿਥਮ, ਅਸਾਧਾਰਣ, ਸਾਮਾਨਯ, ਅਲਪ ਅਤੇ ਗਿਣਤੀ ਇਨ੍ਹਾ ਅੱਠਾਂ ਅਰਥਾਂ ਵਿਚ ਹੈ। ਇਸਦਾ ਵਿਸ਼ੇਸ਼ ਵਰਣਨ ਪੜਨਾਉਂ ਦੇ 'ਪ੍ਰਯੋਗ' ਪ੍ਰਕਰਣ ਵਿਚ ਹੋਵੇਗਾ।

(੧) ਨਾਵ ਦਾ ਵਿਸ਼ੇਸ਼ਣ ੫ ਪ੍ਰਕਾਰ ਦਾ ਹੈ-(ੳ) ਸੱਤਾ ਵਾਚਕ (ਅ) ਭਾਵ ਵਾਚਕ (ੲ) ਆਰੋਪਿਤ (ਸ) ਸਮਾਨਾਧਿਕਰਣੀ (੫) ਸੰਬੰਧ ਵਾਚਕ (ਪੜਨਾਵੀਂ ਵਿਸ਼ੇਸ਼ਣ)।

(੧) ਸੱਤਾ ਵਾਚਕ ਉਹ ਹੈ ਜਿਸਦਾ ਵਿਸ਼ੇਸ਼ ਗੁਪਤ ਹੋਣ ਕਰਕੇ ਉਸਦੀ ਵਿਸ਼ੇਸ਼ਤਾ ਦੱਸਣ ਤੋਂ ਸੁਤੰਤਰ ਰਹਿਕੇ ਅਪਣੇ ਅਸਲ (ਪ੍ਰਾਤਿਪਾਦਿਕ) ਰੂਪ ਵਿਚ ਹੀ ਇਸਥਤ ਰਹੇ। ਜੈਸੇ-੧ ੳ ਸਤਿ, ਨਾਮੁ, ਕਰਤਾ ਆਦਿ ਵਿਸ਼ੇਸ਼ਣ 'ਵਿਸ਼ੇਸ਼' ਵਾਂਗ ਹੀ ੧ਇਸਥਤ ਹਨ।

(੨) ਭਾਵ ਵਾਚਕ ਜੋ ਗੁਣ-ਧਰਮ 'ਉਤਪਤੀ' ਵਾਲਾ ਹੋਵੇ ਉਹ ਭਾਵ ਵਾਚਕ ਵਿਸ਼ੇਸ਼ਣ ਹੈ। ਉਹ ੫ ਪ੍ਰਕਾਰ ਦਾ ਹੈ ਗੁਣ ਵਾਚੀ, ਧਰਮ ਵਾਚੀ, ਵਿਅਕਤੀ ਵਾਚੀ, ਜਾਤੀ ਵਾਚੀ, ਅਤੇ ਭਾਵ ਕ੍ਰਿਆ ਵਾਚੀ।

(੧) ਗੁਣ ਵਾਚੀ ਵਿਸ਼ੇਸ਼ਣ ੫ ਪ੍ਰਕਾਰ ਦਾ ਹੈ-(ੳ) ਨਿਜ ਵਾਚੀ (ਸ੍ਵਰੂਪ ਵਾਚੀ) (ਅ) ਪ੍ਰਕਾਰ ਵਾਚੀ (ੲ) ਸੰਖਿਆ ਵਾਚੀ (ਸ) ਵਿਧੀ ਵਾਚੀ (ਹ) ਪਰਿਮਾਣ ਵਾਚੀ। ਯਥਾ-

(ੳ) ਨਿਜ ਵਾਚੀ ਉਹ ਹੈ ਜੋ ਅਪਣੇ ਵਿਸ਼ੇਸ਼ ਦੀ ਭਲਾਈ, ਬੁਰਾਈ, ਗੁਣ-ਔਗੁਣ ਦਸੇ। ਜੈਸੇ-ਮਿਠਾ-ਕਉੜਾ, ਭਲਾ, ਬੁਰਾ, ਉਜਲ, ਮੈਲਾ, ਸੁੰਦਰ, ਭੈੜਾ, ਆਦਿ।

(ਅ) ਪ੍ਰਕਾਰ ਵਾਚੀ-ਰੱਤਾ, ਪੀਅਲਾ, ਭਗਵਾਂ, ਮੇਘਲਾ, ਚਕਵਾਂ, ਚਉਵਾਇਆ।

(ੲ) ਵਿਧੀ ਵਾਚੀ-ਕੁਤੀ ਧਾਤ, ਲਾਜ ਲੋਕਾਣੀ, ਤ੍ਰਿਵਿਧ ਮਾਇਆ ਅਤੇ ਨਉਧਾ ਭਗਤਿ। ਇਨ੍ਹਾ ਵਿਚ ਕੁਤੀ, ਲੋਕਾਣੀ, ਤ੍ਰਿਬਿਧ, ਵਿਸ਼ੇਸ਼ਣ ਹਨ। ਧਾਤ ਆਦਿ ਵਿਸ਼ੇਸ਼ ਹਨ।

(ਸ) ਸੰਖ੍ਯਾ ਵਾਚੀ-ਪੰਜ ਪ੍ਰਕਾਰ ਦਾ ਹੈ-
(ੳ) ਪੂਰਨ ਸੰਖ੍ਯਕ-ਇਕ, ਦੋ ਚਾਰ ਅਤੇ ਪੰਜ ਆਦਿ (ਅ) ਅਪੂਰਣ ਸੰਖ੍ਯਕ-ਸਵਾ, ਡੇੜ, ਪਉਣਾ, ਢਾਈ, ਅਤੇ ਸਾਢੇ।

(ੲ) ਕ੍ਰਮ ਵਾਚੀ-ਜੋ ਅਪਣੇ ਵਿਸ਼ੇਸ਼ ਨੂੰ ਵਾਰੀ ਦੇ ਭਾਵ ਨਾਲ ਭਿੰਨ ਜਣਾਵੇ। ਪਹਿਲਾ, ਦੂਜਾ ਆਦਿ (ਸੁੱਧ ਸੰਖਿਆ ਕਰਕੇ) ਮ ਸਿਕ, ਛਮਛਮਰੀ (ਵਾਰਸ਼ਿਕ) ਸਮਤਾਹਕ ਆਦਿ ਕਾਲ ਦੀ ਅਪੇਖ੍ਯਾ ਕਰਦੇ ਹਨ।

(ਸ) ਸਮੁਚੇ ਵਾਚਕ-ਲਖਾਂ, ਅਨੇਕਾਂ, ਅਨੰਤ, ਅਸੰਖ। ਇਕੋ, ਦੋਵੇਂ ਤਿੰਨੇ, ਚਾਰੇ, ਸਾਰੇ ਸੁੱਧ ਦੇ ਉਦਾਹਰਣ ਹਨ। ਮਿਸ੍ਰਤ ਇਕ ਇਕ-ਦੋ ੨ ਆਦਿ।

---

੧ਇਨ੍ਹਾ ਦਾ ਵਿਸ਼ੇਸ਼ 'ਵਾਹਿਗੁਰੂ' ਉਪਰੋਂ ਜਾਣਿਆ ਜਾਂਦਾ ਹੈ ਇਸ ਲਈ ਇਹ ਉਸਦੇ ਵਧੇਜ ਰੂਪ ਤੇ ਵਿਸ਼ੇਸ਼ਣੀ ਸੱਤਾ ਨੂੰ ਲੈ ਕੇ 'ਪ੍ਰਾਤਿ ਪਦਿਕ' ਸ੍ਵਰੂਪ ਵਿਚ ਹੀ। ਇਸਥਿਤ ਹਨ।

(ਹ)ਗੁਣੀ ਭਾਵ–ਗੁਣਨ ਕਰਕੇ ਜੋ ਬਣਨ–ਤੀਨ ਤੀਯ (੯) ਲਖਿਬੀਸ, ਦੂਣੀ ਚਉਣੀ ਆਦਿ।

(ਹ) ਪਰਿਮਾਣ ਵਾਚਕ ਜੋ ਨਾਪ ਤੋਲ ਕਰਕੇ ਅਪਣੀ ਵਿਸ਼ੇਸ਼ ਹੋਰਨਾ ਤੋਂ ਭਿੰਨ ਕਰੇ ਉਹ ਪਰਿਮਾਣ ਵਾਚਕ ਹੈ। ਉਹ ੫ ਪ੍ਰਕਾਰ ਦਾ ਹੈ–

(ੳ) ਅਣੂ ਵਾਚਕ–ਤਿਲ, ਕਿੰਚਤ, ਨਿਕਾ, ਸੂਖਮ।

(ਅ) ਮੱਧਮ–ਮਧੁਰਾ, ਛੋਟਾ, ਬੜਾ, ਉਚਾ।

(ੲ) ਪਰਮ-ਮਹਾਨ, ਮਹਤ, ਅਤਿਅੰਤ।

(ਸ) ਆਕਾਰ ਵਾਚੀ–ਦੁਹਰਾ, ਤੇਹਰਾ, ਦੋਵਰ, ਤੇਵਰ,ਭੀੜਾ ਮੋਕਲਾ ਸੰਕੜਾ।

(ਹ) ਤੁਲਨਾ ਵਾਚਕ--ਵਡੇਰਾ, ਲੰਬੇਰਾ, ਪਾਪਿਸਟ, ਪਾਪੀਸਣ, ਮਹਾਂ ਪੁੰਨ, ਉਤਮ ਅਤੇ ਅਤਿਵੰਤ।

ਜੋ ਕਿਸੇ ਦੀ ਸਾਧਾਰਣ ਅਵਸਥਾ ਨਾਲ ਮੁਕਾਬਲਾ ਕਰਕੇ ਅਪਣੇ ਵਿਸ਼ੇਸ਼ ਨੂੰ ਅਧਿਕ ਕਰਕੇ ਜਣਾਵੇ ਉਹ 'ਵਿਅਤਿਰੇਕ ਯਾ ਅਧਿਕਤਾ ਵਾਚਕ ਹੈ। ਜੈਸੇ– ਸਿਰਿਗਾਵਾਰਾ ਗਾਵਾਰ, ਪਾਤਿਸਾਹੀ ਪਾਤਿਸਾਹ। ਸੁਖੀ ਹੂੰ ਸੁਖ। ਅਰਥਾਤ ਗਾਵਾਰਾਂ ਨਾਲੋਂ ਭੀ ਵਡਾ ਗਾਵਾਰ। ਪਾਤਸਾਹਾਂ ਦਾ ਭੀ ਪਾਤਸਾਹ ਆਦਿ।

(੨) ਧਰਮ ਵਾਚੀ-

ਜਦੋਂ ਧਰਮ ਵਾਚੀ ਸਬਦ ਕਿਸੇ ਧਰਮੀ ਦੀ ਵਿਸ਼ੇਸ਼ਤਾ ਕਥਨ ਕਰਨ ਤਾਂ ਉਹ 'ਧਰਮ ਵਾਚੀ' ਵਿਸ਼ੇਸ਼ਣ ਹੁੰਦੇ ਹਨ। ਜੈਸੇ–ਸਚਿ ਧਰਮ, ਗਿਆਨ ਰਸ; ਭਾਵ ਰੂਪ ਆਦਿ ਵਿਚ ਸੱਚਿ ਅਤੇ ਗਿਆਨ ਆਦਿ ਸ਼ਬਦ ਵਿਸ਼ੇਸ਼ਣ ਹਨ।

(੩) ਵਿਅਕਤੀ ਵਾਚੀ ਦੇ ੫ ਪ੍ਰਕਾਰ ਹਨ--

(ੳ) ਨਾਉਂ ਵਾਚੀ--ਨਰਤਨ, ਮੀਨਤਨ, ਮਾਨਸ ਜਾਤਿ ਆਦਿ ਵਿਚ ਨਰ ਤੇ ਮੀਨ ਆਦਿ ਨਾਉਂ ਵਾਚੀ ਵਿਸ਼ੇਸ਼ਣ ਹਨ।

(ਅ) ਪੜਨਾਵ ਵਾਚੀ-ਸੋਈ ਹਰੀ, ਐਸੇ ਹਰੀ ਆਦਿ ਵਿਚ ਸੋਈ ਅ ਦਿ।

(ੲ) ਪੁਰਖ ਵਾਚੀ--ਮੈ ਮੂਰਖ, ਤੈ ਸਾਹਿਬ।

(ਸ) ਵਿਸ਼ੇਸ਼ਣ ਵਾਚੀ--ਗਹਰ ਗੰਭੀਰ, ਗੁਣੀ ਗਹੀਰ, ਅਤਿ ਸੁੰਦਰ।

(ਹ) ਨਿਸ਼ਚੇ ਵਾਚੀ–ਜੋ ਉਂਗਲੀ ਕਰਕੇ ਅਪਣੇ ਵਿਸੇਸ਼ ਨੂੰ ਭਿੰਨ ਕਰੇ। ਉਹ ੫ ਪ੍ਰਕਾਰ ਦਾ ਹੈ- (ੳ) ਦੂਰ ਵਰਤੀ-"ਓਹ ਜੁ ਦਿਸੈ ਖੂਹੜੀ" ਵਿਚ 'ਓਹ'।

(ਅ) ਨਿਕਟ ਵਰਤੀ ਆਹ, ਅਹਿ (ਅਹਿ ਵੇਖਾਲਿਓਨਿ)।

(ੲ) ਸੰਬੰਧ ਵਾਚੀ–"ਜਾਇ ਮਿਲਾ ਤਿਨ੍ਹਾ ਸਜਣਾ" ਵਿਚ 'ਤਿਨ੍ਹਾ'।

(ਸ) ਨਿਖੇੜਕ -ਵਿਰਲਾ ਪੁਰਖ "ਹੈ ਕੋਈ ਸਾਜਨ ਪਰਦਾ ਤੋਰਾ"ਵਿਚ ਕੋਈ।

(ਹ) ਪ੍ਰਕਾਰ ਵਾਚੀ--"ਬਾਬਾ ਇਹ ਲੇਖ ਲਿਖਿ ਜਾਣ। ਇਸ ਵਿਚ 'ਇਹ' ਦਾ ਅਰਥ 'ਇਉ' ਯਾ ਇਸ ਪ੍ਰਕਾਰ ਹੈ।

(੪) ਜਾਤੀ ਵਾਚਕ ਵਿਸ਼ੇਸ਼ਣ–

ਉਹ ਭਾਵ ਵਾਚੀ ਵਿਸ਼ੇਸ਼ਣ ਜੋ ਕਿਸੇ ਸ਼੍ਰੇਣੀ ਸੰਬੰਧੀ ਹੋਣ ਉਹ 'ਜਾਤੀ ਵਾਚਕ' ਹਨ। ਜੈਸੇ ਦਰਵੇਸੀ ਰੀਤਿ, ਮਲੂਕੀ ਵੇਸ, ਫਕੀਰੀ ਵੇਸ, ਫਕੀਰੀ ਭੇਖ, ਗਰੀਬੀ ਦਾਤਿ, "ਰਾਮੁ ਰਘੁਬੰਸਿ ਕਹਾਇਓ" ਵਿਚ 'ਰਘੁਬੰਸਿ' ਪਦ ਨੇ 'ਰਾਮ' ਨੂੰ ਬਲਰਾਮ-ਪਰਸਰਾਮ ਨਾਲੋਂ ਭਿੰਨ ਕੀਤਾ।

(੫) ਕ੍ਰਿਆ ਵਾਚੀ–

ਜੋ ਕ੍ਰਿਆ ਪਦ ਯਾ ਕ੍ਰਿਦੰਤ ਅਥਵਾ ਕਾਰਿਦੰਤਕ ਦੇ ਰੂਪ ਵਿਚ ਹੋਵੇ ਉਹ 'ਕ੍ਰਿਆ ਵਾਚੀ ਹੈ। ਉਹ ੫ ਪ੍ਰਕਾਰ ਦਾ ਹੈ–

(ੳ) ਕਰਤਾ ਵਾਚੀ, ਜੈਸੇ ਰਾਖਾ (ਪੁਰਖ) ਮੋਹਣ ਮੁੰਦਣ, 'ਪੁਰਖ ਵਿਧਾਤਾ' ਵਿਚ ਵਿਧਾਤਾ ਅਤੇ ਬਹਤੀ ਮਨਸਾ ਵਿਚ ਬਹਤੀ।

(ਅ) ਕਰਮ ਵਾਚੀ–ਬਿਵਰਜਿਤ, ਕ੍ਰਿਤ ਕਰਮ, ਪੱਕਾ ਰੋਗੀ।

(ੲ) ਕਰਣ ਵਾਚੀ–ਬੋਲ ਬਿਗਾੜ, ਮਿਠਤ ਨੀਵੀ। ਆਦਿ ਵਿਚ ਬੋਲ ਆਦਿ।

(ਸ) ਕਾਰਿਦੰਤਕ–"ਜਨ ਡੂਬਦਾ ਲਇਆ ਛਡਾਇ" ਵਿਚ 'ਡੂਬਦਾ' ਜਨ ਦਾ ਵਿਸ਼ੇਸ਼ਣ ਹੈ। ਪੁਨਾ–ਜੀਉਂਦਾ ਪੁਰਖ, ਜੁੜੰਦਾ।

(ਹ) ਭਾਵ-ਕ੍ਰਿਆ ਵਾਚੀ (Infintive) ਗੰਧਣ ਵੈਣ, ਖਾਵਣ ਸੰਦੜੇ ਸੂਲ ਬੋਲਣ ਬਾਣ ਅਤੇ ਮਰਨ ਮੰਡਨ ਅਤੇ ਮੋਨ ਬਰਤ ਆਦਿ ਵਿਚ ਗੰਧਣ ਆਦਿ ਵਿਸ਼ੇਸ਼ਣ ਹਨ।

(੩) ਮੂਲ ਵਿਰਲਾ-ਆਰੋਪਿਤ ਵਿਸ਼ੇਸ਼ਣ–

ਜੋ ਸੰਗਿਆ ਪ੍ਰਕਰਣ ਦੇ ਆਰੰਭ ਵਿਚ ੫ ਪ੍ਰਕਾਰ ਦੀਆਂ ਪਦਵੀਆਂ ਆਖੀਆਂ ਹਨ ਉਹ ਸਭ ਏਸੇ ਦੇ ਉਦਾਹਰਣ ਹਨ। ਪਰ ਜੇ ਉਹ ਅਪਣੇ ਵਿਸ਼ੇਸ਼ ਦੀ ਵਿਆਪਤੀ ਦੀ ਹੱਦ ਨੂੰ ਥਾਪਣ ਜੈਸੇ–"ਵਿਆਪਕ ਰਾਮ" ਅਤੇ "ਮਾਤਾ ਧਰਤਿ ਮਹਤੁ" ਤਥਾ 'ਭਗਤ ਵਛਲ ਹਰਿ' ਆਦਿ ਵਿਚ ਵਿਆਪਕ ਆਦਿ 'ਆਰੋ-ਪਿਤ' ਵਿਸ਼ੇਸ਼ਣ ਹਨ।

(੪) ਸਮਾਨਾਧਿਕਰਣ ਵਿਸ਼ੇਸ਼ਣ–

ਜੋ ਵਿਸ਼ੇਸ਼ ਦੇ ਨਾਲ ਆਕੇ ਉਸਦੇ ਗੁਣ-ਪ੍ਰਕਾਰ ਦੀ ਵਿਆਪਤੀ ਨੀਯਤ ਕਰਨ ਤੋਂ ਸੁਤੰਤਰ ਹੋਕੇ ਅਭਿੰਨ ਹੋ ਜਾਣ ਉਹ ਸਮਾਨਾਧਿਕਰਣੀ ਹਨ। ਜੈਸੇ ਲਾਲ ਰੰਗ, ਸੇਤ ਬਰਨ ਆਦਿ 'ਕਰਮ ਧਾਰਯ' ਸਮਾਸ ਦੇ ਸਭ ਉਦਾਹਰਣ ਏਸੇ ਦੇ ਹਨ।

(੫) (ਮੂਲ ਦੇ) ਸੰਬੰਧ ਵਾਚਕ ਯਾ ਪੜਨਾਵੀਂ ਵਿਸ਼ੇਸ਼ਣ–

ਜੋ ਵਿਸ਼ੇਸ਼ਣ ਦੋ ਪਦਾਰਥਾਂ ਦੀ ਅਪੇਖ੍ਯਾ ਕਰਕੇ ਬਣੇ ਉਹ 'ਸੰਬੰਧ' ਵਾਚਕ ਹੈ। ਉਹ ਭੀ ੫ ਪ੍ਰਕਾਰ ਦਾ ਹੈ ਸਹਿਚਾਰ ਜਨਯ-'ਮੇਰਾ ਚੇਲਾ' ਵਿਚ ਮੇਰਾ। ਅਧਿਕਾਰ ਜਨਜ-ਮੇਰਾ ਧਨ, ਨਿਜਪਤਿ ਆਦਿ। ਸੁਭਾਵ-ਪ੍ਰੇਮ ਖੇਲਨ ਕ,

ਚਾਉ, ਵਿਆਪਤੀ ਜਨਜ–ਤਿਸਦਾ ਮੁਖੜਾ ਆਦਿ ਵਿਚ ਮੇਰਾ ਅਤੇ 'ਤਿਸਦਾ' ਆਦਿ 'ਸੰਬੰਧਕ' ਵਿਸ਼ੇਸ਼ਣ ਹਨ।

ਵਿਆਪਤੀ ਵਾਚਕ ੫ ਪ੍ਰਕਾਰ ਦਾ ਹੈ:–

(ੳ) ਅੰਗਾਂਗੀ ਭਾਵ ਕਰਕੇ। ਜੈਸੇ ਪੂਰਬੋਕਤ-ਤਿਸਦਾ ਮੁਖੜਾ।

(ਅ) ਕਾਰਣ-ਕਾਰਯ ਭਾਵ ਤੇ–ਤੇਰੀ ਰਚਨਾ।

(ੲ) ਗੁਣ-ਗੁਣੀ ਭਾਵ ਤੇ–ਤੇਰੇ ਗੁਣ, ਮੇਰੇ ਅਵਗੁਣ।

(ਸ) ਵਿਸ਼ੈ ਵਿਸ਼ਯੀ ਭਾਵ ਤੇ–ਤਿਸਦੇ ਸਉਹੇ।

(ਹ) ਜਨਯ-ਜਨਕ ਭਾਵ ਤੇ–ਤੇਰੇ ਛੋਹਰੇ। ਇਨ੍ਹਾਂ ਵਿਚ ਤਿਸਦਾ ਤੇਰਾ ਆਦਿ ਵਿਆਪਤੀ ਦੇ ਵਿਸ਼ੇਸ਼ਣ ਹਨ।

ਪਰਮ ਮੂਲ ਦੇ (੨) [੧]ਵਿਸ਼ੇਸ਼ਣ ਦੇ ਵਿਸ਼ੇਸ਼ਣ।

ਜੋ ਵਿਸ਼ੇਸ਼ਣ ਕਿਸੇ ਵਿਸ਼ੇਸ਼ਣ ਨੂੰ ਹੋਰਨਾਂ ਵਿਸ਼ੇਸ਼ਣਾਂ ਨਾਲੋਂ ਭਿੰਨ ਕਰੇ ਉਹ ਵਿਸ਼ੇਸ਼ਣ ਦਾ ਵਿਸ਼ੇਸ਼ਣ ਹੈ। ਜੈਸੇ–ਅਤਿ ਉਤਮ, ਮਹਾਂ ਪੁੰਨ ਫਲ, "ਹਰਿ ਕੇ ਜਨ ਸਤਿਗੁਰ ਸਤਿਪੁਰਖਾ" ਆਦਿ ਵਿਚ ਅਤਿ–ਉਤਮ ਰੂਪ ਵਿਸ਼ੇਸ਼ਣ ਦਾ ਵਿਸ਼ੇਸ਼ਣ, 'ਮਹਾਂ' ਪੁੰਨ ਦਾ ਵਿਸ਼ੇਸ਼ਣ ਅਤੇ ਹਰਿ ਕੇ ਜਨ ਆਦਿ ਸਤਿਗੁਰ ਆਦਿ ਦੇ ਵਿਸ਼ੇਸ਼ਣ ਹਨ।

(੩) ਕ੍ਰਿਆ ਦਾ ਵਿਸ਼ੇਸ਼ਣ–

"ਚੜ੍ਹਦਾ ਹੋਇਆ ਬੋਲਿਆ" ਵਿਚ "ਬੋਲਿਆ" ਕ੍ਰਿਆ ਦਾ ਵਿਸ਼ੇਸ਼ਣ ਚੜ੍ਹਦਾ ਹੋਇਆ (ਵਰਤਮਾਨ ਕਾਰਿਦੰਤਕ) ਵਿਸ਼ੇਸ਼ਣ ਹੈ, "ਕਰਿ ਫਰਮਾਇਸ ਖਾਇਆ" "ਕਰਿ" ਖਾਇਆ ਕ੍ਰਿਆ ਦਾ ਵਿਸ਼ੇਸ਼ਣ ਹੈ। ਪੁਨਾ "ਸੀਧੇ ਸੀਧੇ ਰੇਗ ਚਲੋ" ਵਿਚ 'ਚਲੋ' ਕ੍ਰਿਆ ਦਾ ਵਿਸ਼ੇਸ਼ਣ 'ਸੀਧੇ' ੨ ਹੈ।

(੪) ਵਾਕਿ ਦਾ ਵਿਸ਼ੇਸ਼ਣ–

"ਓਨਮ ਅਖਰ ਸੁਣਹੁ ਵਿਚਾਰ" ਵਿਚ 'ਓ ਨਮੋ ਅਸਤੁ' ਇਸ ਵਾਕ ਦਾ ਸੰਖਿਪਤ ਵਾਕਿ 'ਓਨਮ' ਹੈ, ਸੋ "ਸੁਣਹੁ ਵਿਚਾਰ" ਇਸ ਵਾਕਿ ਦਾ ਵਿਸ਼ੇਸ਼ਣ ਹੈ। ਪੁਨਾ–"ਜੈ ਜਗਦੀਸ ਕੀ ਗਤਿ ਨਹੀ ਜਾਨੀ" ਇਸ ਵਿਚ "ਜੈ ਜਗਦੀਸ ਕੀ ਇਹ 'ਗਤਿ ਨਹੀ ਜਾਨੀ' ਦਾ ਵਿਸ਼ਸ਼ਣ ਹੈ।

(੫) ਵਿਧੇਯ ਦਾ ਵਿਸ਼ੇਸ਼ਣ–

ਜੋ ਵਿਸ਼ੇਸ਼ਣ ਕ੍ਰਿਆ ਨਾਲ ਲਗਕੇ 'ਵਿਧੇਯ' ਦੀ ਵਿਸ਼ੇਸ਼ਤਾ ਅਥਵਾ ਪੂਰਨਤਾ ਕਰੇ ਉਹ 'ਵਿਧੇਯ ਵਿਸ਼ੇਸ਼ਣ' ਹੈ। ਜੈਸੇ–"ਨਾਮ ਬਿਨਾ ਸਭ ਕੁਚਲ ਕਛੋਤ" ਵਿਚ 'ਕੁਚਲ ਕਛੋਤ' ਦਾ ਅਨੁਯ ਲੁਪਤ ਕ੍ਰਿਆ "ਹਨ" ਦੇ ਨਾਲ ਹੈ।

---

[੧]ਅੰਗ੍ਰੇਜ਼ੀ ਦੀ ਰੀਸੇ ਪੰਜਾਬੀ ਦੇ ਵਿਆਕਰਣਾਂ ਵਿਚ ਇਸ ਦਾ ਨਾਉਂ 'ਕ੍ਰਿਆ ਵਿਸ਼ੇਸ਼ਣ' ਲਖਿਆ ਹੈ। ਇਹ ਭਾਰੀ ਭੁੱਲ ਹੈ। ਕਿਉਂਕਿ ਇਹ ਕ੍ਰਿਆ ਦੇ ਵਿਸ਼ੇਸ਼ਣ ਨਹੀਂ, ਸੰਗ੍ਯਾ ਹਨ।

ਇਸ ਲਈ ਇਹ ਵਿਸ਼ੇਸ਼ਣ ਵਿਧੇਯ ਦਾ ਅੰਗ ਹੈ।

ਸਾਰੇ ਪ੍ਰਕਰਣ ਦਾ ਸਾਰਾਂਸ਼ ਇਹ ਹੈ ਕਿ ਵਿਸ਼ੇਸ਼ਣ ਦਾ ਪੂਰਬੋਕਤ ਵਿਸਤਾਰ ਨਿਆਇ ਗਰਭਿਤ (Logicaly) ਕੀਤਾ ਗਿਆ ਹੈ ਤਾਕਿ ਅਗਲੇ ਸੰਸਕਰਣ ਵਿਚ ਸ਼ਾਸਤ੍ਰਾਰਥ (ਵਿਚਾਰ) ਲਈ ਕੰਮ ਆਵੇ। ਪਰੰਤੂ ਸਰਲ ਬੁਧਿ ਲਈ ਇਹ ਵੰਡ ਡਾਢੀ ਔਖੀ ਹੋ ਗਈ ਹੈ। ਇਸ ਲਈ ਹੇਠਾਂ ਸੰਖੇਪ ਕਰਕੇ ਵਿਸ਼ੇਸ਼ਣਾਂ ਦੇ ਮੋਟੇ ੨ ਪ੍ਰਕਾਰ ਲਿਖੇ ਜਾਂਦੇ ਹਨ:—

(੧) ਗੁਣਵਾਚਕ ਵਿਸ਼ੇਸ਼ਣ (Quality)
(੨) ਸੰਖਿਆ ਵਾਚਕ (Numural)
(੩) ਪਰਿਮਾਣ ਵਾਚਕ (Quantity)
(੪) ਨਿਸਚੇ ਵਾਚਕ (Demonstrative)
(੫) ਪੜਨਾਵੀਂ ਵਿਸ਼ੇਸ਼ਣ (Pronominal)

ਇਸ ਦੇ ਅੰਦਰ ਹੀ—ਪਰੰਪਰਾ ਕਰਕੇ ਸਭ ਭੇਦ ਆ ਜਾਂਦੇ ਹਨ। ਸੰਗਿਆ ਦਾ ਪ੍ਰਯੋਗ (ਵਰਤੋਂ) ਅੱਗੇ ਜਾਕੇ ਅੱਡਰੇ 'ਪ੍ਰਯੋਗ' ਨਾਮੇ ਪ੍ਰਕਰਣ ਵਿਚ ਆਵੇਗਾ।

## (੨) ਸੰਗਿਆ ਦੇ ਧਰਮ

੧. ਜਿਨ੍ਹਾਂ ਦਾ ਸੰਗਿਆ ਵਿਚ 'ਅਖੰਡ ਉਪਾਧੀ' ਰੂਪ ਤੇ ਹਰ ਸਮੇਂ ਰਹਿਣ ਦਾ ਅਧਿਕਾਰ ਹੋਵੇ ਉਹ ਸੰਗਿਆ ਦੇ ਧਰਮ ਹਨ।

੨. ਕਿਸੇ ਪੁਰਖ ਵਿਚ 'ਪੁਰਖਤ੍ਵ' ਧਰਮ ਉਸਦੀ 'ਜਾਤੀ' ਹੈ। ਭਲਿਆਈ-ਬੁਰਿਆਈ ਉਸਦਾ ਗੁਣ ਹੈ। ਪੜ੍ਹਨਾ ਲਿਖਣਾ ਅਤੇ ਸਿਮ੍ਰਨਾ ਉਸਦਾ ਧਰਮ-ਕਰਮ ਹੈ। ਅਤੇ ਜੋ ਇਨ੍ਹਾਂ (ਜਾਤੀ, ਗੁਣ, ਧਰਮ) ਦੇ ਕਾਰਣ ਕਰਕੇ ਕਿਸੇ ਪਦਾਰਥ ਦਾ 'ਨਾਉਂ' ਪੈਂਦਾ ਹੈ ਉਹ 'ਉਪਾਧੀ' ਹੈ। ਜੈਸੇ—'ਭਗਤ ਵਛਲ' ਦਾ ਅਰਥ ਹੈ—ਭਗਤਾਂ ਦਾ ਪਿਤਾ ਅਰਥਾਤ ਰਾਖਾ। ਸੋ ਵਾਹਿਗੁਰੂ ਵਿਚ ਭਗਤਾਂ ਦੀ ਰਖਿਆ ਕਰਨ ਦੇ ਧਰਮ ਕਰਕੇ ਉਸਦੀ ਪਦਵੀ 'ਭਗਤ ਵਛਲ' ਹੋ ਗਈ ਹੈ। ਇਹੋ ਸਖੰਡ ਉਪਾਧੀ ਹੈ। ਅਤੇ ਕਿਸੇ ਦੀ ਸੁਹੱਪਣ ਆਦਿ ਗੁਣਾ ਕਰਕੇ ਜੋ ਸੋਹਣਾ ਸਿੰਘ ਅਥਵਾ ਸੁੰਦਰ ਸਿੰਘ ਆਦਿ 'ਰੂਢ' ਨਾਉਂ ਪਵੇ ਉਸਨੂੰ 'ਅਖੰਡ ਉਪਾਧੀ' ਆਖਿਆ ਜਾਂਦਾ ਹੈ। ਇਹ ਨਾਉਂ ਰੂਪੀ ਅਖੰਡ ਉਪਾਧੀ ਕਿਸੇ ਗੁਣੀ ਵਸਤੂ ਦੇ ਗੁਣ-ਧਰਮਾਂ ਦੇ ਨਾਲ ਉਨ੍ਹਾਂ ਦੇ ਸਮਾਨ ਦੇਸ ਵਿਚ ਰਹਿੰਦਾ ਪ੍ਰਤੀਤ ਹੁੰਦਾ ਹੈ। ਜੈਸੇ—ਸ਼ੇਰ ਦੇ ਚਿਤ੍ਰ ਵਿਚ ਸ਼ੇਰ ਦਾ ਆਕਾਰ ਅਤੇ 'ਸ਼ੇਰ' 'ਨਾਉਂ' ਨਾਮੀ (ਸੱਚੇ ਸ਼ੇਰ) ਦੇ ਗੁਣਾਂ ਦੇ ਨਾਲ ਨਾਮੀ ਵਿਚ ਤਾਂ ਨਹੀਂ ਰਹਿੰਦੇ ਕਿੰਤੂ ਉਹਨਾਂ ਦੇ ਨਾਲ ਰਹਿਣ ਦੀ ਪ੍ਰਤੀਤੀ ਕਰਾਉਂਦੇ ਹਨ। ਵਾਸਤਵ ਵਿਚ ਉਹ 'ਸ਼ੇਰ' ਸਬਦ ਦੇ ਹੀ ਧਰਮ ਹਨ। ਇਸ ਨੂੰ ਹੀ [੧]ਅਖੰਡ ਉਪਾਧੀ ਆਖਿਆ

---

[੧] ਹੋਰ ਦਾ ਧਰਮ ਹੋਰ ਵਿਚ ਭਾਸੇ ਉਹ ਉਪਾਧੀ ਹੈ।

ਜਾਂਦਾ ਹੈ। ਏਵੇਂ ਹੀ 'ਸ਼ੇਰ' ਸ਼ਬਦ ਦੇ ਵਾਚ ਸ਼ੇਰ-ਜਾਨਵਰ ਦੇ ਨਰਪਣ ਅਤੇ ਮਦੀਨਪਣ ਰੂਪ ਧਰਮ ਹਨ ਤਾਂਸ਼ੇਰ ਜਾਨਵਰ ਵਿਚ,ਪਰ ਪ੍ਰਤੀਤ ਹੁੰਦੇ ਹਨ-ਸ਼ੇਰ ਸ਼ਬਦ ਵਿਚ। ਏਵੇਂ 'ਸ਼ੇਰ' ਨਾਉਂ ਦੇ ਨਾਲ ਬੋਲਣ ਵਾਲੇ 'ਸ਼ੇਰ' ਅਤੇ 'ਸ਼ੇਰਨੀ' ਸ਼ਬਦ ਪੁਲਿੰਗ-ਇਸਤ੍ਰੀ ਲਿੰਗ ਰੂਪੀ ਉਪਾਧੀਆਂ ਹਨ। ਸੰਖ੍ਯਾ (ਗਿਣਤੀ) ਆਦਿ ਧਰਮ ਨੂੰ ਲੈਕੇ 'ਇਕ ਸ਼ੇਰ' ਅਤੇ 'ਦੋ ਸ਼ੇਰ' ਸ਼ਬਦ 'ਬਚਨ' ਆਦਿ ਉਪਾਧੀਆਂ ਵਾਲੇ ਹਨ। ਇਸ ਪ੍ਰਕਾਰ ਲਿੰਗ, ਬਚਨ ਆਦਿ ਸੰਗ੍ਯਾ ਦੀਆਂ ਉਪਾਧੀਆਂ। ਇਹ ਕਦੇ ਭੀ ਸੰਗ੍ਯਾ ਤੋਂ ਅਡਰੀਆਂ ਨਹੀਂ ਹੋ ਸਕਦੀਆਂ। ਤਾਂਤੇ ਇਹ 'ਅਖੰਡ ਉਪਾਧੀਆਂ' ਹਨ।

੩. ਸੰਗਿਆ ਦੇ ਲਿੰਗ ਬਚਨ ਆਦਿ ਔਪਾਧਿਕ ਧਰਮਾਂ ਦਾ ਪ੍ਰਯੋਗ ਤਾਂ ਵਾਕ ਵਿਚ ਹੀ ਹੁੰਦਾ ਹੈ। ਪਰੰਤੂ ਸ੍ਵਰੂਪ ਕਰਕੇ ਸੰਗਿਆ ਵਿਚ ਇਹਨਾਂ ਦੇ ਰਹਿਣ ਦਾ ਅਧਿਕਾਰ ਹਰ ਸਮੇਂ ਹੁੰਦਾ ਹੈ।

੪. ਸੰਗਿਆ ਦੇ ਧਰਮ ੫ ਪ੍ਰਕਾਰ ਦੇ ਹਨ-ਲਿੰਗ, ਬਚਨ, ਪੁਰਖ, ਅਵਸਥਾ ਅਤੇ ਕਾਰਕ।

### (੧) ਲਿੰਗ (GENDER) ਲੱਛਣ-

੫. ਕਿਸੇ ਸੰਗਿਆ ਵਿਚ ਨਰ ਮਦੀਨ ਪਣੇ ਦੀ ਵਾਚਕਤਾ ਦਾ ਨਿਰੂਪਕ ਧਰਮ ਲਿੰਗ ਹੈ। ਇਹ ੫ ਪ੍ਰਕਾਰ ਦਾ ਹੈ:-

(ੳ) ਜੋ 'ਨਰ ੧ਪ੍ਰਾਣੀ' ਲਈ ਬੋਲਿਆ ਜਾਵੇ ਉਹ ਪੁਲਿੰਗ ਹੈ। ਜੈਸੇ-ਮਨੁਖ, ਘੋੜਾ, ਗਿਆਨੀ, ਸਾਧੂ, ਕਮਾਊ ਆਦਿਕ।

(ਅ) ਜੋ ਇਸਤ੍ਰੀ ਜਾਤੀ ਲਈ ਬੋਲਿਆ ਜਾਵੇ ਉਹ 'ਇਸਤ੍ਰੀ ਲਿੰਗ' ਹੈ। ਜੈਸੇ-ਸਖੀ ਇਸਤ੍ਰੀ, ਨਾਰੀ, ਧਨ ਅਤੇ ਮੁੰਧ ਆਦਿ।

(ੲ) ਜੋ ਬੇ-ਜਾਨ ਵਸਤਾਂ ਲਈ ਬੋਲੀਏ ਉਹ 'ਨਪੁੰਸਕ' ਲਿੰਗ ਹੈ। ਜਿਸਦੇ ਜੋੜੇ ਦਾ ਦੂਜਾ ਸ਼ਬਦ ਨ ਹੋਵੇ ਉਹ ਨਪੁੰਸਕ ਲਿੰਗ ਹੁੰਦਾ ਹੈ। ਜੈਸੇ-ਕਪੜਾ, ਡੰਡਾ ਆਦਿ।

੬. ਪਰਿਮਾਣ ਆਦਿ ਭੇਦ ਕਰਕੇ ਨਪੁੰਸਕ ਲਿੰਗ ਵਿਚ ਭੇਦ ਪ੍ਰਤੀਤ ਹੁੰਦਾ ਹੈ। ਜੈਸੇ-ਜੋ ਬੇ ਜਾਨ ਵਸਤਾਂ ਲਈ ਨਰਾਂ ਵਾਂਗ ਬੋਲਿਆ ਜਾਵੇ ਉਹ 'ਪੁੰਨਪੁਸੰਕ' ਲਿੰਗ ਹੈ। ਜੈਸੇ-ਮਨੁ, ਰੁਖੁ, ਉਦਿਆਨ, ਅਤੇ ਰਣ ਆਦਿ। ਜੋ ਇਸਤ੍ਰੀ ਵਾਂਗ ਬੋਲਿਆ ਜਾਵੇ ਉਹ 'ਇਸਤ੍ਰੀ ਨਪੁੰਸਕ' ਹੈ। ਜੈਸੇ-ਮਾਲਾ, ਢਾਲ, ਕਾਰ, ਸਾਰ, ਖਾਣੀ ਅਤੇ ਬਾਣੀ ਆਦਿ।

(ਸ) ਸਾਧਾਰਣ ਲਿੰਗ-ਜਿਸ ਵਿਚ ਕਈਆਂ ਲਿੰਗਾਂ ਦੀ ਸਾਂਝ ਹੋਵੇ। ਜੈਸੇ-ਬਚਰੇ,

---

੧ਜੇ 'ਪ੍ਰਾਣੀ' ਨ ਕਹਿੰਦੇ ਤਾਂ ਨਰਾਂ ਵਾਂਗ ਬੋਲਣ ਵਾਲੇ ਬੇ ਜਾਨ ਪਦਾਰਥਾਂ (ਪੁੰਨ ਪਸਕਾਂ) ਵਿਚ ਲੱਛਣ ਜਾਂਦਾ। 'ਪ੍ਰਾਣੀ' ਕਹਿਣ ਨਾਲ ਨਿਰਦੋਸ਼ ਲੱਛਣ ਹੋਇਆ।

ਪੁਲਿੰਗ, ਸੰਤਾਨ–ਇਸਤ੍ਰੀ ਲਿੰਗ, ਦੁਨੀਆ ਅਤੇ ਰਚਨਾ ਆਦਿ ਇਨ੍ਹਾਂ ਵਿਚੋਂ 'ਬਚਰੇ' ਪੁਲਿੰਗ ਵਾਂਗ ਬੋਲਦਾ ਹੈ। ਪਰ ਇਸ ਵਿਚੋਂ ਨਰ-ਮਦੀਨ ਅਰਥਾਤ ਬਚੇ ਤੇ ਬਚੀਆਂ–ਦੋਹਾਂ ਦਾ ਬੋਧ ਹੁੰਦਾ ਹੈ। 'ਸੰਤਾਨ' ਤੋਂ ਭੀ ਲੜਕਾ–ਲੜਕੀ, ਦੋਹਾਂ ਦਾ ਅਤੇ 'ਦੁਨੀਆਂ ਤੋਂ ਨਰ, ਨਾਰੀ ਅਤੇ ਸਭ ਵਸਤਾਂ ਦਾ ਬੋਧ ਹੁੰਦਾ ਹੈ। ਭਾਵੇਂ ਇਹ ਸ਼ਬਦ ਇਸਤ੍ਰੀ ਵਾਂਗ ਬੋਲਦੇ ਹਨ।

(ਹ ਵਿਕਲਪੀ–ਜਿਸ ਸਬਦ ਵਿਚ ਤਿਹਾਂ ਲਿੰਗਾਂ ਦਾ ਆਰੋਪ ਹੋਵੇ। ਅਰਥਾਤ ਭਿੰਨ ਭਿੰਨ ਦੇਸਾਂ ਵਿਚ ਭੰਨ ਭਿੰਨ ਲਿੰਗਾਂ ਦੇ ਅਰਥਾਂ ਵਿਚ ਬਦਲ ਜਾਵੇ। ਜੈਸੇ– "ਆਤਮੇ ਨੂੰ ਆਤਮੇ ਦੀ ਪਰਤੀਤ ਹੈ" ਇਸ ਵਿਚ 'ਆਤਮਾ' ਪੁਲਿੰਗ ਕਰਕੇ ਬੋਲੀਦਾ ਹੈ। ਅਤੇ 'ਮੇਰੀ ਆਤਮਾ' ਵਿਚ ਸੰਬੰਧਮਾਨ ਅਨੁਸਾਰ 'ਇਸਤ੍ਰੀ' ਲਿੰਗ ਕਰਕੇ। ਅਤੇ "ਆਤਮ ਪਦ ਨਿਰਮਾਇਲ ਕੀਜੈ" ਇਸ ਵਿਚ 'ਆਤਮ ਪਦ' ਦੇ ਜੋੜ ਦਾ ਕੋਈ ਇਸਤ੍ਰੀ ਲਿੰਗਕ ਪਦ (ਆਤਮੀ) ਨ ਹੋਣ ਕਰਕੇ ਉਕਤ ਪਦ ਦਾ ਲਿੰਗ ਨਿਪੁੰਸਕ ਹੈ। ਅਤੇ "ਜਾਕੀ ਦਿਲ ਸਾਬਤ ਨਹੀਂ ਤਾਕਉ ਕਹਾ ਖੁਦਾਇ" ਇਸ ਵਿਚ 'ਦਿਲ' ਨੂੰ ਇਸਤ੍ਰੀ ਲਿੰਗ, "ਦਿਲਹੁ ਮਹਬਤ" ਇਸ ਵਿਚ ਦਿਲ ਪਦ ਅਵਜਯ ਦੀ ਭਾਂਤਿ ਪੜ੍ਹਿਆ ਹੋਣ ਕਰਕੇ ਨਪੁੰਸਕ ਅਤੇ "ਤਹਕੀਕ [੧]ਦਿਲਿ ਦਾਨੀ" ਵਿਚ ਪੁਲਿੰਗ ਵਾਂਗ ਵਰਤਿਆ ਗਿਆ ਹੈ।

## (੨) ਬਚਨ (NUMBER)

ਸੰਗਿਆ ਵਿਚ ਰਹਿਣ ਵਾਲੀ ਸੰਖ੍ਯਕ ਉਪਾਧੀ 'ਬਚਨ' ਹੈ। ਉਹ ਪ ਪ੍ਰਕਾਰ ਦਾ ਹੈ:–

(ੳ) ਜੋ ਇਕ ਵਿਅਕਤੀ ਲਈ ਬੋਲਿਆ ਜਾਵੇ ਉਹ ਇਕ ਬਚਨ ਹੈ। ਜੈਸੇ ਘੋੜਾ, ਲੜਕਾ, ਅਸਾਡਾ, ਬਉਰਾ ਆਦਿ।

(ਅ) ਦੁਬਚਨ, ਜੋ ਨੀਯਤ ਸੰਖ੍ਯਾ ਵਿਸ਼ੇਸ਼ ਵਿਚ ਦੋ ਵਿਅਕਤੀਆਂ ਲਈ [੨]ਪਰਸਪਰ ਸਾਂਝਾ ਵਰਤਿਆ ਜਾਵੇ। ਜੈਸੇ–ਆਪਾਂ, ਅਸੀਂ ਕਰ ਪੈਰ, ਮਾਊ ਪੀਊ।

(ੲ) ਜੋ ਬਹੁਤਿਆਂ ਲਈ ਵਰਤਿਆ ਜਾਵੇ ਉਹ 'ਬਹੁ ਬਚਨ' ਹੈ। ਜੈਸੇ–ਘੋੜੇ, ਲੜਕੇ, ਲਖ, ਕਰੋੜ ਆਦਿ [੩]ਨਿਸਚਤ ਬਹੁ ਬਚਨ' ਹਨ।

---

੧ਇਥੇ ਦਿਲਿ ਦਾ ਕਰਤਾ ਕਾਰਕ ਹੋਣ ਕਰਕੇ ਉਕਤ ਪਦ ਪੁਲਿੰਗ ਹੈ।

੨ਸੰਜੋਗ ਦੇ ਪਦਾਰਥਾਂ ਦੇ ਆਸ਼ੇ ਹੋਣ ਕਰਕੇ ਪਰਸਪਰ ਦੇ ਪਦਾਰਥਾਂ ਲਈ ਹੀ ਵਰਤਿਆ ਜਾ ਸਕਦਾ ਹੈ। ਤਿਹੁੰ ਪਦਾਰਥਾਂ ਦੀ ਪਰਸਪਰਤਾ 'ਚੱਕ੍ਰ' ਬਣਾ ਦਿੰਦੀ ਇਸ ਲਈ 'ਪਰਸਪਰਤਾ' ਨੂੰ ਲੈਕੇ ਦੋ ਪਦਾਰਥਾਂ ਵਿਚ ਹੀ ਦ੍ਵਿਤ੍ਵ ਸੰਖ੍ਯਾ ਦਾ ਨਿਰੂਪਕ ਦੁਬਚਨ ਅੱਡ ਸਿੱਧ ਹੁੰਦਾ ਹੈ। 'ਚਕ੍ਰਕ ਪਰਸਪਰਤਾ' ਤਿੰਨ ਪਦਾਰਥਾਂ ਦੇ 'ਨਿਸਚਤ ਬਹੁਤ੍ਵ' ਵਿਚ ਆ ਜਾਂਦੀ ਹੈ।

੩. ਜੋ ਠੀਕ ੨ ਗਿਣੇ ਜਾ ਸਕਣ ਵਾਲੇ ਬਹੁ ਬਚਨੀ ਸਬਦ ਹਨ ਉਹ ਨਿਸਚਿਤ ਬਹੁਤ੍ਵ, ਵਿਸ਼ੇਸ਼ ਵਾਲੇ ਹਨ।

(ਸ) ਅਨਿਸਚਿਤ ਬਚਨ ਜੋ ਨੀਯਤ ਸੰਖ੍ਯਾ ਤੋਂ ਬਿਨਾ ਖੁਲ੍ਹਾ ਬਹੁਤਿਆਂ ਲਈ ਵਰਤਿਆ ਜਾਵੇ ਉਹ 'ਅਨਿਸਚਿਤ ਬਚਨ' ਹੈ। ਜੈਸੇ[1] ਹਮਾ ਤੁਮਾ (ਮਿਲ) ਅਬੇ ਤਬੇ (ਕੀ ਚਾਕਰੀ) ਸੰਤਾ, ਪਸੂਆ, ਅਨੰਤਾ, ਅਸੰਖਾ ਆਦਿ।

(ਹ) ਸੰਮਾਨਕ–ਜੋ ਇਕ ਵਿਅਕਤੀ ਨੂੰ ਬਹੁਤਿਆਂ ਵਾਂਗ ਜਣਾਵੇ। ਜੈਸੇ "ਗਰੁੜ ਚੜ੍ਹੇ ਗੋਬਿੰਦ ਆਇਲਾ॥" ਪੁਨਾ–"ਰਾਮ ਬਡੇ ਹਉ ਤਨਕੁ ਲਹੁਰੀਆ॥" ਇਨ੍ਹਾਂ ਵਾਕਾਂ ਵਿਚ 'ਚੜ੍ਹੇ–ਕਾਰਿਦੰਤਕ ਪਦ ਅਤੇ 'ਬਡੇ'-ਵਿਸ਼ੇਸ਼ਣ ਪਦ ਤੋਂ 'ਗੋਬਿੰਦ' ਅਤੇ 'ਰਾਮ' ਨੂੰ ਬਹੁ ਬਚਨ ਕਰਕੇ ਬੋਲਿਆ ਗਿਆ ਹੈ। ਸੋ 'ਸੰਮਾਨਕ' ਹੈ। ਸੂਚਨਾ–ਦੁਬਚਨ ਅਤੇ ਅਨਿਸਚਤ ਬਹੁ ਬਚਨ ਦਾ ਨਿਤ ਪ੍ਰਯੋਗ ਹੁੰਦਾ ਹੈ। ਅਰਥਾਤ 'ਇਕ–ਬਚਨ' ਨਹੀਂ ਹੁੰਦਾ।

(੩) ਪੁਰਖ (PERSON) ਲੱਛਣ–

ਜਿਸਦਾ ਕ੍ਰਿਆ ਦੇ ਲਕਾਰ ਅਥਵਾ ਵਿਧੇਯਤਾ (ਕਥਨ) ਵਿਚ [2]ਅਧਿਕਾਰ ਹੋਵੇ ਉਹ 'ਪੁਰਖ' ਹੈ। ਉਹ ੫ ਪ੍ਰਕਾਰ ਦਾ ਹੈ-(ੳ) ਉਤਮ, ਮੱਧਮ, ਅਨ੍ਯ, ਪ੍ਰਤਿਨਿਧ, ਅਤੇ ਸਾਧਾਰਣ।

ਯਥਾ–

(ੳ) ਵਿਧਾਨ ਕਰਨ ਵਾਲਾ ਉੱਤਮ ਪੁਰਖ ਹੈ। ਜੈਸੇ–ਮੈਂ–ਅਸੀਂ।

(ਅ) ਕਥਨ ਸੁਣਨ ਦਾ ਅਧਿਕਾਰੀ 'ਮਧਮ' ਹੈ। ਜੈਸੇ–ਤੂੰ–ਤੁਸੀਂ।

(ੲ) ਕਥਨ ਦਾ ਵਿਸ਼ੇ ਅਨ੍ਯ ਪੁਰਖ ਹੈ। ਜੈਸੇ–ਉਹ–ਓਇ, ਵਹ–ਸੇ।

(ਸ) ਪ੍ਰਤਿਨਿਧਿ ਪੁਰਖ–ਜਿਸਨੂੰ ਕਿਸੇ ਦੂਜੇ ਦੇ ਥਾਂ ਵਿਧੇਯਤਾ ਦਾ ਅਧਿਕਾਰ ਪ੍ਰਾਪਤ ਹੋਵੇ ਉਹ 'ਪ੍ਰਤਿਨਿਧ' ਪੁਰਖ ਹੈ। ਜੈਸੇ–"ਤੈ ਬਉਰਾ" ਅਤੇ "ਇਹੁ ਬਿਖਈ ਜੀਉ" ਇਤਿਆਦਿ ਵਿਚ 'ਤੈ' ਅਤੇ 'ਇਹ' ਆਦਿ ਪਦ 'ਪ੍ਰਤਿਨਿਧਿ' ਪੁਰਖ ਵਾਚਕ ਹਨ। ਕਿਉਂਕਿ 'ਬਉਰਾ' ਅਤੇ 'ਬਿਖਈ' ਸੰਗਿਆ ਉਪਸਰਜਨ (ਗਉਣ) ਹੋਣ ਤੇ ਇਥੇ 'ਵਿਸ਼ੇਸ਼' ਵਾਚੀ ਨਹੀਂ। ਇਸੇ ਲਈ 'ਤੈ' ਅਤੇ 'ਇਹ' ਪਦ ਇਨ੍ਹਾਂ ਦੀ ਗੁਣ-ਪ੍ਰਕਾਰ ਆਦਿ ਦੀ ਕੋਈ ਅਵਧਿ ਨਹੀਂ ਦਸਦੇ। ਅਤੇ ਉਨ੍ਹਾਂ ਦੇ ਸਮਾਨਾਧਿਕਰਣ ਹੋਣ ਕਰਕੇ ਉਨ੍ਹਾਂ ਦੇ 'ਪ੍ਰਤਿਨਿਧਿ ਹਨ।

(ਹ) ਸਾਧਾਰਣ ਪੁਰਖ -

ਕਈਆਂ ਪੁਰਖਾਂ ਦੇ ਰਲਵੇਂ ਅਧਿਕਾਰ ਤੋਂ 'ਸਾਧਾਰਣ' ਪੁਰਖ ਆਖਿਆ ਜਾਂਦਾ ਹੈ। ਜੈਸੇ–"ਕੈਸੇ ਸੇਵਿ ਕਰਹਿ ਤੇਰੀ ਦਾਸਾ" ਵਿਚ 'ਉਤਮ' ਅਤੇ 'ਅਨ੍ਯ'

---

[1]ਜਿਨ੍ਹਾਂ ਦੀ ਬਹੁਤ੍ਵ ਦੀ ਠੀਕ ਗਿਣਤੀ ਨ ਹੋਵੇ, ਕੇਵਲ 'ਸਾਮਾਨ ਬਹੁਤ੍ਵ' ਵਾਲੇ ਹੋਣ ਉਹ ਅਨਿਸਚਤ ਬਚਨ ਹਨ।

[2]ਕਥਨ ਕਰਨਾ ਕਥਨ ਸੁਣਨਾ ਅਤੇ ਕਥਨ ਦੇ ਵਿਸ਼ੇ ਹੋਣਾ, ਤਿੰਨ ਪ੍ਰਕਾਰ ਦਾ ਅਧਿਕਾਰ ਹੈ ਉਸਦਾ ਅਧਿਕਾਰੀ 'ਪੁਰਖ' ਹੈ।

ਪੁਰਖ ਦਾ ਸੰਕਰ ਹੈ। ਪੁਨਾ–'ਮੇਰੇ ਰਾਮ। ਅਤੇ ਮੇਰੇ ਮਨਾ" ਆਦਿ ਵਿਚ 'ਮਧਮ' ਅਤੇ ਉਤਮ ਪੁਰਖ ਦੀ ਸਾਂਝ ਹੈ। ਏਵੇਂ ਹੀ "ਕਹੇ ਨਾਨਕ ਸੁਣਹੁ ਜਨੋ" ਇਤਿਆਦਿ ਮੁਹਰ ਛਾਪ ਵਿਚਲੇ 'ਨਾਨਕ' ਆਦਿ ਪਦਾਂ ਦੇ ਪੁਰਖ ਹਰ ਸਮੇਂ ਉੱਤਮ ਅਤੇ 'ਅਨ੍ਯ ਪੁਰਖ' 'ਦੋਵੇਂ ਰਲਵੇਂ" ਰਹਿੰਦੇ ਹਨ। ਤਾਂਤੇ 'ਸਾਧਾਰਣ' ਪੁਰਖ ਦੇ ਉਦਾਹਰਣ ਹਨ।

## (੪) ਸੰਗਿਆ ਦੀ ਅਵਸਥਾ (Position) ਲੱਛਣ–

ਲਿੰਗ, ਬਚਨ ਅਤੇ ਵਿਭਕਤੀ ਆਦਿ ਅਧਿਕਾਰ ਕਰਕੇ ਸੰਗਿਆ ਦਾ ਜੋ ਰੂਪ ਹੁੰਦਾ ਹੈ, ਉਹ ਉਸਦੀ 'ਅਵਸਥਾ' ਆਖੀ ਜਾਂਦੀ ਹੈ। ਉਹ ੫ ਪ੍ਰਕਾਰ ਦੀ ਹੈ ਮੂਲ, ਸੁਤੰਤ੍ਰ, ਸੰਬੰਧਕੀ, ਅਧਿਕਾਰਿਕ ਅਤੇ ਉਪਸਰਜਨ।

(ੳ) ਮੂਲ ਅਵਸਥਾ ਉਹ ਹੈ ਜਿਸ ਵਿਚ ਲਿੰਗ, ਬਚਨ, ਪੁਰਖ ਅਤੇ 'ਕਾਰਕ ਵਿਭਕਤੀ' ਯਾ ਪ੍ਰਤਯਯ ਨ ਲਗਿਆ ਹੋਵੇ, ਕੇਵਲ ਲਿੰਗ–ਬਚਨ ਆਦਿ ਦੇ ਅਰਥ ਦਾ ਅਧਿਕਾਰ ਉਸ ਵਿਚ ਹੋਵੇ। ਜੈਸੇ 'ਰਾਮੁ' ਸ਼ਬਦ ਦਾ ਵਾਚਯ ਕੋਈ ਦ੍ਰਵ੍ਯ–ਪਦਾਰਥ ਹੈ ਅਤੇ ਉਹ ਇਕ ਬਚਨ, ਅਨ੍ਯਪੁਰਖ ਅਤੇ ਮੱਧਮ ਪਰਿਮਾਣ ਵਾਲਾ ਹੈ। ਪਰੰਤੂ ਵਾਕਿ ਵਿਚ ਵਰਤਿਆ ਨ ਹੋਣ ਕਰਕੇ ਇਸਨੂੰ ਕੋਈ ਵਿਭਕਤੀ ਯਾ ਪ੍ਰਤਯਯ ਨਹੀਂ ਲਗਿਆ। ਵਾਕਿ ਵਿਚ ਭੀ "ਸਚਿ ਮੈ ਆਛੈ ਸਾਚੁ ਰਹੈ" ਆਦਿ ਵਿਚ 'ਸਚਿ' ਸਬਦ ਦੀ ਸਿਆਰੀ ਉਸਦਾ ਅਪਣਾ ਹੀ ਅੰਗ ਹੋਣ ਕਰਕੇ ਉਕਤ ਸ਼ਬਦ 'ਪ੍ਰਾਤਿਪਦਿਕ' ਮਾਤ੍ਰ ਹੀ ਹੈ।

### (ਅ) ਸੁਤੰਤ੍ਰ ਅਵਸਥਾ –

ਜਿਨ੍ਹਾਂ ਸ਼ਬਦਾਂ ਦੇ ਅੰਤਲੇ ਚਿੰਨ੍ਹ [–ਜਾਂ–] ਉਨ੍ਹਾਂ ਦੇ ਆਪਣੇ ਹੀ ਅੰਗ ਹੋਣ, ਵਿਭਕਤੀਆਂ ਨ ਹੋਣ। ਅਤੇ ਅਗੇ ਭੀ ਕੋਈ ਸੰਬੰਧਕ ਅਵਯਯ ਆਦਿ ਲਗਿਆ ਨ ਹੋਵੇ ਉਨ੍ਹਾਂ ਦੀ 'ਸੁਤੰਤ੍ਰ' ਅਵਸਥਾ ਹੈ। ਭਾਵ–ਜਿਸ ਤੋਂ ਸੰਗਿਆ ਦੀ ਸੁਤੰਤ੍ਰ ਇਸਥਤੀ ਦਾ ਬੋਧ ਹੋਵੇ ਉਹ 'ਸੁਤੰਤ੍ਰ' ਅਵਸਥਾ ਹੈ।

ਉਹਦੇ ਪੰਜ ਪ੍ਰਕਾਰ ਹਨ–ਇਸਥਤੀ ਅਰਥਕ, ਸੰਬੋਧਨ, ਮੁਹਰ ਛਾਪ, ਸਿਰਲੇਖ ਅਤੇ ਅਵਯਯੀ ਭਾਵ। ਜੈਸੇ–

(ੳ) "ਭਵ ਖੰਡਨ ਰਾਮੁ" ਪੁਨਾ–"ਤਿਨਿ ਦੇਖਿਆ ਜਿਸੁ ਆਪਿ ਦਿਖਾਏ। ਵਿਚ 'ਰਾਮੁ' ਅਤੇ 'ਆਪਿ' ਦਾ ਔਂਕੜ ਅਤੇ ਸਿਆਰੀ ਉਕਤ ਸ਼ਬਦਾਂ ਦੀ ਹੋਂਦ ਮਾਤ੍ਰ ਦਸਦੇ ਹਨ, ਵਾਕ ਵਿਚ ਇਨ੍ਹਾਂ ਦਾ ਹੋਰ ਕੋਈ ਅਧਿਕਾਰ ਨਹੀਂ। ਤਾਂਤੇ ਉਕਤ ਮਾਤ੍ਰਾਂ ਇਨ੍ਹਾਂ ਸ਼ਬਦਾਂ ਦੇ ਨਿਜ ਅੰਗ ਹੀ ਹਨ, ਵਿਭਕਤੀਆਂ ਨਹੀਂ। ਏਸੇ ਪ੍ਰਕਾਰ "ਆਪਿ ਭੁਲਾ ਕਿ ਆਪਿ ਭੁਲਾਇਆ" ਵਿਚ ਪਹਿਲੇ 'ਆਪਿ' ਦੀ ਸਿਆਹੀ ਉਸਦਾ ਅੰਗ ਹੋਣ ਕਰਕੇ ਉਸ ਦੀ 'ਮੂਲ' ਅਵਸਥਾ ਨੂੰ ਦਸਦੀ ਹੈ।

(ਅ) "ਨਰ ਅਚੇਤ ਪਾਪ ਤੇ ਡਰ ਰੇ।" ਪੁਨਾ–"ਰੇ ਜਨ ਨਿਲਜ ਲਾਜ ਤੁਹਿ ਨਾਹੀ" ਵਿਚ 'ਨਰ' ਤੇ 'ਜਨ' ਇਕ ਬਚਨੀ ਸੰਬੋਧਨ ਹਨ। "ਸਾਧੋ ਮਨ ਕਾ ਮਾਨ ਤਿਆਗਉ" ਵਿਚ 'ਸਾਧੋ' ਦਾ ਹੋੜਾ ਬਹੁ ਬਚਨੀ ਪ੍ਰਤਜਯ ਹੈ, ਕਾਰਕ ਵਿਭਕਤੀ ਨਹੀਂ। ਕਿਉਂਕਿ ਸੰਬੋਧਨ ਅਵਸਥਾ ਵਾਲੇ ਸ਼ਬਦਾਂ ਦਾ ਕ੍ਰਿਆ ਪਦ ਨਾਲ ਸਾਖਾਤ ਸੰਬੰਧ ਨਹੀਂ ਹੁੰਦਾ।

(ੲ) ਮੁਹਰ ਛਾਪ–ਸ੍ਰੀ ਗੁਰਬਾਣੀ ਵਿਚ ਵਕਤਾ ਬੋਧਕ ਸਬਦ 'ਮੁਹਰ ਛਾਪ' ਦਾ ਕੰਮ ਦਿੰਦਾ ਹੈ। ਉਸ ਦਾ ਵਾਕਿ ਯਾ ਕ੍ਰਿਆ ਪਦ ਨਾਲ ਕੋਈ [੧]ਸੰਬੰਧ ਨਹੀਂ ਹੁੰਦਾ। ਜੈਸੇ–"ਨਾਨਕ ਦੁਨੀਆ ਕੈਸੀ ਹੋਈ" ਵਿਚ 'ਨਾਨਕ' ਸ਼ਬਦ ਵਕਤਾ ਦੀ ਮੁਹਰ ਛਾਪ ਹੀ ਹੈ। ਇਸਦਾ ਕ੍ਰਿਆ ਪਦ ਨਾਲ ਕੋਈ ਸੰਬੰਧ ਨਹੀਂ। ਏਵੇਂ ਹੀ ਪ੍ਰਭ ਨਾਨਕੁ ਨਾਨਕ ਨਾਨਕਿ ਮਈ" ਵਿਚ 'ਨਾਨਕ' (ਮੁਹਰ ਛਾਪ) ਸਬਦ ਸੁਤੰਤ੍ਰ ਹੋਣ ਕਰਕੇ 'ਕ' ਮੁਕਤਾ ਹੈ।

(ਸ) ਸਿਰਲੇਖ–ਜਪ, ਸੋਦਰ ਆਦਿ ਸਿਰਲੇਖ ਵਾਲੇ ਪਦ ਕੇਵਲ ਬਾਣੀਆਂ ਦੇ ਅਧਿਕਾਰ ਮਾਤ੍ਰ ਨੂੰ ਹੀ ਜਣਾਉਂਦੇ ਹਨ ਇਨ੍ਹਾਂ ਦਾ ਵਾਕਿ ਨਾਲ ਕੋਈ ਸੰਬੰਧ ਨਹੀਂ ਤਾਂਤੇ ਸੁਤੰਤ੍ਰ ਅਵਸਥਾ ਵਾਲੇ ਹਨ।

(ਹ) ਜਿਨ੍ਹਾਂ ਸਬਦਾਂ ਦਾ ਲਿੰਗ ਬਚਨ ਆਦਿ ਦੁਆਰਾ ਰੂਪਾਂਤਰ ਨ ਹੋਵੇ ਉਹ ਅਵਜਯ ਹਨ। ਉਨ੍ਹਾਂ ਨੂੰ ਕੋਈ ਵਿਭਕਤੀ ਨ ਲਗਣ ਕਰਕੇ 'ਸੁਤੰਤ੍ਰ'–ਅਵਸਥਾ ਵਾਲੇ ਕਹੇ ਜਾਂਦੇ ਹਨ। ਜੈਸੇ ਪ੍ਰਤੱਖ, ਤੁਰਤਿ, ਹਉਲੀ ਅਤੇ ਫੁਨਿ ਆਦਿ ਅਵਜਯ ਸੁਤੰਤ੍ਰ ਅਵਸਥਾ ਰਖਦੇ ਹਨ।

(ੲ) ਸੰਬੰਧਕੀ ਲੱਛਣ–

ਜਿਸ ਸਬਦ ਨੂੰ ਕਿਸੇ ਕਾਰਕ ਆਦਿ ਦੇ ਸੰਬੰਧ ਵਿਸ਼ੇਸ਼ ਦੀ ਅਪੇਖ੍ਯਾ ਹੋਵੇ, ਪਰ ਵਿਭਕਤੀ ਅਜੇ ਨ ਲਗੀ ਹੋਵੇ, ਕਿੰਤੂ ਲਗਣ ਤੋਂ ਪਹਿਲਾਂ ਹੀ ਉਸ ਦੇ ਅੰਗ (ਅੰਤਿਮ ਸ੍ਵਰ) ਦਾ ਜੋ ਰੂਪ ਬਣ ਜਾਵੇ ਉਹ ਉਸਦੀ ਸੰਬੰਧਕੀ ਅਵਸਥਾ ਹੈ। ਉਹ ਸੰਬੰਧ ੫ ਪ੍ਰਕਾਰ ਦਾ ਹੋਣ ਕਰਕੇ ਇਹ ਅਵਸਥਾ ਭੀ ੫ ਪ੍ਰਕਾਰ ਦੀ ਹੈ। ਯਥਾ ਕਰਤ੍ਰੀ ਸੰਬੰਧ ਕਰਮਣੀ ਸੰਬੰਧ, ਕਰਣਤਾ, ਸੰਪ੍ਰਦਾਨਤਾ ਅਤੇ ਅਪਾਦਾਨਤਾ ਸੰਬੰਧ ਕਰਕੇ।

(ੳ) ਕਰਤ੍ਰੀ ਸੰਬੰਧ ਦੀ ਅਪੇਖ੍ਯਾ ਕਰਕੇ-"ਕਰਤੇ ਆਪਿ ਖੁਆਇਆ" ਵਿਚ 'ਕਰਤਾ' ਦਾ 'ਕਰਤੇ' ਰੂਪ ਬਣਿਆ। ਸੋ ਕਰਤ੍ਰਤਾ ਦੀ ਅਪੇਖ੍ਯਾ ਕਰਕੇ ਹੈ।

(ਅ) ਕਰਮਣੀ ਸੰਬੰਧ ਤੇ–"ਕੀਤੇ ਕਉ ਮੇਰੇ ਸੰਮਾਨੈ" ਵਿਚ 'ਕੀਤਾ' ਦਾ 'ਕੀਤੇ' ਰੂਪ ਕਰਮ ਸਬੰਧੀ ਅਵਜਯ ਦੀ ਅਪੇਖ੍ਯਾ ਕਰਕੇ ਹੈ।

(ੲ) ਕਰਣਤਾ ਕਰਕੇ–"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲ ਹੋਇ"। ਵਿਚ

---

੧ਮੁਹਰ ਛਾਪ ਵਾਲੇ ਸਬਦਾਂ ਦਾ ਅੰਤਿਮ ਸ੍ਵਰ ਮੁਕਤਾ ਹੁੰਦਾ ਹੈ।

'ਸਾਚਾ' ਤੋਂ 'ਸਾਰੇ' ਅਤੇ 'ਪਵਨਾ' ਤੋਂ 'ਪਵਨੈ' ਰੂਪ 'ਹੇਤੁ ਕਰਤਾ' ਸੰਬੰਧੀ ੧ਅਵਜਯ ਦੀ ਅਪੇਖਾ ਕਰਕੇ ਹੈ।

(ਸ) ਸੰਪ੍ਰਦਾਨਤਾ ਕਰਕੇ-"ਦਾਨੁ ਤਿਸੈ ਕਉ ਦੇਵਸੀ ਅਤੇ "ਦਿਤੇ ਕਉ ਮੇਰ ਸੰਮਾਨੈ" ਆਦਿ ਵਿਚ 'ਤਿਸਕਉ' ਦਾ 'ਤਿਸੈ' ਅਤੇ 'ਦਿਤਾ' ਦਾ 'ਦਿਤੇ' ਰੂਪ ਸੰਪ੍ਰਦਾਨਕ (ਕਉ) ਅਵਜਯ ਦੇ ਸੰਬੰਧ ਕਰਕੇ ਹੈ।

(ਹ) ਅਪਾਦਾਨਤਾ ਕਰਕੇ "ਸੁਖੈ ਤੇ ਬਾਹਿਰਾ" ਵਿਚ 'ਸੁਖ ਤੋਂ 'ਸੁਖੈ' ਰੂਪ ਸੰਬੰਧਕ ਅਵਜਯ (ਤੇ) ਦੀ ਅਪੇਖ੍ਯਾ ਕਰਕੇ ਹੋਇਆ ਹੈ।

(ਸ) ਅਧਿਕਾਰਿਕ ਅਵਸਥਾ-

ਲਿੰਗ, ਬਚਨ ਆਦਿ ਦੀ ਅਪੇਖ੍ਯਾ ਕਰਕੇ ਸੰਗਿਆ ਦਾ ਜੋ ਵਿਕ੍ਰਿਤ ਰੂਪ ਹੋਵੇ ਉਹ 'ਅਧਿਕਾਰਿਕ' ਅਵਸਥਾ ਹੈ। (ੳ) ੨ਲਿੰਗ ਅਧਿਕਾਰ ਤੇ-"ਜਾਤਿ ਸਨਾਤੀ ਹੋਰ ਹਿੰਦਵਾਣੀਆ" ਅਤੇ ਤੁਰਕਾਣੀ-ਮੁਗਲਾਣੀ ਆਦਿ ਵਿਚ 'ਹਿੰਦੂ' ਤੋਂ 'ਹਿਦਵਾਣੀ' ਅਤੇ ਤੁਰਕ ਤੋਂ ਤੁਰਕਾਣੀ, ਮੁਗਲ ਤੋਂ ਮੁਗਲਾਣੀ ਆਦਿ ਰੂਪਾਂ ਦੇ ਵਿਕ੍ਰਿਤ ਰੂਪ (ਪ੍ਰਕ੍ਰਿਤੀ ਤੇ ਪ੍ਰਤਜਯ ਦੇ ਮਝਲੇ ਰੂਪ) ਲਿੰਗ-ਸੰਬੰਧ ਕਰਕੇ ਬਣੇ ਹਨ।

(ਅ) ਬਚਨ ਕਰਕੇ-"ਸਗਲ ਸੰਤਨ ਪਹਿ ਵਸਤੁ ਇਕ ਮਾਗਉ" ਵਿਚ 'ਸੰਤ ਪਹਿ' ਇਸ (ਇਕਬਚਨ) ਦਾ ਬਹੁ ਬਚਨ 'ਸੰਤਨ' ਰੂਪ ਬਣਿਆ। ਸ ਬਚਨ ਸਮਾਨਾਧਿਕਰਣ 'ਪਹਿ' ਅਵਜਯ ਦੇ ਸੰਜੋਗ ਕਰਕੇ ਹੈ।

(ੲ) ਪੁਰਖ ਅਧਿਕਾਰ ਕਰਕੇ-'ਸੋ' ਦਾ ਤਿਸੁ, ਤਿਸੇ, ਤਾਸੁ ਅਤੇ 'ਜੋ' ਦਾ ਜਿਸੁ, ਜਾਸ (ਜਿਸਨੋ) 'ਮੈਂ' ਤੋਂ 'ਮੇ' ਅਸੀਂ ਤੋਂ 'ਅਸਾਹਿ' ਤੇ ਅਸਾਡਾ ਆਦਿ ਰੂਪ ਪੁਰਖ ਸੰਬੰਧ ੩ਕਰਕੇ ਹਨ।

(ਸ) ਪਦਾਧਿਕਾਰ ਕਰਕੇ। ਜੈਸੇ-ਰਾਮ ਤੋਂ 'ਰਮਾਣਾ' (ਤੱਧਿਤ) ਸ਼ਬਦ ਬਣਾਉਣ ਲਈ ਰਾਮ ਦਾ 'ਰਮਾ' ਰੂਪ ਬਣਦਾ ਹੈ ਉਹ ਪਦਾਧਿਕਾਰ (ਅਗਲ਼ੇ ਪ੍ਰਤਜਯ ਦੇ ਬਲ ਕਰਕੇ) ਹੁੰਦਾ ਹੈ। ਏਵੇਂ ਹੀ 'ਕੀਤਾ ਕਰਤਿਆ' ਵਿਚ 'ਤ' ਦਾ 'ਤਿ' ਰੂਪ ਅਤੇ ਗਾ + ਕ ਹੋਕੇ ਿ ਵਿਕਰਣ ਲਗਕੇ 'ਗਾਇਕ' ਪਦ ਵਿਚ 'ਇ' ਰੂਪ 'ਪਦਾਧਿਕਾਰ ਦੀ ਅਪੇਖ੍ਯਾ ਕਰਕੇ ਬਣਿਆ ਹੈ।

(ਹ) ਸਮਾਸ ਅਧਿਕਾਰ ਕਰਕੇ 'ਵਾਹ + ਗੁਰੂ' ਦਾ ਸਮਾਸ ਕਰਨ ਲਈ 'ਹ' ਨੂੰ

---

੧ਵਿਭਕਤੀ ਯਾ ਸੰਬੰਧਕ ਅਵਜਯ ਲਗਣ ਤੋਂ ਪਹਿਲਾਂ ਉਸਦੀ ਅਪੇਖ੍ਯਾ ਨੂੰ ਜੋ ਸੰਗਿਆ ਦਾ ਰੂਪ ਹੁੰਦਾ ਹੈ ਓਹ ਉਸਦੀ ਅਵਸਥਾ ਦਸਦਾ ਹੈ। ਜੈਸੇ ਮੁੰਡਾ ਤੋਂ ਮੁੰਡੇ ਯਾ 'ਮੁੰਡੇ ਨੂੰ' ਆਦਿ ਵਿਚ 'ਮੁੰਡੇ' ਰੂਪ ਅਵਸਥਾ ਕਰਕੇ ਹੈ।

੨ਲਿੰਗ ਬਚਨ ਆਦਿ ਧਰਮ ਸੰਗਿਆ ਵਿਚ ਉਪਾਧੀਆਂ ਹਨ। ਇਨ੍ਹਾਂ ਦਾ ਅਧਿਕਾਰ ਅਤੇ ਸੰਬੰਧਕਾਂ ਦਾ ਸੰਜੋਗ ਇਕ ਅਰਥ ਵਿਚ ਰਹਿੰਦੇ ਹਨ।

੩ਸੰਗਿਆ ਦੇ ਇਨ੍ਹਾਂ ਰੂਪਾਂ ਨੂੰ 'ਵਿਕ੍ਰਿਤ ਕਾਰਕ ਭੀ' ਆਖਿਆ ਜਾਂਦਾ ਹੈ।

ਸਮਾਸ ਦੀ ਸ਼ਕਤੀ ਕਰਕੇ ਿ–ਲਗਦੀ ਹੇ। ਤਾਂ ਉਸਦਾ 'ਹਿ' ਇਹ ਰੂਪ 'ਸਮਾਸਾਧਿਕਾਰ' ਕਰਕੇ ਹੈ। ਏਵੇਂ ਧੂਮਾਧਾਮ, ਲਾਹੂ ਲਾਹ ਆਦਿ 'ਦ੍ਵੰਦ' ਸਮਾਸ ਦੇ ਉਦਾਹਰਣਾ ਵਿਚ 'ਧੂਮ' ਦਾ 'ਧੂਮਾ' ਅਤੇ 'ਲਾਹ' ਦਾ 'ਲਾਹੂ' ਅਗਲੇ ਪਦ ਨਾਲ ਸਮਾਸ ਹੋਣਦੇ ਅਧਿਕਾਰ ਕਰਕੇ ਰੂਪ ਬਣਿਆ ਹੈ।

ਏਵੇਂ ਹੀ 'ਵਾਹ' ਇਹ ਮੂਲ ਅਵਸਥਾ 'ਵਾਹੁ' ਸੁਤੰਤ੍ਰ ਅਵਸਥਾ, ਵਾਹਗੁਰੂ (ਕਰਮਧਾਰਯ) ਵਿਚ 'ਵਾਹ' ਸਮਾਨਾਧਿਕਰਣੀ, ਅਤੇ ਵਾਹਿਗੁਰੂ (ਛੇਵਾਂ ਤਤ ਪੁਰਖ) ਵਿਚ ਸਮਾਸਧਿਕਾਰੀ ਅਵਸਥਾ ਵਾਲਾ 'ਵਾਹਿ' ਸ਼ਬਦ ਹੈ।

(ਹ) ਉਪਸਰਜਨ ਅਵਸਥਾ–

ਉਪਸਰਜਨ ਦਾ ਅਰਥ ਹੈ–ਨਾਲ ਆਉਣਾ। ਜੋ ਸ਼ਬਦ ਦੂਜੇ ਸ਼ਬਦ ਦੇ ਆਧੀਨ ਗਉਣ, ਵਿਸ਼ੇਸ਼ਣ, ਵਿਵਰਣ, ਸਮਾਨਾਧਿਕਰਣ ਅਤੇ ਸਮਾਸੀ ਰੂਪ ਵਿਚ ਨਾਲ ਲਗਵਾਂ ਆਵੇ। ਅਰਥਾਤ ਜਿਸਦਾ ਆਪਦੇ ਪ੍ਰਧਾਨ ਸ਼ਬਦ ਤੋਂ ਬਿਨਾ ਕਿਸੇ ਭੀ ਸਬਦ ਨਾਲ ਸਬੰਧ ਨ ਹੋਵੇ ਉਹ 'ਉਪਸਰਜਨ' ਕਹਾਉਂਦਾ ਹੈ। ਇਹ ਪੂਰਬੋਕਤ 'ਗਉਣ' ਆਦਿ ਭੇਦ ਤੇ ੫ ਪ੍ਰਕਾਰ ਦਾ ਹੇ–

(੧) ਗਉਣ–"ਨਾਨਕ ਤਿਸੁ ਜਨ ਸੋਝੀ ਪਾਏ" ਵਿਚ 'ਜਨ' ਸ਼ਬਦ ੧ਵਿਭਕਤੀ ਰਹਿਤ ਅਤੇ 'ਗਉਣ' ਰੂਪ ਉਪਸਰਜਨ ਅਵਸਥਾ ਵਾਲਾ ਹੈ। ਪੁਨਾ–"ਪੂਤ ਪ੍ਰਹਲਾਦੁ ਕਹਿਆ ਨਹੀ ਮਾਨੈ" ਵਿਚ 'ਪੂਤ' ਸ਼ਬਦ 'ਗਉਣ' ਹੈ।

(੨) ਵਿਸ਼ੇਸ਼ਣ–ਹਰਿ ਭਗਤੁ ਅਥਵਾ "ਹਰਿ ਕਾ ਦਾਸੁ" ਅਤੇ "ਬਡੋ ਦੇਸ ਬਡ ਰਾਜੁ" ਵਿਚ 'ਹਰਿ' ਅਤੇ 'ਬਡ' ਵਿਸ਼ੇਸ਼ਣ ਰੂਪ 'ਉਪਸਰਜਨ' ਹਨ। ਏਥੇ 'ਹਰਿ' ਦੀ ਸਿਆਰੀ ਵਿਭਕਤੀ ਨਹੀਂ; ਕਿੰਤੂ ਅੰਗ ਦੀ ਹੈ।

(੩) ਸਮਾਨਾਧਿਕਰਣ–"ਸਤਿਗੁਰ ਬਾਝਹੁ ਗੁਰੁ ਨਹੀ ਕੋਈ" ਵਿਚ 'ਸਤਿ' ਸ਼ਬਦ 'ਗੁਰ' ਦਾ ੨ਸਮਾਨਾਧਿਕਰਣ ਰੂਪ 'ਉਪਸਰਜਨ' ਹੈ। "ਜਿਨਿ ਨਾਨਕੁ ਸਤਿਗੁਰੁ ਭੇਟਿਆ ਤਿਨਿ ਹਰਿ ਪੂਜ ਕਰਾਵਾ॥" ਅਤੇ "ਪਾਰਬ੍ਰਹਮੁ ਅਪਰੰਪਰੁ ਸੁਆਮੀ ਨਾਨਕੁ ਗੁਰ ਮਿਲਿਆ ਸੋਈ ਜੀਉ॥" ਤਥਾ ਗੁਰ ਨਾਨਕ ਮਿਲਿਆ ਪਾਰਬ੍ਰਹਮੁ ਤੇਰਿਆ ਚਰਨਾ ਕਉ ਬਲਿਹਾਰਾ" ਵਿਚ ਕ੍ਰਮ ਤੇ ਸਤਿਗੁਰੁ, ਪਾਰਬ੍ਰਹਮੁ, ਅਪਰੰਪਰੁ, ਸੁਆਮੀ, ਗੁਰੁ ਤੇ ਪਾਰਬ੍ਰਹਮੁ ਸਬਦ 'ਨਾਨਕੁ' ਦੇ ਸਮਾਨਾਧਿਕਰਣ ਹੋਣ ਕਰਕੇ ਉਪਸਰਜਨ ਅਵਸਥਾ ਵਿਚ ਹਨ। ਅਤੇ ਨਾਨਕੁ ਪ੍ਰਧਾਨ ਸ਼ਬਦ ਹੈ। ਏਥੇ ਔਂਕੜ ਉਪਸਰਜਨ ਰੂਪ ਸਬਦਾਂ ਦੀ ਵਿਭਕਤੀ ਨਹੀਂ, ਕਿੰਤੂ 'ਸੁਤੰਤ੍ਰ'

---

੧ਉਪਸਰਜਨ ਅਵਸਥਾ ਵਾਲ ਸਬਦਾ ਨਾਲ ਵਿਭਕਤੀ ਨਹੀਂ ਹੁੰਦੀ। ਜ ਪ੍ਰਤੀਤ ਹਵੇ ਤਾਂ ਉਹ ਸੁਤੰਤ੍ਰ' ਸ਼ਬਦਾਂ ਦਾ ਨਿਜ ਅੰਗ ਸਮਝਣਾ। ਜੈਸੇ 'ਹਰਿ ਭਗਤਿ' ਵਿਚ 'ਹਰਿ' ਦੀ ਸਿਆਰੀ।

੨ਵਿਸ਼ੇਸ਼ਣ ਅਪਣੇ ਵਿਸ਼ੇਸ਼ ਦੀ ਹੋਰਨਾਂ ਪਦਾਰਥਾਂ ਨਾਲੋਂ ਵਿਸ਼ੇਸ਼ਤਾ ਵਿਖਲਾਉਂਦਾ ਹੈ; ਸਮਾਨਾਧਿਕਰਣ ਆਪਣੇ ਪ੍ਰਧਾਨ ਦੇ ਆਸ਼ੇ ਵਿਚ ਇਕ ਰੂਪ ਹੋਕੇ ਰਹਿੰਦਾ ਹੈ। ਸਮਾਨਾਧਿਕਰਣੀ ਸ਼ਬਦ ਸਮਾਸ ਅਤੇ ਵਿਗ੍ਰਾਸ ਰੂਪ ਦੋਂਹ ਅਵਸਥਾਂ ਵਿਚ ਹੁੰਦੇ।

ਅਵਸਥਾ ਦਾ ਨਿਜ ਅੰਗ ਹੈ।

(੪) ਵਿਵਰਣ ਯਾ ਪ੍ਰਯਾਯ ਕਰਕੇ–"ਇਹ ਮਾਇਆ ਭੁਇ ਅੰਗਮ ਸਰਪ ਹੈ" ਵਿਚ 'ਸਰਪ' ਸਬਦ 'ਭੁਇ ਅੰਗਮ' ਦਾ ਹੀ ਪ੍ਰਯਾਯ ਹੋਣ ਕਰਕੇ 'ਉਪਸਰਜਨੀ ਹੈ। ਪੁਨਾ–"ਹਮ ਭੀਖਕ ਭੇਖਾਰੀ ਤੇਰੇ" ਵਿਚ 'ਭੇਖਾਰੀ' ਉਪਸਰਜਨੀ ਹੈ।

(੫) ਸਮਾਸੀ ਅਵਸਥਾ–ਅਨੇਕ ਸਬਦਾਂ ਦੇ ਇਕੱਠ ਨੂੰ 'ਸਮਾਸ ਆਖਿਆ ਜਾਂਦਾ ਹੈ। ਉਨ੍ਹਾਂ ਸਮਸਤ ਸਬਦਾਂ ਦੀਆਂ ਵਿਭਕਤੀਆਂ ਦਾ 'ਲੋਪ' ਅਥਵਾ 'ਆਗਮ' [1]ਵਿਕਰਣ ਆਦਿ ਦੇ ਲਗ ਜਾਣ ਨਾਲ ਉਨ੍ਹਾਂ ਦੇ ਰੂਪ ਵਿਚ ਭੀ ਭੇਦ ਹੋ ਜਾਂਦਾ ਹੈ। ਉਸ ਅਵਸਥਾ ਨੂੰ ਸਬਦਾਂ ਦੀ ਸਮਾਸੀ ਯਾ 'ਸਮਾਸਗਤ' ਅਵਸਥਾ ਕਿਹਾ ਜਾਂਦਾ ਹੈ। ਜੈਸੇ–

(ੳ) [2]ਅਵਜਯੀਭਾਵ–'ਤਿਸ ਬਿਨ, ਹਰਿਬਿਨੁ' ਆਦਿ ਵਿਚ ਅਵਜਯ ਦੀ ਪ੍ਰਧਾਨਤਾ ਹੋਣ ਕਰਕੇ 'ਬਿਨੁ' ਨੂੰ ਹੀ ਵਿਭਕਤੀ ਲਗੀ ਹੈ। ਸੋ 'ਤਿਸੁ' ਅਤੇ 'ਹਰਿ' ਉਪਸਰਜਨੀ ਹਨ।

(ਅ) ਤਿਜੁ ਜਨ, ਉਤਮ ਪੁਰਖੁ, ਸੁਰਨਰ ਅਤੇ ਮੁਨਿਜਨ ਵਿਚ 'ਕਰਮ ਧਾਰਯ' ਸਮਾਸਗਤ–'ਜਨ, ਉਤਮ, ਨਰ' ਸਬਦ, 'ਗੁਰਮੇਲੀ' ਵਿਚ ਤੀਜੇ ਤਤ ਪੁਰਖ ਅੰਦਰ ਆਉਣ ਕਰਕੇ 'ਗੁਰ' ਸਬਦ 'ਗਉਣ' ਹੈ।

(ੲ) ਬਹੁਬ੍ਰੀਹਿ ਸਮਾਸ "ਜੈਸੇ ਮਛਲੀ ਨੀਰ।" "ਗੁੜ ਸਾ ਮਖੀ ਖਾਇਆ" ਵਿਚ 'ਉਪਮਿਤੀ' ਬਹੁਬ੍ਰੀਹਿ ਗਤ ਨੀਰ ਅਤੇ [3]ਮੱਖੀ ਦੀ ਉਪਸਰਜਨੀ ਅਵਸਥਾ ਹੈ। ਪੁਨਾ-ਚੰਦ੍ਰਬਚਨ ਚਿਤਚਾਰ ਵਿਚ ਉਪਮਾਨ–ਉਪਮੇਯ ਦੋਵੇਂ ਹੀ ਗਉਣ ਹਨ। ਮਨਮੁਖ (ਮਨਹੀ ਮੁਖ ਹੈ ਜਿਸਦਾ) ਦੇ ਦੋਵੇਂ ਸਬਦ ਹੀ ਉਪਸਰਜਨੀ ਹਨ। ਅਤੇ "ਜਪ ਮਨ ਸਤਿਨਾਮ ਤਥਾ "ਨਿਰਭਉ ਨਾਮੁ ਨਿਰੰਕਾਰ" ਵਿਤ ਸੱਚਾ ਹੈ ਨਾਮ ਜਿਸਦਾ ਸੋ ਸਤਿਨਾਮ । ਇਸ ਵਿਚ ਸਤਿ ਅਤੇ 'ਨਾਮ' ਦੋਵੇਂ ਹੀ ਗਉਣ ਹੋ ਗਏ ਹਨ। 'ਸਤਿ' ਦੀ ਸਿਆਰੀ ਉਸੇ ਦਾ ਅੰਗ ਹੈ।

(ਸ) ਦ੍ਵੰਦ ਸਮਾਸਗਤ–ਪਦਮ ਕਵਲਾਸਪਤਿ ਵਿਚ ਯੋਗ ਵਿਭਾਗ ਦ੍ਵਾਰਾ 'ਪਦਮਪਤਿ ਅਤੇ ਕਵਲਾਸਪਤ' ਪਾਠ ਸਮਝਕੇ ਦ੍ਵੰਦ ਸਮਾਸ ਕੀਤਾ ਤਾਂ 'ਪਦਮ' ਅਤੇ 'ਕਵਲਾਸ' ਦੋਵੇਂ ਹੀ 'ਉਪਸਰਜਨ' ਹੋ ਗਏ । ਪੁਨਾ–"ਆਇ ਗਏ ਧਰਮ

---

੧ਅੰਗ ਤੇ ਪ੍ਰਤਜਯ ਦੇ ਵਿਚਕਾਰ ਇਕ ਛੋਟਾ ਜਿਹਾ ਸੂਰ ਦੋਹਾਂ ਸ਼ਬਦਾਂ ਨੂੰ ਜੋੜਨ ਵਾਲਾ ਆਗਮ 'ਵਿਕਰਣ' ਕਹਾਉਂਦਾ ਹੈ। ਜੈਸੇ–'ਬਣਜਾਰਿਆ ਮਿਤ੍ਰਾ' ਵਿਚ ਿ ਅਤੇ "ਮਿਤਾ ਆਇੜਿਆ" ਵਿਚ 'ਇ' ਯਾ 'ਇੜਿ' ਵਿਕਰਣ ਹੈ।

੨ਪਹਿਲਾਂ ਅਵਜਯ ਮਾਤ੍ਰ ਦਾ ਉਦਾਹਰਣ ਦਿਤਾ ਗਿਆ ਸੀ, ਹੁਣ ਸਮਾਸਗਤ ਅਵਜਯੀ ਭਾਵ ਦਾ ਉਦਾਹਰਣ ਸਮਝਣਾ।

੩'ਗੁੜ ਸਾ ਮਖੀ' ਇਸਨੂੰ ਅਵਜਯ ਸੰਗਿਅਕ ਮੰਨਕੇ ਪੂਰਬੋਕਤ 'ਅਵਜਯੀਭਾਵ' ਦਾ ਉਦਾਹਰਣ ਭੀ ਕਹਿ ਸਕਦੇ ਹਾਂ।

ਰਾਇਕੇ ਵਿਚੇ ਧੂਮਾਧਾਮ" ਇਸ ਵਿਚ ਧੂਮਾਧਾਮ ਦੇ ਦੋਵੇਂ ਸ਼ਬਦ ਉਪਸਰਜਨੀ ਹਨ ।

(ਹ) ਛੇਵੇਂ ਤਤਪੁਰਖ ਸਮਾਸ ਵਿਚ 'ਹਰਿਜਨ, "ਨਿਜ ਭਗਤਿ ਨਿਹ ਕੇਵਲਾ" ਵਿਚ 'ਹਰਿ' ਸਬਦ ਅਤੇ "ਤ੍ਰਿਭਵਣ ਧਨੀ" ਵਿਚ 'ਤ੍ਰਭਵਨ' ਉਪਸਰਜਨੀ ਹੈ। ਤਥਾ ਪੂਰਬੋਕਤ 'ਨਿਜ' ਦੇ ਸੰਬੰਧਕ ਅਵਜਯ ਦਾ ਲੋਪ ਹੈ । ਅਤੇ ਅਪਣੇ ਸੰਬੰਧੀ 'ਭਗਤਿ' ਦੇ ਨਾਲ ਲਗਕੇ ਉਸਦੀ ਵਿਸ਼ੇਸ਼ਤਾ ਦਸਦਾ ਕਰਕੇ ਉਪਸਰ-ਜਨੀ ਹੈ । ਏਵੇਂ ਹੀ "ਨਿਰਭਉ ਨਾਮ ਨਿਰੰਕਾਰ" ਵਿਚ 'ਨਿਰੰਕਾਰ' ਦਾ ਸੰਬੰਧਕ ਅਵਜਯ 'ਦਾ' ਲੁਪਤ ਹੋਕੇ ਉਕਤ ਸਮਾਸ ਬਣਿਆ ਹੈ । ਤਾਂਤੇ ਸੰਬੰਧਮਾਨ ਨਿਰੰਕਾਰ ਸਬਦ ਵਿਭਕਤੀ ਹੀਨ ਅਤੇ ਉਪਸਰਜਨ ਸੰਗਿਆ ਵਾਲਾ ਹੈ । ਅਤੇ 'ਜਲ ਡੂਬੀ' (ਸਤਵੀਂ ਤਤਪੁਰਖ) ਵਿਚ ਜਲ ਸਬਦ ਉਪਸਰਜਨੀ ਹੈ ।

ਵਿਅਧਿਕਰਣ ਭੇਦ ਤੇ ਭੀ–

ਅਲੰਕਾਰਿਕ ਰੀਤੀ ਦੁਆਰਾ ਕੋਈ ਸ਼ਬਦ ਵਿਧੇਯ ਦਾ ਅੰਗ ਹੋਣ ਕਰਕੇ 'ਉਪਸਰਜਨੀ' ਹੁੰਦਾ ਹੈ । ਜੈਸੇ–"ਦਯਾ ਕਪਾਹ ਸੰਤੋਖੁ ਸੂਤੁ" ਵਿਚ 'ਤੁਲ-ਯੋਗਿਤਾ' ਅਲੰਕਾਰ ਕਰਕੇ 'ਕਪਾਹ' ਅਤੇ 'ਸੂਤ' ਗਉਣ ਹਨ। "ਜਤੁ ਪਹਾਰਾ ਧੀਰਜੁ ਸੁਨਿਆਰੁ" ਵਿਚ ਰੂਪਕਾਲੰਕਾਰ ਦ੍ਵਾਰਾ 'ਪਹਾਰਾ' ਅਤੇ 'ਸੁਨਿਆਰ' ਉਪਸਰਜਨੀ ਹਨ ਅਤੇ "ਪ੍ਰੇਮ ਖੇਲਣ ਕਾ ਚਾਉ" ਤਥਾ "ਗਾਵਨ ਗੋਪੀਆਂ ਗਾਵਨ ਕਾਨ" ਵਿਚ 'ਪ੍ਰੇਮ' ਅਤੇ 'ਗੋਪੀ, ਕਾਨ' ਵਿਧੇਯ ਦਾ ਅੰਗ ਹੋਣ ਕਰਕੇ ਉਪਸਰਜਨੀ ਹਨ।

(ਪ) ਕਾਰਕ (CASE ਲਛਣ–

ਸੰਗਿਆ ਦਾ ਕ੍ਰਿਆ ਨਾਲ [੧]ਸਾਖ੍ਯਾਤ ਸੰਬੰਧ ਨਿਰੂਪਕ ਧਰਮ 'ਕਾਰਕ' ਹੈ । ਇਹ ਸੰਬੰਧ ੫ ਪ੍ਰਕਾਰ ਦਾ ਹੋਣ ਕਰਕੇ [੨]ਕਾਰਕ ਭੀ ੫ ਪ੍ਰਕਾਰ ਦਾ ਹੈ। ਯਥਾ–ਕਰਤਾ, ਕਰਮ, ਕਰਣ, ਸੰਪ੍ਰਦਾਨ, ਅਤੇ ਅਪਾਦਾਨ । ਇਨ੍ਹਾਂ ਦੇ ਨਾਮ ਉਤੇ ਹੀ ਕ੍ਰਮ ਤੇ ਪਹਿਲੀ, ਦੂਜੀ, ਤੀਜੀ, ਚਉਥੀ ਅਤੇ ਪੰਜਵੀਂ, ਇਹ ੫ ਹੀ ਇਨ੍ਹਾਂ ਦੀਆਂ ਵਿਭਕਤੀਆਂ ਹਨ । ਜਿਨ੍ਹਾਂ ਦੀ ਵਿਸ਼ੇਸ਼ ਵਿਚਾਰ ਅਵਜਯ ਪ੍ਰਕਰਣ ਵਿਚ ਆਵੇਗੀ ।

---

[੧]ਕ੍ਰਿਆ ਦਾ ਪਰੰਪਰਾ ਤੇ ਹੋਰਨਾ ਸ਼ਬਦਾਂ ਨਾਲ ਭੀ ਸੰਬੰਧ ਹੁੰਦਾ ਹੈ, ਪਰ ਸਿੱਧਾ ਸੰਬੰਧ 'ਕਾਰਕ ਵਾਲੇ ਪਦ ਨਾਲ ਹੀ ਹੁੰਦਾ ਹੈ।

[੨]ਅਧਿਕਰਣ ਕਾਰਕ ਤਾਂ 'ਕਰਮ' ਦੇ ਅੰਦਰ ਹੀ ਆ ਜਾਂਦਾ ਹੈ । ਛੇਵੀਂ (ਦਾ, ਰਾ ਆਦਿ) ਵਿਭਕਤੀ ਨਹੀਂ ਕਿੰਤੂ ਸੰਬੰਧਕ ਅਵਜਯ ਹੀ ਹੋਣ ਕਰਕੇ 'ਸੰਬੰਧ' ਭੀ ਕਾਰਕ ਨਹੀਂ । ਅਤੇ ਹੇ, ਓਇ ਨੀ ਆਦਿ ਭੀ 'ਨਿਪਾਤ' ਹੋਣ ਕਰਕੇ 'ਸੰਬੋਧਨ' ਭੀ ਕਾਰਕ ਨਹੀਂ ।

(ੳ) ਕਰਤਾ ਕਾਰਕ–

ਜੋ ਕੰਮ ਦਾ ਕਰਨਹਾਰ ਹੋਵੇ ਉਹ 'ਕਰਤਾ' ਹੈ । ਸੋ ਪ ਪ੍ਰਕਾਰ ਦਾ ਹੈ– ਅਭਿਹਿਤ ਸੁਤੰਤਰ ਕਰਤਾ, ਅਨਭਿਹਿਤ ਸੁਤੰਤਰ, ਉਕਤ ਹੇਤੂ, ਅਨੁਕਤ ਹੇਤੂ ਅਤੇ ਕਰਮ ਕਰਤਾ।

(੧) ਜਦੋਂ ਕਰਤਾ ਸੁਤੰਤਰ ਹੋਕੇ ਕ੍ਰਿਆ ਕਰੇ ਅਤੇ ਕ੍ਰਿਆ 'ਕਰਤਾ' ਅਨੁਸਾਰੀ ਹੋਵੇ। ਅਰਥਾਤ ਕਰਤਾ ਵਿਚ ਕ੍ਰਿਆ ਦਾ ਲਕਾਰ ਹੋਵੇ ਤਾਂ ਉਹ ਕਰਤਾ 'ਸੁਤੰਤ੍ਰ' ਅਤੇ ਅਭਿਹਿਤ ਕਹਾਉਂਦਾ ਹੈ । ਜੈਸੇ "ਵਿਚ ਸੰਗਤ ਹਰਿ ਪ੍ਰਭੁ ਵਸੈ ਜੀਉ" ਇਸ ਵਿਚ 'ਪ੍ਰਭੁ' ਕਰਤਾ ਨਾਲ 'ਵਸੈ' ਕ੍ਰਿਆ ਦੇ ` ਪ੍ਰਤਜਯ ਦਾ ਸੰਬੰਧ ਹੈ। ਜੋਕਿ 'ਵਸੈ' ਕ੍ਰਿਆ ਦਾ ਸਿੱਧਾ ਕਰਤਾ ਹੈ । ਨਾਲੇ ਉਕਤ ਕ੍ਰਿਆ ਉਸਦਾ ਹੀ ਵਿਧਾਨ ਕਰਦੀ ਹੈ । ਇਸ ਲਈ 'ਹਰਿ ਪ੍ਰਭੁ' ਸੁਤੰਤਰ ਕਰਤਾ ਅਤੇ ਕ੍ਰਿਆ ਦ੍ਵਾਰਾ ਅਭਿਹਿਤ (ਕਥਿਤ) ਹੈ।

ਪੁਨਾ–"ਗਾਵੈ ਕੋ ਤਾਣੁ ॥" ਅਤੇ "ਗਾਵੈ ਕੋ ਗੁਣ ਵਡਿਆਈ ਆਚਾਰ" ਵਿਚ "ਗਾਵੈ" ਕ੍ਰਿਆ ਅਤੇ "ਜੇ ਲਾਇ ਰਹਾ ਲਿਵ ਤਾਰ" ਵਿਚ "ਲਾਇਰਹਾ" ਕ੍ਰਿਆ 'ਮੈ' ਕਰਤਾ ਦਾ ਵਿਧਾਨ ਕਰਦੀ ਹੈ ਜੋ ਕਿ ਲੁਪਤ ਹੈ। ਤਾਂਤੇ 'ਕੋ' ਅਤੇ 'ਮੈ' ਸੁਤੰਤ੍ਰ ਅਤੇ 'ਅਭਿਹਿਤ' ਕਰਤਾ ਹਨ। ਏਵੇਂ ਹੀ "ਨਾਨਕ ਨੀਚੁ ਕਹੈ ਵੀਚਾਰ" ਵਿਚ 'ਨੀਚ ਸ੍ਰੇਣੀ ਵਿਧੇਯ ਦਾ ਅੰਗ ਹੋਣ ਕਰਕੇ 'ਨਾਨਕ' ਪਦ ਨਾਲ ਕ੍ਰਿਆ 'ਕਹੈ' ਦਾ ਲਕਾਰ ਹੈ। ਤਾਂਤੇ 'ਨਾਨਕ' ਪਦ ਸੁਤੰਤ੍ਰ ਅਤੇ 'ਅਭਿਹਿਤ' ਕਰਤਾ ਹੈ।

੨. ਜਦੋਂ ਕਰਤਾ ਅਪਣਾ ਕਾਰਯ ਸੁਤੰਤ੍ਰ ਹੋਕੇ ਕਰੇ, ਪਰ ਕ੍ਰਿਆ ਦਾ ਲਕਾਰ 'ਕਰਮ' ਵਿਚ ਹੋਵੇ। ਅਰਥਾਤ ਕ੍ਰਿਆ'ਕਰਮ'ਦੇ ਅਨੁਸਾਰੀ ਹੋਵੇ ਤਾਂ ਕਰਤਾ 'ਅਨਭਿਹਿਤ' ਸੁਤੰਤ੍ਰ ਕਹਾਉਂਦਾ ਹੈ। ਜੈਸੇ "ਮਹਿਲ ਬੁਲਾਇਆ ਪ੍ਰਭਿ ਅੰਮ੍ਰਿਤ ਭੂੰਚਾ।" ਵਿਚ 'ਪ੍ਰਭਿ' 'ਸੁਤੰਤਰ' ਕਰਨਹਾਰ ਹੈ, ਪਰ "ਬੁਲਾਇਆ" ਕ੍ਰਿਆ ਉਸਦਾ ਕਥਨ ਨਹੀਂ ਕਰਦੀ, ਕਿੰਤੂ 'ਲੁਪਤ-ਕਰਮ' ਦਾ ਵਿਧਾਨ ਕਰਦੀ ਹੈ । ਅਰਥਾਤ ਜੋ 'ਫਿਰਤ ਫਿਰਤ ਸੰਤਨ ਪੈ ਆਇਆ ਸੀ, ਉਸਨੂੰ ਪ੍ਰਭੂ ਨੇ ਬੁਲਾਇਆ। ਤਾਂਤੇ ਪ੍ਰਭਿ 'ਅਨਭਿਹਿਤ'–ਸੁਤੰਤਰ ਕਰਤਾ ਹੈ । ਪੁਨਾ–' ਗੁਰਿ ਰਾਖੇ ਸੇ ਉਬਰੈ" ਵਿਚ 'ਗੁਰਿ' 'ਸੁਤੰਤਰ' ਕਰਤਾ ਹੈ, ਪਰ 'ਰਾਖੇ' ਅਤੇ ਉਬਰੇ ਕ੍ਰਿਆਵਾਂ ਕਰਮ (ਸੇ) ਦਾ ਵਿਧਾਨ ਕਰਦੀਆਂ ਹਨ । ਤਾਂਤੇ ਗੁਰਿ 'ਅਨਭਿਹਿਤ' ਕਰਤਾ ਹੈ। ਅਤੇ ਗੁਰਿ ਦੀਨੀ ਵਸਤੁ ਕਬੀਰ ਕਉ ਇਸ ਵਿਚ 'ਗੁਰਿ' ਅਨਭਿਤ ਕਰਤਾ ਹੈ। ਤਥਾ–"ਜੋ ਕਿਛੁ ਹੋਆ ਸਭ ਕਿਛੁ ਤੁਝ ਤੇ" ਇਸ ਵਿਚ 'ਹੋਆ' ਕ੍ਰਿਆ 'ਜੋ ਕਿਛੁ, ਦੇ ਅਨੁਸਾਰ ਹੈ, ਜੋਕਿ 'ਕਰਮ' ਹੈ । ਅਤੇ ਕਰਤਾ (ਤੁਝ) ਨੂੰ ਕਰਣ ਦੀ ਵਿਭਕਤੀ (ਤੇ) ਲਗੀ ਹੋਣ ਕਰਕੇ ਉਹ 'ਅਨਭਿਹਿਤ' ਕਰਤਾ ਹੈ।

(੩) ਹੇਤੂ ਕਰਤਾ–ਜੋ ਪ੍ਰੇਰਕ ਕਰਤਾ ਹੋਵੇ ਅਤੇ ਉਸਦੀ ਕ੍ਰਿਆ ਦਾ ਲਕਾਰ ਕਰਮ

ਵਿਚ ਹੋਵੇ ਤਾਂ ਕਰਤਾ 'ਉਕਤ ਹੇਤੂ' ਕਰਾਵੇਗਾ। ਜੈਸੇ—"ਆਪੇ ਨਾਮੁ ਜਪਾਵੇ॥" ਤਥਾ "ਹਰਿਆਪੇ ਕਾਰ ਕਰਾਵੈ" ਇਨ੍ਹਾਂ ਵਾਕਾਂ ਵਿਚ 'ਆਪੇ' ਪ੍ਰੇਰਕ ਕਰਤਾ ਹੈ ਅਤੇ ਕ੍ਰਿਆ ਇਸਦੇ ਅਨੁਸਾਰ ਹੋਣਕਰਕੇ ਇਹ 'ਉਕਤ ਕਰਤਾ' ਹੈ। ਪੁਨਾ—ਜਿਸਹਿ ਜਗਾਹਿ ਜਗਾਇ ਪੀਆਵੈ ਇਹ ਰਸੁ" ਵਿਚ ਭੀ "ਪੀਆਵੈ" ਕ੍ਰਿਆ ਦਾ ਅਨੂਯ ਕਰਤਾ ਨਾਲ ਹੋਣਕਰਕੇ ਲੁਪਤ ਕਰਤਾ 'ਉਕਤ ਹੇਤੂ' ਕਰਤਾ ਅਤੇ "ਹਰਿ ਸਿਮਰਨਿ ਧਾਰੀ ਸਭ ਧਰਨਾ" ਵਿਚ ਸਿਮਰਨ ਦ੍ਵਾਰਾ 'ਧਾਰੀ' ਕ੍ਰਿਆ ਦਾ ਉਕਤਹੇਤੂ ਕਰਤਾ'ਹਰਿ' ਹੈ।

(੪) ਅਨੁਕਤ ਹੇਤੂ ਕਰਤਾ—ਜਦੋਂ ਕ੍ਰਿਆ ਦਾ ਲਕਾਰ ਹੇਤੂ ਕਰਤਾ ਵਿਚ ਨ ਹੋਵੇ ਤਾਂ ਉਹ ਕਰਤਾ 'ਅਨੁਕਤ ਹੇਤੂ' ਕਹਾਉਂਦਾ ਹੈ। ਜੈਸੇ—ਗੁਰਿ ਅੰਚਲ ਲਾਇ ਤਰਾਇਓਨ", ਪੁਨਾ—"ਗੁਰ ਸਿਮਰਨਿ ਅਗਿਆਨੁ ਤਜਾਇ" ਵਿਚ 'ਤਰ ਇਨ' ਅਤੇ 'ਤਜਾਇ'ਦੇ ਲਕਾਰ-ਪ੍ਰਤੇ ਦਾ ਅਨੂਯ ਕ੍ਰਮ ਤੇ ਲੁਪਤ ਕਰਮ ਅਤੇ ਅਗਿਆਨੁ ਨਾਲ ਹੋਣ ਤੇ ਗੁਰ ਅਤੇ ਗੁਰ ਸਿਮਰਨ ਅਨੁਕਤ ਹੇਤੂ ਹਨ। ਅਤੇ"ਪਵਨੈ ਤੇ ਜਲ ਹੋਇ" ਵਿਚ "ਹੋਇ" ਕ੍ਰਿਆ ਦਾ ਸਿੱਧਾ ਸੰਬੰਧ ਜਲ (ਕਰਮ) ਨਾਲ ਹੋਣਕਰਕੇ ਪਵਨ ਰੂਪ 'ਹੇਤੂ ਕਰਤਾ' ਲਕਾਰ ਤੋਂ ਅਨੁਕਤ ਹੈ।

(੫) ਕਰਮ ਕਰਤਾ-ਜਦੋਂ ੧ਕਰਤਾ 'ਕਰਮ' ਵਾਂਗ ਬੋਲਿਆ ਜਾਵੇ ਤਾਂ ਉਸਨੂੰ 'ਕਰਮ ਕਰਤਾ' ਆਖਿਆ ਜਾਂਦਾ। ਜੈਸੇ-"ਜਿਨੀ ਡਿਸੰਦੋ ਮਾ ਪਿਰੀ" ਵਿਚ "ਡਿਸੰਦੋ" ਕ੍ਰਿਆ ਦਾ ਕਰਤਾ 'ਮਾ ਪਿਰੀ' ਦਿਸਣਹਾਰ ਬਣ ਰਿਹਾ ਹੈ। ਇਸ ਲਈ 'ਕਰਮ' ਦੇ ਰੂਪ ਵਿਚ 'ਕਰਤਾ' ਹੈ। ਅਤੇ ਜੇ ਤੂੰ ਪੜ੍ਹਿਆ ਪੰਡਿਤ ਬੀਨਾ" ਇਸ ਵਿਚ 'ਪੜ੍ਹਿਆ' ਵਾਸਤਵ ਵਿਚ ਤਾਂ ਪੜ੍ਹਨਹਾਰ (ਕਰਤਾ) ਹੈ। ਪਰ 'ਭਾਖਿਤ ਕਰਮ' ਅਰਥਾਤ ਕਰਮ ਵਾਂਗ ਆਖਿਆ ਗਿਆ ਹੋਣਕਰਕੇ 'ਕਰਮ ਕਰਤਾ' ਹੈ। ਏਵੇਂ ਹੀ "ਮੋਹ ਮਾਇਆ ਨਿਤ ਫਾਥਾ" ਵਿਚ 'ਫਸਣਹਾਰ' ਭੀ ਆਪ ਹੈ। ਅਤੇ 'ਫਸਣ' ਰੂਪ ਵਿਆਪਾਰ ਦਾ ਆਸ੍ਰਾ (ਕਰਮ) ਭੀ ਆਪ ਹੋਣਕਰਕੇ ਕਰਮ ਦੇ ਰੂਪ ਵਿਚ ੨ਕਰਤਾ ਹੈ।

## (੨) ਕਰਮ ਕਾਰਕ

ਕ੍ਰਿਆ ਦੇ ਵਿਆਪਾਰ ਦਾ ਫਲ ਜਿਸਦੇ ਆਸ੍ਰੇ ਹੋਵੇ ਉਹ ਉਹ 'ਕਰਮ' ਕਾਰਕ ਹੈ ਇਹ ੫ ਪ੍ਰਕਾਰ ਦਾ ਹੈ-ਉਕਤ ਕਰਮ, ਅਨੁਕਤ ਕਰਮ, ਕਰਤ੍ਰੀ ਕਰਮ-ਕਥਿਤ, ਅਕਥਿਤ ਕਰਤ੍ਰੀ ਕਰਮ ਅਤੇ ਅਧਿਕਰਣ ਰੂਪ।

(੧) ਜਿਸ ਕਰਮ ਵਿਚ ਕ੍ਰਿਆ ਦਾ ਲਕਾਰ ਹੋਵੇ ਉਹ 'ਉਕਤ ਕਰਮ' ਹੈ। ਜੈਸੇ—

---

੧ਸੰਸਕ੍ਰਿਤ ਵਾਲੇ "ਕਰਮ ਹੀ ਕਰਤਾ" ਇਹ ਅਰਥ ਲੈਕੇ ਅਤੇ 'ਕਰਤਾ ਹੀ ਕਰਮ' ਇਉਂ ਸਮਝਕੇ ਉਲਟਾ ਕਥਨ ਕਰਦੇ ਹਨ।

੨ਕਰਤਾ ਦੇ ਹੋਰ ਭੇਦ ਭੀ ਇਨ੍ਹਾਂ ਭੇਦਾਂ ਅੰਦਰ ਹੀ ਆ ਜਾਂਦੇ ਹਨ।

"ਭਾਈ ਰੇ ਰਾਮੁ ਕਹਹੁ ਚਿਤ ਲਾਇ" ਵਿਚ 'ਕਹਹੁ' ਕ੍ਰਿਆ ਦਾ ਲਕਾਰ 'ਰਾਮ' ਨਾਲ ਹੋਣਕਰਕੇ 'ਉਕਤ ਕਰਮ' ਹੈ। ਅਤੇ "ਵਡਾ ਦਾਤਾ ਗੁਰਮੁਖਿ ਜਾਤਾ" ਵਿਚ ਕਉਣ ਜਾਤਾ ? (ਉਤਰ) ਵਡਾ ਦਾਤਾ। ਸੋ 'ਵਡਾ ਦਾਤਾ' ਜਾਤਾ ਕ੍ਰਿਆ ਕਰਕੇ 'ਉਕਤ ਕਰਮ' ਹੈ। ਪੁਨਾ–"ਪੂਰਬ ਲਿਖਿਆ ਕਮਾਵਨਾ" ਅਤੇ "ਕਿਛੁ ਕਹਿਣਾ ਕਥਨ ਨਜਾਇ" ਤਥਾ–"ਹਰਿਜਸੁ ਲਿਖਣ ਨ ਜਾਇ" ਵਿਚ ਪੂਰਬ-ਲਿਖਿਆ, ਕਹਿਣਾ ਅਤੇ ਹਰਿਜਸ–ਭਾਵਕਰਮਾਂ ਦਾ ਅਨ੍ਰਯ 'ਕਮਾਵਣਾ' ਆਦਿ ਕ੍ਰਿਆ ਪਦਾਂ ਨਾਲ ਹੋਣਕਰਕੇ ਇਹ 'ਉਕਤਕਰਮ' ਹਨ। ਏਵੇਂ ਹੀ "ਲਖ ਚਉਰਾਸੀਹ ਜਿਨਿ ਸਿਰੀ" ਵਿਚ 'ਸਿਰੀ' ਕ੍ਰਿਆ ਦ ਅਨ੍ਰਯ 'ਲਖ ਚਉਰਾਸੀਹ' ਨਾਲ ਹੋਣ ਕਰਕੇ 'ਲਖ ਚਉਰਾਸੀਹ' ਉਕਤ ਕਰਮ ਹੈ।

(ਅ) "ਤੁਠੈ ਪਾਵਾ ਦੇਵਾ" ਵਿਚ 'ਪਾਵਾਂ' ਕ੍ਰਿਆ ਦਾ ਕਰਤਾ 'ਮੈਂ' ਨਾਲ ਸੰਬੰਧ ਹੋਣਕਰਕੇ 'ਦੇਵ' 'ਅਨੁਕਤ ਕਰਮ' ਹੈ। ਪੁਨਾ -"ਗਾਵੈ ਕੋ ਗੁਣ ਵਡਿਆਈ ਅਚਾਰ" ਅਤੇ "ਗਾਵੈ ਕੋ ਤਾਣੁ" ਵਿਚ ਗੁਣ-ਵਡਿਆਈ ਅਤੇ 'ਤਾਣ' ਨੂੰ ਕਰਮ ਦੀ ਵਿਭਕਤੀ ਨਹੀਂ, ਕਿੰਤੂ ਕਰਤਾ ਵਾਂਗ ਪ੍ਰਿਥਮਾ ਹੀ ਹੈ। ਇਸ ਲਈ 'ਗਾਵੈ' ਕ੍ਰਿਆ ਦਾ ਸਿੱਧਾ ਸੰਬੰਧ 'ਕੋ' ਨਾਲ ਹੈ ਜੋ ਕਰਤਾ ਹੈ। ਤਥਾ--
"ਸੋ ਪਾਏ ਪੂਰਾ ਸਤਿਗੁਰੂ" ਵਿਚ 'ਪਾਏ' ਕ੍ਰਿਆ ਦਾ ਅਨ੍ਰਯ 'ਸੋ'--ਕਰਤਾ ਨਾਲ ਹੋਣ ਕਰਕੇ ਸੋ 'ਸਤਿਗੁਰੂ' ਅਨੁਕਤ ਕਰਮ ਹੈ।

(ੲ) ਜੋ ਕਰਮ 'ਕਰਤਾ' ਵਾਂਗ ਬੋਲਿਆ ਜਾਵੇ ਉਹ 'ਕਰਤ੍ਰੀਕਰਮ' ਹੈ। ਅਤੇ ਜੇ ਉਸ ਵਿਚ ਕ੍ਰਿਆ ਦਾ ਲਕਾਰ ਹੋਵੇ ਤਾਂ ਉਸਨੂੰ 'ਕਥਿਤ ਕਰਮ' ਆਖੀਦਾ ਹੈ। ਜੈਸੇ–"ਇਕਨਾ ਨੋ ਸਭ ਸੋਝੀ ਆਈ" ਇਸ ਵਿਚ 'ਸੋਝੀ' ਵਾਸਤਵ ਵਿਚ ਕਰਮ ਹੈ, ਪਰ ਕਰਤਾ ਵਾਂਗ ਬੋਲਦਾ ਹੈ। ਤਾਂਤੇ 'ਕਰਤ੍ਰੀ ਕਰਮ' ਹੈ। ਅਤੇ "ਆਈ" ਕ੍ਰਿਆ ਏਸੇ ਦੇ ਅਨੁਸਾਰ ਹੋਣ ਕਰਕੇ ਇਹ 'ਕਥਿਤ ਕਰਮ' ਭੀ ਹੈ। ਪੁਨਾ–"ਤਨੁ ਜਲਿਬਲਿ ਮਾਟੀ ਭਇਆ" ਇਸ ਵਿਚ 'ਤਨੁ' ਕਰਮ–ਕਰਤਾ ਵਾਂਗ ਬੋਲਦਾ ਹੈ। ਅਤੇ "ਭਇਆ" ਕ੍ਰਿਆ ਨਾਲ ਇਸਦਾ ਅਨ੍ਰਯ ਹੋਣ ਕਰਕੇ 'ਕਥਿਤ ਕਰਮ' ਹੈ।

(ਸ) ਜੇਕਰ ਕ੍ਰਿਆ ਦਾ ਲਕਾਰ 'ਕਰਤ੍ਰੀ ਕਰਮ ਵਿਚ ਨ ਹੋਵੈ ਤਾਂ ਉਹ 'ਅਨੁਕਤ–ਕਰਤ੍ਰੀ ਕਰਮ' ਹੈ। ਜੈਸੇ–"ਸਗਲ ਸੰਤਨ ਪਹਿ ਵਸਤੁ ਇਕ ਮਾਗਉ" ਇਸ ਵਿਚ 'ਮਾਗਉ' ਕ੍ਰਿਆ ਦਾ ਅਨ੍ਰਯ ਲੁਪਤ ਕਰਤਾ 'ਮੈਂ' ਨਾਲ ਹੋਣ ਕਰਕੇ ਵਸਤੁ 'ਅਨੁਕਤ ਕਰਮ' ਹੈ। ਅਤੇ 'ਸੰਤਨ ਪਹਿ' ਵਿਚ ਪੰਚਵੀਂ ਵਿਭਕਤੀ (ਅਪਾਦਾਨ ਦੀ) ਹੈ। ਪਰ ਉਸਦਾ ਅਰਥ 'ਕਰਮ' ਵਿਚ ਹੋਣ ਕਰਕੇ ਅਪਾਦਾਨ ਤੋਂ ਅਕਥਿਤ (ਅਵਿਵਛਿਤ–ਕਥਨ ਦੇ ਅਵਿਸ਼ੇ) ਹੈ। ਤਾਂਤੇ ਵਸਤੂ 'ਅਕਥਿਤ–ਅਨੁਕਤ ਕਰਮ' ਹੈ।

(ਹ) ਅਧਿਕਰਣ ਰੂਪ ਕਰਮ–

ਜੋ ਕ੍ਰਿਆ ਦੇ ਫਲ ਦਾ 'ਆਧਾਰ' ਹੋਵੇ ਉਹ 'ਅਧਿਕਰਣਾਤਮਿਕ' ਕਰਮ ਹੈ। ਉਹ ੫ ਪ੍ਰਕਾਰ ਦਾ ਹੈ-ਵਿਆਪਤੀ ਰੂਪਤੇ, ਸੰਜੋਗ (ਉਪਸ਼ਲੇਸ਼) ਰੂਪਤੇ, ਵਿਸ਼ੇ ਰੂਪਤੇ, ਸਮੀਪਤਾ ਰੂਪਤੇ ਅਤੇ ਨਿਰਣੈ ਰੂਪਤੇ।

(ੳ) ਆਧੇਯ ਦਾ ਆਧਾਰ ਦੇ ਸੰਪੂਰਣ ਰੂਪ ਵਿਚ ਰਹਿਣ 'ਵਿਆਪਤੀ' ਰੂਪ ਆਧਾਰਤਾ ਹੈ। ਜੈਸੇ–"ਸਗਲ ਬਨਸਪਤਿ ਮਹਿ ਬੈਸੰਤਰ ਸਗਲ ਦੂਧ ਮਹਿ ਘੀਆ" ਵਿਚ ਬਨਸਪਤਿ ਅਤੇ 'ਦੂਧ' ਰੂਪ ਆਧਾਰ ਦੇ ਸਮਗ੍ਰ ਦੇਸ ਵਿਚ 'ਬੈਸੰਤਰ' ਅਤੇ 'ਘੀਆ' ਰੂਪ ਆਧੇਯ ਦਾ ਜੋ ਸਹਚਾਰ ਸੋ 'ਵਿਆਪਤੀ' ਰੂਪ ਤੇ ਅਧਾਰਤਾ ਹੈ।

(ਅ) ਆਧਾਰ ਦੇ ਇਕ ਦੇਸ਼ ਵਿਚ ਆਧੇਯ ਦਾ ਰਹਿਣਾ 'ਸੰਜੋਗ' ਰੂਪ ਆਧਾਰਤਾ ਹੈ ਜੈਸੇ- "ਖਿੜਕੀਉਪਰ ਦਸਵਾਂ ਦੁਆਰ" ਇਸ ਵਿਚ 'ਖਿੜਕੀ' ਦਾ ਇਕ ਦੇਸ਼ ਹੀ ਦਸਮ ਦੁਆਰ ਦਾ 'ਸੰਜੋਗ' ਰੂਪ ਆਧਾਰ ਹੈ।

(ੲ) 'ਵਿਸ਼ਯਤਾ' ਸੰਬੰਧ ਕਰਕੇ ਕਿਸੇ ਵਸਤੂ ਦਾ ਆਸ੍ਰਾ ਹੋਣਾ ਵਿਸ਼ਯਾਧਾਰ ਹੈ ਜੈਹੇ-"ਸਾਚੇ ਸੇਤੀ ਰਤਿਆ" ਅਤੇ "ਨਾਮੇ ਰਤਿਆ" ਵਿਚ 'ਰਤਿਆਂ' ਦੇ ਵਿਆਪਾਰ ਦੇ ਵਿਸ਼ੇ 'ਸਾਚਾ' ਅਤੇ 'ਨਾਮ' ਹੋਣ ਕਰਕੇ 'ਸਾਚਾ' ਅਤੇ 'ਨਾਮ' ਵਿਸ਼ਯ ਰੂਪ ਆਧਾਰ ਹਨ।

(ਸ) ਸੰਨਿਧੀ ਅਰਥਾਤ ਆਸ ਪਾਸ ਜਾਂ ਅਗੇ ਪਿਛੇ ਦੇ ਸੰਬੰਧ ਕਰਕੇ ਕਿਸੇ ਵਸਤੂ ਦਾ ਆਧਾਰ ਹੋਣਾ 'ਸਮੀਪਤਾ' ਰੂਪ ਆਧਾਰ ਹੈ। ਜੈਸੇ-"ਸਚਿਆਰ ਸਿਖ ਬਹਹਿ ਸਤਿਗੁਰ ਪਾਸਿ" ਇਸ ਵਿਚ 'ਸਿਖ' ਆਧੇਯ ਅਤੇ 'ਸਤਿਗੁਰ' 'ਸਮੀਪਤਾ' ਕਰਕੇ ਉਨ੍ਹਾਂ ਦੇ ਆਧਾਰ ਹਨ।

(ਹ) ਜੋ ਨਿਖੇੜੇ ਯਾ ਨਿਰਣੈ ਰੂਪ ਵਿਆਪਾਰ ਕਰਕੇ ਆਧਾਰ ਹੋਵੇ ਉਹ 'ਨਿਰਣਯਾਧਾਰ' ਹੈ। ਜੈਸੇ–"ਏਤੜਿਆਂ ਮਹਿ ਸੋਈ ਜਨ ਸਮੁਦਾ" ਵਿਚ 'ਸੋਈ ਜਨ' ਦੇ ਆਧਾਰ 'ਏਤੜੇ' ਨਿਤਾਰੇ ਕਰਕੇ ਹਨ।

ਸੂਚਨਾ -ਇਹ ਸਭ ਸੰਗਿਆ [1]ਪਦ ਕਿਸੇ ਨ ਕਿਸੇ ਕ੍ਰਿਆ ਦੇ ਫਲ ਦਾ ਆਸ੍ਰਾ ਅਤੇ ਫਲ ਉਹਨਾਂ ਦੇ ਆਸ੍ਰਿਤ ਵਿਆਪਾਰਿਆ ਜਾਣ ਕਰਏ ਪੂਰਬੋਕਤ 'ਕਰਮ ਕਾਰਕ' ਦੇ ਭੇਦ ਹਨ। ਇਸ ਲਈ ਇਹ ਆਧਾਰ ਅਥਵਾ ਅਧਿਕਰਣ ਰੂਪ 'ਕਰਮ' ਹਨ।

### (੩) ਕਰਣ ਕਾਰਕ ਲੱਛਣ–

ਜੋ ਕਰਤਾ ਲਈ ਕ੍ਰਿਆ ਦੇ ਕਰਨ ਵਿਚ ਅਤਿਅੰਤ ਸਾਧਕ ਹੋਵੇ ਉਹ 'ਕਰਣ' ਹੈ। ਉਹ ੫ ਪ੍ਰਕਾਰ ਦਾ ਹੈ। ਦ੍ਰਵਯ ਵਾਚਕ, ਗੁਣ ਵਾਚਕ, ਭਾਵ–ਕ੍ਰਿਆ

---

[1] ਕਾਰਕ ਦੀ ਵਿਭਕਤੀ ਲਗਾਣ ਤੋਂ ਪਹਿਲਾਂ ਸੰਗਿਆ ਸਬਦ 'ਪਦ' ਨਹੀਂ ਆਖੇ ਜਾਂਦੇ। ਵਿਭਕਤੀ ਯਾ 'ਕ੍ਰਿਤ' ਦਾ ਪ੍ਰਤਯਯ ਲਗਾਕੇ ਹੀ 'ਸੰਗਿਆ ਪਦ' ਅਥਵਾ 'ਕ੍ਰਿਆ ਪਦ' ਬਣਦੇ ਹਨ।

ਵਾਚਕ, ਮੁੱਲ ਵਾਚੀ, ਅਤੇ ਪ੍ਰਕਾਰ ਵਾਚੀ।

ਕ੍ਰਮ ਤੇ ਉਦਾਹਰਣ—

(ੳ) ਪੈਰੀ ਚਲਣ, ਕੰਨੀ ਸੁਣਨਾ ਅਤੇ "ਗੁਰ ਤੁਠੈ ਹਰਿ ਪਾਇਆ" ਆਦਿ ਵਿਚ ਪੈਰ, ਕੰਨ ਅਤੇ 'ਗੁਰ ਤੁਠਾ' ਰੂਪ ਦ੍ਰਵਜਾਂ ਵਿਚ ਕਰਣਤਾ ਹੈ।

(ਅ) "ਉਹ ਧੋਪੈ ਨਾਵੈ ਕੈ ਰੰਗਿ" ਵਿਚ ਗੁਣ (ਅਵਛੇਦ) ਕਰਕੇ ਰੰਗ ਪਦਾਰਥ ਵਿਚ ਕਰਣਤਾ ਹੈ।

(ੲ) ਸੁਣਿਐ ਸਿਧ ਪੀਰ ਸੁਰ ਨਾਥੁ। ਪੁਨਾ—ਮਨ ਮਾਰੈ ਧਾਤੁ ਮਰਿ ਜਾਇ। ਇਨ੍ਹਾ ਵਾਕਾਂ ਵਿਚ 'ਸੁਣਨ' ਅਤੇ ਮਾਰਨ ਰੂਪ ਭਾਵਾਂ ਵਿਚ ਕਰਣਤਾ ਹੈ।

(ਸ) ਮੈਂ ਤੋਂ ਮੋਲ ਮਹਿਘੇ ਲਈ ਜੀਅ ਸਟੈ। ਪੁਨਾ—ਦਮਕਿਅਹੁ ਹੋਤੀ ਸਾਟ। ਇਨ੍ਹਾਂ ਵਾਕਾਂ ਵਿਚ 'ਜੀਅ' ਅਤੇ 'ਦਾਮ' ਰੂਪ ਮੁਲੱਵਾਚੀ ਪਦਾਰਥਾਂ ਵਿਚ ਕਰਣਤਾ ਹੈ।

(ਹ) "ਪੰਚ ਸਬਦੀ ਆਇਆ" ਪੁਨਾ—"ਗੁਰਮਤਿ ਨਾਮੁ ਜਪਹੁ"। ਇਤਿਆਦੀ ਵਿਚ ਪ੍ਰਕਾਰ ਅਰਥ ਵਿਚ ਕਰਣਤਾ ਹੈ।

## (੪) ਸੰਪ੍ਰਦਾਨ ਕਾਰਕ। ਲੱਛਣ

ਦਾਨ ਕਰਨ ਦੇ ਵਿਆਪਾਰ ਦੁਆਰਾ ਜਿਸ ਕ੍ਰਿਆ ਦਾ ਸੰਬੰਧ ਸੰਗਿਆ ਨਾਲ ਹੋਵੇ ਉਹ ਸੰਪ੍ਰਦਾਨ ਹੈ। ਉਹ ੫ ਪ੍ਰਕਾਰ ਦਾਂ ਹੈ--੪ ਪ੍ਰਕਾਰ ਦਾ ੧ਅਭਿਹਿਤ ਸੰਪ੍ਰਦਾਨ ਅਤੇ ਪੰਜਵਾਂ ਅਨਭਿਹਿਤ। ਜੈਸੇ—

(ੳ) ਇੱਛਤ ਸੰਪ੍ਰਦਾਨ—"ਹਰਿਭਗਤਾ ਹਰਿਨਾਮੁ ਦਿਵਾਇਆ" ਵਿਚ 'ਹਰਿ ਭਗਤਾ' ਵਿਚ 'ਦਿਵਾਇਆ' ਕ੍ਰਿਆ ਦਾ ਲਕਾਰ ਹੋਣਕਰਕੇ 'ਅਭਿਹਿਤ ਸੰਪ੍ਰਦਾਨ' ਹੈ। ਅਤੇ 'ਹਰਿ ਨਾਮੁ' ਭਗਤਾਂ ਦੀ ਇੱਛਾ ਦੇ ਵਿਸ਼ੇ ਭੀ ਹੈ।

(ਅ) ਅਨਿੱਛਤ ਸੰਪ੍ਰਦਾਨ—"ਓਸੁ ਅਗੈ ਪਿਛੈ ਢੋਈ ਨਾਹੀ ਜਿਸ ਅੰਦਰਿ ਨਿੰਦਾ ਮੁਹਿ ਅੰਬੁ ਪਾਇਆ" ਪੁਨਾ—"ਤਿਨਵਾਰੀ ਸਦ ਕੁਰਬਾਣੁ" ਵਿਚ ਢੋਈ ਨ ਮਿਲਣੀ 'ਓਸ' ਦੀ ਇੱਛਾ ਨਹੀਂ ਅਤੇ 'ਕੁਰਬਾਣ ਜਾਣਾ' 'ਤਿਨਾਂ' ਨੂੰ ਇਸ਼ਟ ਨਹੀਂ। ਇਸ ਲਈ 'ਓਸ' ਅਤੇ 'ਤਿਨ' ਦਾ'ਅਨਿਛਿਤਤ' ਸੰਪ੍ਰਦਾਨ ਹੈ।

(ੲ) ਸੰਮਤੀ ਅਰਥਕ—ਤਨ ਮਨ ਅਰਪਉ ਰਾਮ ਕਉ। ਇਸ ਵਿਚ 'ਅਰਪਣਾ' ਰੂਪ ਵਿਆਪਾਰ ਨਾਲ 'ਰਾਮ' ਨੂੰ ਵਿਰੋਧ ਨਹੀਂ ਸੰਮਤੀ ਹੀ ਹੈ। "ਆਦਿ ਗੁਰ ਏ ਨਮਹ" ਵਿਚ ਸੰਮਤੀ 'ਅਰਥਕ' ਸੰਪ੍ਰਦਾਨ 'ਰਾਮ' ਅਤੇ 'ਗੁਰ ਦਾ ਹੈ।

(ਸ) ਅਗਿਆਤ ਅਰਥਕ—ਜਿਸ ਪਾਹਣ ਕਉ ਇਹ ਪਾਤੀ ਤੋਰੈ ਸੋ ਪਾਹਣ ਨਿਰ-ਜੀਉ। ਇਸ ਵਿਚ 'ਪਾਤੀ ਤੋੜਨ ਰੂਪ ਵਿਆਪਾਰ ਦੇ ਪ੍ਰਯੋਜਨ ਤੋਂ 'ਪਾਹਣ ਅਗਿਆਤ ਹੋਣ ਕਰਕੇ ਉਕਤ ਪ੍ਰਕਾਰ ਦੇ 'ਸੰਪ੍ਰਦਾਨ' ਵਿਚ ਹੈ।

---

੧ਇਛਤ, ਅਨਿਛਤ, ਸੰਮਤੀ ਅਰਥਕ, ਅਗਿਆਤ ਅਰਥਕ।

(ਹ) ਕਰਤਾ ਆਦਿ ਦੀ ਵਿਭਕਤੀ ਲਗਣ ਤੇ ਅਨਭਿਹਿਤ ਸੰਪ੍ਰਦਾਨ ਹੋ । ਜੈਸੇ "ਤੂੰ ਸਮਰਥ ਸਰਣ ਜੋਗ ਤੂੰ" ਵਿਚ 'ਸਰਣੰ' 'ਪਦ' 'ਸੰਪ੍ਰਦਾਨ' ਕਾਰਕ ਅਤੇ ਕਰਤਾ ਦੀ ਵਿਭਕਤੀ (ਪਹਿਲੀ) ਲਗਣ ਕਰਕੇ 'ਅਨਭਿਹਿਤ' ਹੈ। ਅਰਥਾਤ ਸੰਪ੍ਰਦਾਨ ਦੀ ਵਿਭਕਤੀ (ਚੌਥੀ) ਕਰਕੇ ਨਹੀਂ ਜਣਾਇਆ ਗਿਆ।

(੫) ਅਪਾਦਾਨ ਕਾਰਕ ਲੱਛਣ

ਜਿਸ ਅਵਧੀ ਤੋਂ ਕ੍ਰਿਆ ਅੱਡ ਹੋਵੇ ਉਸਦੀ 'ਅਪਾਦਾਨ' ਸੰਗਿਆ ਹੈ। ਆਪਾਦਾਨ ਪੰਜ ਪ੍ਰਕਾਰ ਦਾ ਹੈ। ਦੇਸ਼ ਵਾਚੀ, ਕਾਲ ਵਾਚੀ, ਵਿਅਕਤੀ ਵਾਚੀ, ਅਪੇਖ੍ਯਾ ਵਾਚੀ ਅਤੇ ਅਧਿਕਾਰ ਵਾਚੀ।

(ੳ) ਹਉ ਆਇਆ ਦੂਰਹੁ ਚਲਕੇ ਪੁਨਾ–"ਆਇਆ ਮਰਣੁ ਧਰਾਹੁ" ਵਿਚ 'ਦੂਰ' ਅਤੇ 'ਧੁਰ' ਨੂੰ 'ਦੇਸ਼ ਵਾਚਕ' ਅਪਾਦਾਨਤਾ ਹੈ।

(ਅ) "ਰਿਜਕ ਦੀਅਉ ਸਭਹੂ ਕੋ ਤਦਕਾ" ਵਿਚ ੧'ਤਦ' ਨੂੰ ਕਾਲ ਵਾਚੀ ਅਪਾਦਾਨ ਹੈ।

(ੲ) "ਤਿਸ ਪ੍ਰਭ ਤੇ ਸਗਲੀ ਉਤਪਤ" ਵਿਚ 'ਪ੍ਰਭ' ਨੂੰ ਸੰਪ੍ਰਦਾਨ ਹੋਣ ਕਰਕੇ ਵਿਅਕਤੀ ਵਾਚੀ ਭੇਦ ਹੈ। "ਸਚਹੁ ਓਰੈ ਸਭਕੋ" ਵਿਚ 'ਸਚੁ' ਦਾ ਅਤੇ "ਜੋ ਨਰ ਵਿਛੜੇ ਰਾਮ ਤੇ" ਵਿਚ 'ਰਾਮ' ਦਾ 'ਅਪਾਦਾਨ' ਕਾਰਕ ਹੈ। ਪੁਨਾ– ਜਿਸੁ ਸਰਬ ਸੁਖਾਫਲ ਲੋੜੀਐਂ" ਵਿਚ 'ਜਿਸੁ' ਦਾ 'ਅਪਾਦਾਨ' ਕਾਰਕ ਹੈ।

(ਸ) ਮੈਥੋਂ ਸਭ ਵਧਵੀਆਹ। ਇਸ ਵਿਚ 'ਮੈ' ਦਾ ਅਤੇ "ਦੇਦੇ ਥਾਵਹੁ ਦਿਤਾ ਚੰਗਾ" ਵਿਚ 'ਦੇਂਦੇ' ਦਾ ਅਪੇਖ੍ਯਾ ਵਾਚੀ 'ਅਪਾਦਾਨ' ਕਾਰਕ ਹੈ।

(ਹ) ਸਤਿਗੁਰ ਸਰਾਫੁ ਨਦਰ ਵਿਚਦੀ ਕਢੈ। ਇਸ ਵਿਕ 'ਨਦਰ' ਦਾ ੨ਅਧਿਕਾਰ ਵਾਚੀ 'ਅਪਾਦਾਨ' ਕਾਰਕ ਹੈ।

ਸੂਚਨਾ–'ਅਧਿਕਰਣ' 'ਕਰਮ' ਦਾ ਹੀ ਭੇਦ ਹੈ, ਸੰਬੰਧ ਅਤੇ ਸੰਬੋਧਨ ਕਾਰਕ ਹੀ ਨਹੀਂ ਕਿਉਂਕਿ ਇਨ੍ਹਾਂ ਦਾ ਕ੍ਰਿਆ ਨਾਲ ਸਾਖਾਤ ਸੰਬੰਧਕ ਉਕਾ ਹੀ ਨਹੀਂ।

੨. ਕਾਰਕਵਾਦ, ਵਿਭਕਤੀ ਅਰਥ ਅਤੇ 'ਲਿੰਗ ਅਨੁਸ਼ਾਨ' ਵਾਕ ਬੋਧ ਦਾ ਵਿਸ਼ੇ ਹੋਣਕਰਕੇ ਉਨ੍ਹਾਂ ਦੀ ਵਿਸ਼ੇਸ਼ ਵਿਚਾਰ 'ਵਾਕਬੋਧ' ਵਿਚ ਆਵੇਗੀ।

॥ ਇਤੀ ਕਾਰਕ ॥

---

੧'ਤਦਕਾ' ਵਿਚ 'ਕਾ' ਸੰਬੰਧ ਦੀ ਵਿਭਕਤੀ ਨਹੀਂ; ਕਿੰਤੂ ਇਸਦਾ ਅਰਥ 'ਤੋਂ' ਹੋਣਕਰਕੇ ਅਪਾਦਾਨ ਦੀ ਵਿਭਕਤੀ ਹੈ।

੨ਜੋਂ ਇਕ ਪਦਾਰਥ ਨੂੰ ਆਸ੍ਰਾ ਬਣਾਕੇ ਦੂਜੇ ਥਾਂ ਜਾ ਟਿਕੇ ਉਹ 'ਅਧਿਕਾਰ' ਕਹਾਉਂਦਾ ਹੈ' ਸੋ ਏਥੇ ਕੋਈ ਪਦਾਰਥ 'ਨਦਰ' ਨੂੰ ਆਸ੍ਰਾ ਬਣਾ ਕੇ ਹੋਰ ਥਾਂ ਇਸਥਿਤੀ ਰਖਦਾ ਹੈ। ਤਾਂਤੇ 'ਨਦਰ। ਵਿਚ ਉਸ ਦਾ ਅਧਿਕਾਰ ਸਿੱਧ ਹੁੰਦਾ ਹੈ।

## ਸ੍ਰੀ ਗੁਰੂ ਹਰਿਗੋਬਿੰਦ ਖਾ: ਕਾਲਜ ਸਿਧਾਰ ਜ਼ਿਲਾ ਲੁਧਿਆਣਾ ਦੇ ਓਰੀਅੰਟਲ ਵਿਭਾਗ ਦੇ ਛਪਣ ਯੋਗ ਆਦਰਸ਼ ਪੁਸਤਕ

੧. ਸ੍ਰੀ ਗੁਰੂ ਵ੍ਯਾਕਰਣ ਪੰਚਾਇਣ ਉਤਰਾਰਧ ਸਮੇਤ ੫)
੨. ਐਤਿਕਾ ਵ੍ਯਾਕਰਣ ਪੰਚਾਇਣ, ਜਿਸ ਵਿਚ ਸਕਤੀਵਾਦ, ਬਿਉਤਪੱਤੀਵਾਦ, ਸਫੋਟਵਾਦ, ਸੂਰਬੋਧ, ਗਣ ਸੰਗ੍ਰਹ (ਧਾਤੂ ਪਾਠ ਆਦਿ) ਅਤੇ ਲਿੰਗਾਨੁਸ਼ਾਸਨ ਹੈ। ਭੇਟਾ ੩)
੩. ਨਿਤਨੇਮ ਸਟੀਕ ੨)
੪. ਸ੍ਰੀ ਗੁਰੂ ਭੱਟ ਬਾਣੀ ਸਟੀਕ ਵਿਸ਼ੇਸ਼ ਸ਼ਾਸਤ੍ਰਾਰਥ ਸਹਿਤ ਪੂਰਬਾਰਧ ੩)
੫. ਮੂਲ ਮੰਤ੍ਰ ਪ੍ਰਕਾਸ਼· ·ਦਾਰਸ਼ਨਿਕ ਰੀਤੀ ਨਾਲ ਵਿਆਖ੍ਯਾ ੧।)
੬. ਜਪੁਜੀ ਸਾਹਿਬ " " " " ੧॥)
੭. ਸ੍ਰੀ ਗੁਰੂ ਨਿਗਮ ਆਗਮ ੫)
੮. ਗੁਰੂ ਪਦਾਰਥ ਨਿਰਣਯ–ਸਬਦ ਗੁਰੂ ਦਾ ਮੰਡਨ ੨)
੯. ਅਲੰਕਾਰ ਦਰਸ਼ਨ–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹੋਏ ਅਲੰਕਾਰਾਂ ਦਾ ਸ਼ਾਸਤ੍ਰਾਰਥ ਸਹਿਤ ਬਿਬੇਚਨ। ੫)

ਸੂਚਨਾ ੧. ਵਿਆਕਰਣ ਪੰਚਾਇਣ ਮਈ ੧੯੪੫ ਤਕ ਅਤੇ ਹੋਰ ਸਭ ਪੁਸਤਕਾਂ ੧ ਸਾਲ ਦੇ ਅੰਦਰ ਜ਼ਰੂਰ ਛਪ ਸਕਣਗੀਆਂ। ਅਤੇ ਉਪਰੋਕਤ ਕੀਮਤ ਪੇਸ਼ਗੀ ਆਉਣੀ ਚਾਹੀਦੀ ਹੈ।

ਮਿਲਣ ਦਾ ਪਤਾ·-ਪੰ: ਕਰਤਾਰ ਸਿੰਘ ਮੈਂਬਰ ਇਨਚਾਰਜ ਓਰੀਅੰਟਲ ਵਿਭਾਗ ਗੁਰੂ ਹਰਿਗੋਬਿੰਦ ਖਾ: ਕਾਲਜ ਸਿਧਾਰ, ਜਿਲਾ ਲੁਧਿਆਣਾ। ਗਿਆਨੀ ਪ੍ਰੈਸ ਅੰਮ੍ਰਿਤਸਰ। ਗਿਆਨੀ ਪ੍ਰੈਸ ਲੁਧਿਆਣਾ।

੨. ਖਾਲਸਾ ਕਾਲਜ ਸਿਧਾਰ ਦੀ ਪ੍ਰਬੰਧਕ ਕੌਂਸਲ ਦੇ ਪ੍ਰਾਚਯ ਵਿਭਾਗ (ਓਰੀਅੰਟਲ ਡੀਪਾਰਟਮੈਂਟ) ਦੀ ਸਕੀਮ ਛੇਤੀ ਹੀ ਪ੍ਰਕਾਸ਼ਿਤ ਹੋਣ ਵਾਲੀ ਹੈ। ਪੰਜਾਬ ਯੂਨੀਵਰਸਿਟੀ ਦੀ ਸਕੀਮ ਅਨੁਸਾਰ ਗਿਆਨੀ ਕਲਾਸ ਦੀ ਪੜ੍ਹਾਈ ਜਾਰੀ ਹੈ। ਅਤੇ ਗੁਰਮਤ ਉਪਦੇਸ਼ਕ ਕਾਲਜ ਦਾ ਦਾਖਲਾ ਅਪਰੈਲ ਦੇ ਅੰਦਰ ੨ ਹੋ ਜਾਏਗਾ। ਵਿਸ਼ੇਸ਼ ਪੁਛ ਗਿਛ ਪ੍ਰਿੰਸੀਪਲ ਖਾਲਸਾ ਕਾਲਜ ਸਿਧਾਰ ਤੋਂ ਕਰਨੀ ਚਾਹੀਦੀ ਹੈ।

ਪੰਡਿਤ ਕਰਤਾਰ ਸਿੰਘ ਦਾਖਾ